ਅੰਤਰ-ਭਾਰਤੀ ਪੁਸਤਕ-ਮਾਲਾ

# ਕਾਲੀ ਮਿੱਟੀ

ਪਾਲਗੁਮਿ ਪਦਮਰਾਜੂ

ਅਨੁਵਾਦ

ਪਿਆਰਾ ਸਿੰਘ ਦਾਤਾ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

19ਵੀਂ ਸ਼ਤਾਬਦੀ ਦੇ ਮੱਧ ਵਰਗ ਦੇ ਅੰਗਰੇਜ਼ ਪਰਿਵਾਰਾਂ ਵਿਚ ਉਪਨਿਆਸ ਪੜ੍ਹਨਾ ਰੋਜ਼ਮਰਾ ਦੀ ਜ਼ਿੰਦਗੀ ਦਾ ਜ਼ਰੂਰੀ ਅੰਗ ਸੀ। ਘਰ ਦੀ ਵੱਡੀ ਲੜਕੀ ਜਾਂ ਦੂਜਾ ਲੜਕਾ ਉਪਨਿਆਸ ਪੜ੍ਹਨ ਲੱਗਦਾ ਤਾ ਘਰ ਦੇ ਸਾਰੇ ਮੈਂਬਰ ਆਲੇ ਦੁਆਲੇ ਬੈਠ ਕੇ ਧਿਆਨ ਨਾਲ ਸੁਣਦੇ। ਉਸ ਸਮੇਂ ਅੱਜ ਵਾਂਗ ਫ਼ਿਲਮ-ਰੇਡੀਓ ਨਹੀਂ ਸਨ। ਨਾਟਕ ਤਾਂ ਖੇਡੇ ਜਾਂਦੇ ਸਨ, ਪਰ ਇਹ ਮੱਧ ਵਰਗ ਦੇ ਲੋਕਾਂ ਦੀ ਪਹੁੰਚ ਤੋਂ ਬਾਹਰ ਹੁੰਦੇ ਸਨ। ਜਿਨ੍ਹਾਂ ਲੋਕਾਂ ਦੀ ਪਹੁੰਚ ਵਿਚ ਹੁੰਦੇ ਸਨ, ਉਨ੍ਹਾਂ ਲਈ ਵੀ ਰੋਜ਼ ਨਾਟਕ ਵੇਖਣ ਜਾਣਾ ਸੰਭਵ ਨਹੀਂ ਸੀ। ਇਸ ਲਈ ਪੁਸਤਕ ਪੜ੍ਹਨ ਨਾਲ ਉਨ੍ਹਾਂ ਦੇ ਗਿਆਨ ਵਿਚ ਵੀ ਵਾਧਾ ਹੁੰਦਾ ਸੀ ਅਤੇ ਮਨੋਰੰਜਨ ਵੀ।

ਸਰ-ਵਾਲਟਰ ਸਕਾਟ ਦੇ ਉਪਨਿਆਸ ਇਤਿਹਾਸਕ ਹੁੰਦੇ ਸਨ ਅਤੇ ਚਾਰਲਸ ਡਿਕਨਜ਼ ਦੀਆਂ ਰਚਨਾਵਾਂ ਵਿਚ ਸਮਾਜਕ ਜੀਵਨ ਪ੍ਰਤੀਬਿੰਬਤ ਹੋਇਆ ਕਰਦਾ ਸੀ। ਸ਼ੁਰੂ ਸ਼ੁਰੂ ਵਿਚ ਉਪਨਿਆਸ ਦੀ ਰਚਨਾ ਇਤਿਹਾਸਕ ਅਤੇ ਸਮਾਜਕ ਦੋ ਹੀ ਪ੍ਰਕਾਰ ਦੀ ਹੋਇਆ ਕਰਦੀ ਸੀ। ਹੌਲੀ ਹੌਲੀ ਸਮਾਜਕ ਉਪਨਿਆਸ ਵਿਚੋਂ ਰੋਮਾਨੀ ਉਪਨਿਆਸ ਦਾ ਅਨੁਭਵ ਹੋਇਆ। ਇਹ ਵੀ ਦੋ ਤਰ੍ਹਾਂ ਦਾ ਸੀ — ਪ੍ਰੇਮ ਆਧਾਰਿਤ ਅਤੇ ਵਿਗਿਆਨਕ ਰੋਮਾਂਸ ਆਧਾਰਿਤ। ਘਟਨਾ-ਕ੍ਰਮ ਨਾਲ ਕਹਾਣੀ ਨੂੰ ਉਸਾਰਦੇ ਸਨ ਗਾਲਜ਼ਵਰਦੀ। ਜੋਸਫ ਕਾਨਰਾਡ ਘਟਨਾ 'ਤੇ ਘਟਨਾ ਦੀ ਸੰਗਲੀ ਬਣਾਂਦੇ ਜਾਂਦੇ ਸਨ ਅਤੇ ਫਿਰ ਇਕ ਇਕ ਕਰਕੇ ਉਹਨਾਂ ਨੂੰ ਸੁਲਝਾ ਦਿੰਦੇ ਸਨ। ਪ੍ਰੇਮ ਦੀ ਲਾਲਸਾ ਵਿਚ ਦੌੜ ਲਾ ਕੇ ਵਾਪਸ ਪਰਤ ਜਾਣ ਦੀਆਂ ਘਟਨਾਵਾਂ ਨੂੰ ਦੁੱਖਮਈ ਢੰਗ ਨਾਲ ਪੇਸ਼ ਕਰਦੇ ਸਨ ਥਾਮਸ ਹਾਰਡੀ। ਭਵਿੱਖ ਵਿਚ ਵਸੇ ਹੋਏ ਅਦਭੁਤ ਜਗਤ ਵਿਚ ਸਫਰ ਕਰਾਉਣ ਵਾਲੇ ਲੇਖਕ ਸਨ ਐਚ. ਜੀ. ਵੇਲਜ਼।

ਅੰਗਰੇਜ਼ੀ ਦੇ ਉਪਨਿਆਸ ਸਾਹਿੱਤ ਵਿਚ ਡੀ. ਐਚ. ਲਾਰੰਸ ਦੀ ਇਕ ਕ੍ਰਾਂਤੀਕਾਰੀ ਭੂਮਿਕਾ ਹੈ। ਉਸ ਸਮੇਂ ਤਕ ਇਹ ਸਾਹਿੱਤਕ ਵਿਧਾ ਇਕ ਪਰੰਪਰਾਗਤ ਕਲਪਨਾ ਨਾਲ ਬੱਝੀ ਹੋਈ ਹੁੰਦੀ ਸੀ। ਲਾਰੰਸ ਦਾ ਕਥਨ ਸੀ ਕਿ ਬਾਹਰੀ ਜਗਤ ਨਾਲ ਆਪਣੇ ਰਾਗਾਤਮਕ ਸੰਬੰਧ ਨੂੰ ਸਪੱਸ਼ਟ ਕਰਨਾ ਹੀ ਕਲਾਕਾਰ ਦਾ ਉਦੇਸ਼ ਹੈ ਅਤੇ ਇਸ

ਵਿਚ ਹੀ ਕਲਾ ਦੀ ਸਾਰਥਕਤਾ ਹੈ । ਸਮਕਾਲੀਨ ਗਤੀਵਿਧੀਆਂ ਦਾ ਕਿਸੇ ਵਿਅਕਤੀ ਦੁਆਰਾ ਆਪਣੇ ਦ੍ਰਿਸ਼ਟੀਕੋਣ ਤੋਂ ਕੀਤਾ ਗਿਆ ਚਿੱਤਰਣ ਹੀ ਜਦੋਂ ਕਲਾ ਦਾ ਰੂਪ ਧਾਰਨ ਕਰਨ ਲੱਗਾ ਤਾਂ ਉਪਨਿਆਸ ਦੀ ਰਚਨਾ-ਪ੍ਰਕ੍ਰਿਆ ਵਿਚ ਬਹੁਤ ਵੱਡਾ ਪਰਿ-ਵਰਤਨ ਆ ਗਿਆ । ਕਾਲਪਨਿਕ ਸਾਹਿੱਤ ਵਿਚ ਕਲਪਨਾ ਚਾਹੇ ਕਿੰਨੀ ਵੀ ਉਚਿਤ ਮਾਤਰਾ ਵਿਚ ਹੋਵੇ, ਜਦੋਂ ਤਕ ਉਹ ਵਾਸਤਵਿਕਤਾ ਨਾਲ ਜੁੜੀ ਹੋਈ ਨਾ ਹੋਵੇ, ਉਦੋਂ ਤਕ ਉਹ ਰਚਨਾ ਰੌਚਕ ਨਹੀਂ ਹੋ ਸਕਦੀ ।

ਯੂਰਪ ਅਤੇ ਇੰਗਲੈਂਡ ਵਿਚ ਜਿਸ ਉਪਨਿਆਸ ਸਾਹਿੱਤ ਨੇ ਆਪਣੀ ਜਿੱਤ ਦਾ ਪਰਚਮ ਲਹਿਰਾਇਆ ਸੀ, ਉਸ ਨੇ ਅਮਰੀਕਾ ਵਿਚ ਇਕ ਵਿਸ਼ਿਸ਼ਟ ਸਥਾਨ ਪ੍ਰਾਪਤ ਕਰ ਲਿਆ ਹੈ । ਅਮਰੀਕਾ ਵਿਚ ਉਪਨਿਆਸ-ਸਮਰਾਟ ਇਕ ਦੋ ਨਹੀਂ, ਵੀਹ-ਪੰਝੀਆਂ ਤੋਂ ਜ਼ਿਆਦਾ ਤਕ ਗਿਣੇ ਜਾ ਸਕਦੇ ਹਨ । ਜੇਮਜ਼ ਕੂਪਰ, ਨਿਥਾਨਿਅਲ ਹਾਥਾਰਨ, ਹੈਨਰੀ ਜੇਮਜ਼, ਮਾਰਕ ਟਵੇਨ, ਸਟੀਫਨ ਕਰੇਨ, ਜਾਕ ਲਡਨ, ਵਿਲਗਾ ਕੈਥਰ, ਸ਼ੇਰਵੁਡ ਯਾਡਰਸਨ, ਸਿਕਲੇਰ ਲੂਈ, ਅਰਨੈਸਟ ਹੈਮਿੰਗਵੇ, ਥਾਮਸ ਵੂਲਫ, ਵਿਲੀਅਮ ਫਾਕਨਰ — ਇਸ ਤਰ੍ਹਾਂ ਦੇ ਕਈ ਨਾਂ ਗਿਣੇ ਜਾ ਸਕਦੇ ਹਨ । ਇਨ੍ਹਾਂ ਵਿਚੋਂ ਹਰੇਕ ਨੇ ਆਪਣੇ-ਆਪਣੇ ਮਾਰਗ ਵਿਚ ਬੁਲੰਦੀਆਂ ਨੂੰ ਛੂਹਿਆ ਸੀ ।

ਛੇਵੀਂ ਜਮਾਤ ਤਕ ਪੜ੍ਹਾਈ ਪੂਰੀ ਕਰ ਕੇ ਵੀਹ ਸਾਲ ਦਾ ਇਕ ਨਵਯੁਵਕ ਨਾਮੀ ਲੇਖਕ ਬਣਨ ਦਾ ਪੂਰਾ ਇਰਾਦਾ ਕਰ ਲੈਂਦਾ ਹੈ । ਵਾਰਤਾਲਾਪ ਅਤੇ ਵਾਕ-ਰਚਨਾ ਤੋਂ ਆਰੰਭ ਕਰ ਕੇ ਉਹ ਦਸ ਸਾਲ ਦੇ ਵਿਚ-ਵਿਚ ਪਹੁੰਚਿਆ ਹੋਇਆ ਲੇਖਕ ਬਣ ਜਾਂਦਾ ਹੈ — ਸਾਧਾਰਨ ਲੇਖਕ ਨਹੀਂ, ਬਲਕਿ ਸਾਹਿੱਤਕ-ਜਗਤ ਦਾ ਪ੍ਰਸੰਸਾ ਪ੍ਰਾਪਤ ਉੱਘਾ ਲੇਖਕ ਬਣ ਜਾਂਦਾ ਹੈ । ਆਪਣੇ ਉਪਨਿਆਸ ਨੂੰ ਪ੍ਰਕਾਸ਼ਕਾਂ ਕੋਲ ਭੇਜਦਿਆਂ ਹੋਇਆਂ ਉਹ ਤਿੰਨਾਂ ਨਾਵਾਂ ਦਾ ਸੁਝਾਉ ਦਿੰਦੇ ਹਨ । ਪਹਿਲਾ ਨਾਮ ਹੈ — ਸਕਸੈਸ, ਦੂਜਾ ਹੈ — ਸਟਾਰ ਡਸਟ ਅਤੇ ਤੀਜਾ ਹੈ — ਮਾਰਟਨ ਇਡੇਨ । ਪ੍ਰਕਾਸ਼ਕ ਅੰਤਮ ਨਾਮ ਨੂੰ ਚੁਣ ਲੈਂਦੇ ਹਨ । ਇਹੀ ਹੈ ਅੱਜ ਲੰਡਨ ਦਾ ਵਿਸ਼ਵ ਪ੍ਰਸਿੱਧ ਉਪਨਿਆਸ ।

ਇਸੇ ਤਰ੍ਹਾਂ ਹੈਮਿੰਗਵੇ ਆਪਣਾ ਉਪਨਿਆਸ "ਏ ਫੇਅਰਵੈਲ ਨਟੂ ਆਰਮਜ਼" ਪੂਰਾ ਕਰ ਲੈਂਦੇ ਹਨ । ਹੈਮਿੰਗਵੇ ਦੀ ਪਤਨੀ ਸੰਨ 1922 ਵਿਚ ਉਸ ਉਪਨਿਆਸ ਦੀ ਹੱਥ-ਲਿਖਤ ਨੂੰ ਆਪਣੇ ਹੈਂਡ ਬੈਗ ਵਿਚ ਰੱਖ ਕੇ ਪੈਰਿਸ ਵਿਚ ਜਾ ਰਹੀ ਸੀ ਤਾਂ ਇਕ ਚੋਰ ਨੂੰ ਭਰਮ ਪੈਂਦਾ ਹੈ ਕਿ ਇਸ ਵਿਚ ਸੋਨਾ ਚਾਂਦੀ ਹੈ ਅਤੇ ਉਸ ਨੂੰ ਚੋਰੀ ਕਰ ਲੈਂਦਾ ਹੈ । ਉਸ ਸਾਹਿੱਤਕਾਰ ਨੇ ਇੰਨੀ ਮਿਹਨਤ ਕਰ ਕੇ ਜੋ ਉਪਨਿਆਸ ਲਿਖਿਆ ਹੈ, ਉਸ ਨੂੰ ਕਿਸੇ ਘਰ ਵਾਲੀ ਨੇ ਅੰਗੀਠੀ ਬਾਲਣ ਦੇ ਕੰਮ ਵਿਚ ਨਸ਼ਟ ਕਰ ਦਿੱਤਾ ਹੋਵੇਗਾ ਜਾਂ ਉਹ ਕੂੜੇਦਾਨ ਦੇ ਰੱਦੀ ਕਾਗਜ਼ਾਂ ਵਿਚ ਸ਼ਾਮਿਲ ਹੋ ਗਿਆ ਹੋਵੇਗਾ । ਛੇ ਸਾਲ ਬਾਦ ਹੈਮਿੰਗਵੇ ਉਹੀ ਉਪਨਿਆਸ ਦੁਬਾਰਾ ਲਿਖਦੇ ਹਨ । ਉਸ ਉਪਨਿਆਸ ਦੇ ਪ੍ਰਕਾਸ਼ਿਤ ਹੋਣ ਨਾਲ ਉਨ੍ਹਾਂ ਨੂੰ ਵਿਸ਼ਵ ਸਾਹਿੱਤ ਵਿਚ ਅਦੁੱਤੀ ਸਥਾਨ ਪ੍ਰਾਪਤ ਹੁੰਦਾ ਹੈ ।

ਵਰਤਮਾਨ ਸ਼ਤਾਬਦੀ ਦੇ ਚੌਥੇ ਦਹਾਕੇ ਵਿਚ ਆਂਧਰ ਵਿਸ਼ਵ-ਵਿਦਿਆਲੇ ਦੁਆਰਾ ਆਯੋਜਿਤ ਉਪਨਿਆਸ ਪ੍ਰਤੀਯੋਗਤਾ ਵਿਚ ਅੰਤਮ ਵਿਚਾਰ ਦੇ ਸਮੇਂ ਤਕ ਤਿੰਨ

ਉਪਨਿਆਸ ਪਹੁੰਚ ਗਏ : ਵਿਸ਼ਵਨਾਥ ਸਤਿਆਨਾਰਾਇਣ ਦਾ "ਵੇਯਿਪਡਗਲੁ" (ਸਹਸ੍ਰਪਣ), ਅਡਵਿ ਬਾਪਿਰਾਜੂ ਦਾ "ਨਾਰਾਇਣ ਰਾਵ" ਅਤੇ ਗੁਡਪਾਟੀ ਵੈਂਕਟ ਚਲਮ ਦਾ "ਮੈਦਾਨ" । ਪਹਿਲੇ ਦੋਵੇਂ ਪੁਰਸਕ੍ਰਿਤ ਹੋਏ । ਇਨ੍ਹਾਂ ਦੋਹਾਂ ਦੇ ਸਾਹਮਣੇ ਰੱਖਿਆ ਜਾ ਸਕਦਾ ਹੈ—ਓਨੰਵ ਲਕਸ਼ਮੀਨਾਰਾਇਣ ਦਾ "ਮਾਲਪਲਿੱ" (ਹਰਿਜਨ ਬਸਤੀ) । ਪਾਠਕਾਂ ਨੂੰ ਪੜ੍ਹਨ ਦੀ ਸਾਮੱਗਰੀ ਚਾਹੀਦੀ ਹੈ ਅਤੇ ਲੇਖਕਾਂ ਦਾ ਨਾਂ ਦੇਖ ਕੇ ਉਨ੍ਹਾਂ ਦੀ ਜੀਭ ਲਲਚਾ ਜਾਂਦੀ ਹੈ । ਇਸ ਲਈ ਪੱਤਰ-ਪੱਤ੍ਰਿਕਾਵਾਂ ਵਿਚ ਅਨੇਕ ਉਪਨਿਆਸ ਲੜੀਵਾਰ ਰੂਪ ਵਿਚ ਛੱਪ ਤਾਂ ਰਹੇ ਹਨ, ਪਰ ਸੱਚ ਪੁੱਛਿਆ ਜਾਏ ਤਾਂ ਤੇਲਗੂ ਕਹਾਣੀ ਦੀ ਤਰ੍ਹਾਂ ਤੇਲਗੂ ਉਪਨਿਆਸ ਪਰਿਪੱਕ ਸਥਿਤੀ ਤੇ ਨਹੀਂ ਪਹੁੰਚਿਆ । ਕਈ ਉਪਨਿਆਸ ਪੜ੍ਹਨ ਸਮੇਂ ਏਦਾਂ ਲੱਗਦਾ ਹੈ ਕਿ ਲੇਖਕ ਨੇ ਇਹ ਉਪਨਿਆਸ ਸ਼ਾਇਦ ਕੋਈ ਫ਼ਿਲਮ ਦੇਖ ਕੇ ਲਿਖਿਆ ਹੋਵੇਗਾ ।

ਉਂਜ ਤਾਂ ਤੇਲਗੂ ਉਪਨਿਆਸ ਨੂੰ ਜਨਮ ਲਿਆਂ ਅੱਜ ਲੱਗਭਗ ਇਕ ਸ਼ਤਾਬਦੀ ਹੋ ਰਹੀ ਹੈ, ਗੋਲਡਸਮਿਥ ਦੁਆਰਾ ਰਚਿਤ "ਵਿਕਾਰ ਆਫ਼ ਵੇਕਫੀਲਡ" ਦੀ ਯਾਦ ਦਿਵਾਉਣ ਵਾਲਾ ਕੰਦੁਕੂਰਿ ਵੀਰੇਸ਼ਲਿੰਗਮ ਦਾ "ਰਾਜ ਸ਼ੇਖ਼ਰ ਚਰਿਤਰਮ" (1878) ਤੇਲਗੂ ਦਾ ਪਹਿਲਾ ਉਪਨਿਆਸ ਦੱਸਿਆ ਜਾਂਦਾ ਹੈ । ਬਾਹਰੀ ਸਮਾਜ ਦੇ ਪ੍ਰਭਾਵ ਤੋਂ ਆਂਧਰ ਦੇ ਤੱਟਵਰਤੀ ਜ਼ਿਲ੍ਹਿਆਂ ਵਿਚ ਇਸਤਰੀ ਸਮਾਜ ਉਧਾਰ ਅਤੇ ਸੁਧਾਰ ਦੀ ਭਾਵਨਾ ਵਿਚ ਵਾਧਾ ਹੋਇਆ । ਰਾਜ ਸ਼ੇਖਰ ਤਾਂ ਜ਼ਿਮੀਦਾਰੀ ਮਨੋਵਿਰਤੀ ਦਾ ਵਿਅਕਤੀ ਸੀ, ਪਰ ਵੀਰੇਸ਼ਲਿੰਗਮ ਨੇ ਆਪਣੀ ਰਚਨਾ ਨੂੰ ਸਮਾਜਕ ਚੇਤਨਾ ਨੂੰ ਜਾਗਰਤ ਕਰਨ ਦਾ ਸਾਧਨ ਬਣਾ ਲਿਆ ਸੀ । ਉਸ ਦੇ ਬਾਦ ਆਇਆ ਤੇਲਗੂ ਦਾ ਦੂਜਾ ਉਪਨਿਆਸ "ਰਾਮਚੰਦਰ ਵਿਜਾਯਮ" (1894) । ਇਕ ਗ਼ਰੀਬ ਬ੍ਰਾਹਮਣ ਦਾ ਲੜਕਾ ਅੰਗਰੇਜ਼ੀ ਸਿਖਿਆ ਲੈ ਕੇ ਨੌਕਰੀ ਵਿਚ ਤਰੱਕੀ ਪ੍ਰਾਪਤ ਕਰਦਾ ਹੈ । ਇਹੀ ਇਸ ਉਪਨਿਆਸ ਦਾ ਥੀਮ ਹੈ । ਇਸ ਤੋਂ ਬਾਦ ਫਿਰ 25 ਸਾਲ ਤਕ ਸਾਨੂੰ ਕੋਈ ਖ਼ਾਸ ਉਪਨਿਆਸ ਨਹੀਂ ਵਿਖਾਈ ਦਿੰਦਾ । 1919 ਵਿਚ ਚਿਲਕਮੂਰਤੀ ਲਕਸ਼ਮੀ ਨਰਸਿਹਮ ਦੇ "ਰਾਜਰਤਨਮ", ਸ੍ਰੀਮਾਦ ਸੁਬਰਹੀਆ ਸ਼ਾਸਤਰੀ ਦੀ "ਆਤਮਬਲ", ਵੇਕਟ ਪਾਰਵਤੀਸ਼ ਯੁਗਮ ਦੇ "ਮਾਤਰ ਮੰਦਰਮ" ਦੇ ਪ੍ਰਕਾਸ਼ਨ ਨਾਲ ਤੇਲਗੂ ਉਪਨਿਆਸ ਸਾਹਿੱਤ ਵਿਚ ਨਵੀਂ ਚੇਤਨਾ ਦੀ ਜਾਗਰਤੀ ਮੰਨੀ ਜਾ ਸਕਦੀ ਹੈ । ਪਰ ਹੁਣ ਤਕ ਇਹ ਪਾਤਰ ਸਮਾਜ ਸੁਧਾਰ ਦੇ ਸਮਰਥਨ ਜਾਂ ਖੰਡਨ ਨੂੰ ਲੈ ਕੇ ਹੀ ਜੀਵਿਤ ਰਹੇ । ਗਾਂਧੀ ਜੀ ਨੇ ਸਤਿਆਗ੍ਰਹਿ ਦਾ ਸੰਖ ਵਜਾ ਕੇ ਜਨਤਾ ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ ਤਾਂ ਵੇਲੂਰਿਸ਼ਿਵਰਾਮ ਸ਼ਾਸਤਰੀ ਦਾ "ਔਬੱਯਾ" ਅਤੇ ਓਨੰਵ ਲਕਸ਼ਮੀਨਾਰਾਇਣ ਦਾ "ਮਾਲਪਲਿੱ" ਪ੍ਰਕਾਸ਼ਤ ਹੋਏ । "ਮਾਲਪਲਿੱ" ਭਾਵੀ ਪੀੜ੍ਹੀ ਦੇ ਲਈ ਪੱਥ-ਪ੍ਰਦਰਸ਼ਕ ਸਿੱਧ ਹੋਇਆ । 50 ਸਾਲ ਪਹਿਲਾਂ ਦੀ ਰਚਨਾ ਹੁੰਦਿਆਂ ਹੋਇਆਂ ਵੀ ਉਸ ਦੇ ਪਾਤਰ ਤੇਲਗੂ ਦੀ ਮਿੱਟੀ ਤੇ ਪਲਣ ਵਾਲੇ ਸਮਾਜਕ ਜੀਵ ਨੂੰ ਸਜੀਵਤਾ ਪ੍ਰਦਾਨ ਕਰਦੇ ਹਨ । ਭਾਵੇਂ ਉਸ ਸਮੇਂ ਦੀਆਂ ਕੁਝ ਸਮੱਸਿਆਵਾਂ ਦਾ ਸਮਾਧਾਨ ਤਾਂ ਹੋ ਚੁੱਕਿਆ ਹੈ, ਫਿਰ ਵੀ ਉਨ੍ਹਾਂ ਦਾ ਪ੍ਰਭਾਵ ਦੂਜਿਆਂ ਰੂਪਾਂ ਵਿਚ ਸਮਾਜਕ ਅਤੇ ਰਾਜਨੀਤਕ ਵਾਤਾਵਰਣ ਵਿਚ ਆਪਣਾ ਵਿਕਟ ਰੂਪ ਪ੍ਰਗਟ ਕਰ ਰਿਹਾ ਹੈ। ਉਸ ਦੇ ਬਾਦ ਪੈਂਤੀਸ ਦੇ ਅਸ

ਪਾਸ ਦੇ ਤਿੰਨ ਉਪਨਿਆਸਾਂ ਵਿਚ ਵਿਸ਼ਵਨਾਥ ਸਤਿਆਨਾਰਾਇਣ ਦਾ "ਵੇਯਿਪਡਗਲੁ" (ਸਹਸ੍ਰਫਣ) ਇਤਿਹਾਸ ਦੀ ਗਰਦ ਵਿਚ ਪਏ ਹੋਏ ਗਲੇ ਸੜੇ ਵਿਭਵ ਨੂੰ ਉਭਾਰ ਕੇ ਵਰਤਮਾਨ ਨੂੰ ਉਤਕ੍ਰਿਸ਼ਟਤਾ ਪ੍ਰਦਾਨ ਕਰਦਾ ਹੈ। ਅਡਵਿ ਬਾਪਿ ਰਾਜੁ ਦਾ "ਨਾਰਾਇਣ ਰਾਵ" ਜ਼ਿੰਮੀਦਾਰੀ ਪ੍ਰਣਾਲੀ ਦੇ ਇਕ ਚਿਰਜੀਵਤ ਪਾਤਰ ਦੀ ਸਿਰਜਣਾ ਕਰਦਾ ਹੈ। ਬਿਲਕੁਲ ਉਸ ਸਮੇਂ ਗੁਡਪਾਟੀ ਵੇਂਕਟ ਚਲਮ ਨੇ ਤੈਲਗੂ ਉਪਨਿਆਸ ਨੂੰ ਨਵਾਂ ਰੂਪ ਪ੍ਰਦਾਨ ਕਰਦਿਆਂ ਹੋਇਆਂ ਦਿਮਾਗ਼ ਤੇ ਲੱਗੀ ਹੋਈ ਜ਼ਰਬ ਨੂੰ ਉਤਾਰ ਕੇ ਸਮਾਜ ਨੂੰ ਖੁੱਲ੍ਹੇ ਆਕਾਸ਼ ਦਾ ਸੁਖ ਲੈਣ ਲਈ ਸੱਦਾ ਦਿੱਤਾ। ਉਨ੍ਹਾਂ ਨੇ ਬਿਜਲੀ ਦੀ ਤਰ੍ਹਾਂ ਚਮਕਣ ਵਾਲੇ ਆਪਣੇ ਪਾਤਰਾ ਦੇ ਮਾਧਿਅਮ ਰਾਹੀਂ ਤੈਲਗੂ ਭਾਸ਼ੀ ਸਮਾਜ ਨੂੰ ਇਹ ਸਮਝਾਇਆ ਕਿ ਨਾਰੀ ਨੂੰ ਚੇਰੀ ਬਨਾਉਣ ਨਾਲ ਮਰਦ ਦਾ ਹੀ ਪਤਨ ਹੁੰਦਾ ਹੈ। ਆਰਥਿਕ ਵਿਵਸਥਾ ਅਤੇ ਦੂਜੇ ਵਿਸ਼ਵ ਯੁੱਧ ਨੇ ਇਕ ਤੋਂ ਬਾਦ ਇਕ ਤੈਲਗੂ ਸਮਾਜ ਤੇ ਜਿਹੜਾ ਦਬਾਅ ਪਾਇਆ ਸੀ, ਉਹੀ ਕੁਟੁੰਭਰਾਵ ਦੀ "ਚਦੁਵੁ" (ਸਿਖਿਆ), ਗੋਪੀਚੰਦ ਦੀ "ਅਸਮਰਥੁਨਿ ਜੀਵਿਤ ਯਾਤਰਾ" (ਅਸਮਰਥ ਦੀ ਜੀਵਤ ਯਾਤਰਾ) ਅਤੇ ਜੀ. ਵੀ. ਕ੍ਰਿਸ਼ਣਾਰਾਵ ਦਾ "ਕੀਲੁ ਬੋਮਭਲੁ" (ਪੁਤਲੀਆਂ) ਵਿਚ ਪ੍ਰਦਰਸ਼ਤ ਹੁੰਦਾ ਹੈ। ਬੁੱਚੀਬਾਬੂ ਦੇ "ਚਿਵਰਕੁਮਿਗਿਲੇਦਿ" (ਬਾਕੀ ਜੋ ਬਚਿਆ) ਦੇ ਪ੍ਰਕਾਸ਼ਨ ਨਾਲ ਮਨੋਵਿਗਿਆਨਕ ਯੁੱਗ ਦਾ ਆਰੰਭ ਹੋ ਜਾਂਦਾ ਹੈ।

ਸ੍ਰੀ ਪਾਲਗੁਮਿਭ ਪਦਮਰਾਜੂ ਆਪਣੀ ਕਹਾਣੀ "ਗਾਲਿਵਾਨ" (ਤੂਫਾਨ) ਦੇ ਮਾਧਿਅਮ ਨਾਲ ਅੰਤਰਰਾਸ਼ਟਰੀ ਪ੍ਰਸੰਸਾ ਦੇ ਭਾਗੀ ਬਣ ਗਏ। ਕਵੀ, ਕਹਾਣੀਕਾਰ, ਉਪਨਿਆਸਕਾਰ, ਆਲੋਚਕ, ਰੇਡੀਓ ਵਾਰਤਾਕਾਰ, ਫਿਲਮ ਲੇਖਕ ਅਤੇ ਸਾਹਿੱਤਕ ਵਿਖਿਆਤਾ ਦੇ ਰੂਪ ਵਿਚ ਪਦਮਰਾਜੂ ਦੇ ਸਮੀਪ ਆ ਸਕਣ ਵਾਲੇ ਹਰਫਨਮੌਲਾ ਬਹੁਤ ਘੱਟ ਹਨ।

ਕੋਈ ਗੱਲ ਕਹਿਣੀ ਹੋਵੇ ਜਾਂ ਲਿਖਣੀ ਹੋਵੇ ਤਾਂ ਸਿੱਧੀ ਸਾਦੀ ਸ਼ੈਲੀ ਵਿਚ ਦੁਹਰਾਉ ਜਾਂ ਜਟਿਲਤਾ ਤੋਂ ਬਿਨ੍ਹਾਂ ਉਹ ਕਹਿ ਦੇਂਦੇ ਹਨ। ਉਹਨਾਂ ਦਾ ਕਹਿਣਾ ਹੈ ਕਿ ਸਾਨੂੰ ਆਪਣੀ ਸਥਿਤੀ ਦਾ ਪਤਾ ਲਗਾਉਣ ਲਈ ਆਪਣੇ ਆਪ ਨੂੰ ਅੰਤਰਰਾਸ਼ਟਰੀ ਸਤਰ 'ਤੇ ਰੱਖ ਕੇ ਵਾਚ ਲੈਣਾ ਚਾਹੀਦਾ ਹੈ। ਉਨ੍ਹਾਂ ਦੇ ਵਿਚਾਰ ਵਿਚ ਸਮਕਾਲੀਨ ਸਾਹਿੱਤ ਤੋਂ ਪ੍ਰਭਾਵਿਤ ਹੋ ਕੇ ਹੀ ਰਚਨਾਵਾਂ ਵਿਚ ਆਪਣਾ ਕੁਝ ਨਿੱਜਤਵ ਚਾਹੇ ਉਹਨੂੰ ਤੈਲਗੂਪਣ ਕਹੀਏ ਜਾਂ ਵਿਅਕਤਿਕ ਛਾਪ ਕਹੀਏ ਜ਼ਰੂਰ ਹੋਣੀ ਚਾਹੀਦੀ ਹੈ। ਉਨ੍ਹਾਂ ਦੀਆਂ ਕਈ ਕਿਤਾਬਾਂ ਪ੍ਰਕਾਸ਼ਤ ਹਨ। ਇਨ੍ਹਾਂ ਸਾਰੀਆਂ ਵਿਚ "ਰਾਮ ਰਾਜਯਾਨਿਕਿਰ-ਹਦਾਰੀ" (ਰਾਮਰਾਜ ਦੇ ਵਲ ਮਹਾਮਾਰਗ) ਤੈਲਗੂ ਪ੍ਰਾਂਤ ਦੇ ਮੱਧ ਵਰਗ ਦੇ ਪਰਿਵਾਰਕ ਜੀਵਨ ਦਾ ਵਾਸਤਵਿਕ ਪ੍ਰਤੀਬਿੰਬ ਪ੍ਰਸਤੁਤ ਕਰਦਾ ਹੈ। ਇਸ ਉਪਨਿਆਸ ਵਿਚ ਪੱਚੀ-ਤੀਹ ਸਾਲਾਂ ਦੇ ਆਰਥਿਕ, ਸਮਾਜਕ ਅਤੇ ਰਾਜਨੀਤਕ ਗਤੀਵਿਧੀਆਂ ਦੇ ਪ੍ਰਭਾਵ ਦਾ ਕਰੁਣਾਮਈ ਅਤੇ ਪੀੜਤ ਚਿੱਤਰਣ ਮਿਲਦਾ ਹੈ।

ਉਪਨਿਆਸ ਦੀ ਰਚਨਾ ਵਿਚ "ਨਲਰੇਗਡੀ" (ਕਾਲੀ ਮਿੱਟੀ) ਇਕ ਨਵਾਂ ਯਤਨ ਹੈ। ਪ੍ਰਸੰਗ ਤੇ ਪ੍ਰਸੰਗ ਬੁਣਦੇ ਜਾਂਦੇ ਹਨ ਤਾਂ ਹੌਲੀ-ਹੌਲੀ ਪਾਤਰਾਂ ਦੀ ਜਾਣ-ਪਛਾਣ ਹੁੰਦੀ ਜਾਂਦੀ ਹੈ। ਕਹਿਣ ਦੇ ਢੰਗ ਵਿਚ ਵੀ ਕੁਝ ਨਿਵੇਕਲਾਪਨ ਹੈ। ਕਹਿੰਦੇ

ਹਨ, "ਫਟੀ ਹੋਈ ਕਾਲੀ ਮਿੱਟੀ ਪਿਆਸ ਕਾਰਨ ਆਪਣਾ ਮੂੰਹ ਖੋਲ੍ਹਦੀ ਹੈ। ਗਰਮੀ ਮਿੱਟੀ ਨੂੰ ਪਿਆਸ ਦਾ ਪਾਠ ਪੜ੍ਹਾਂਦੀ ਹੈ — ਪਿਆਸ ਵੀ ਅਜਿਹੀ ਜੋ ਸਿਹਤ ਲਈ ਚੰਗੀ ਹੈ। ਉਸ ਪਿਆਸ ਤੋਂ ਮਿੱਟੀ ਨੂੰ ਅਸੀਮ ਸ਼ਕਤੀ ਮਿਲਦੀ ਹੈ — ਪਾਣੀ ਤੋਂ ਅਤੇ ਹਵਾ ਤੋਂ ਜੀਵਨ-ਸਾਰ ਨੂੰ ਸੰਗ੍ਰਹਿ ਕਰਨ ਦੀ ਸ਼ਕਤੀ, ਉਦੋਂ ਮਿੱਟੀ ਤੋਂ ਸੋਨੇ ਦੀ ਫ਼ਸਲ ਉੱਗਦੀ ਹੈ।"

ਰਾਜੂ, ਜੋ ਨਵਾਂ ਟਰੈਕਟਰ ਖਰੀਦ ਲੈਂਦਾ ਹੈ, ਕਹਿੰਦਾ ਹੈ : "ਤੀਹ ਹੱਲ ਤਿੰਨ ਦਿਨਾਂ ਵਿਚ ਜਿੰਨਾ ਖੇਤ ਵਾਹ ਲੈਂਦੇ ਹਨ ਓਨਾ ਇਹ ਇਕ ਹੀ ਦਿਨ ਵਿਚ ਕਰ ਦੇਂਦਾ ਹੈ।" ਰਾਜੂ ਨਾਲ ਦੋ ਕੁੜੀਆਂ ਪਿਆਰ ਕਰਦੀਆਂ ਹਨ। ਇਕ ਮੱਲੀ ਹੈ ਜੋ ਸੋਚਦੀ ਹੈ ਕਿ "ਇਹ ਘਰ ਤੇ ਖੇਤ ਛੱਡ ਕੇ ਮੈਂ ਕਿੱਥੇ ਜਾਵਾਂਗੀ ? ਜੇ ਮੈਂ ਕਿਤੇ ਚਲੀ ਜਾਵਾਂ ਤਾਂ ਮੇਰੀ ਕਾਲੀ ਗਾਂ ਨੂੰ ਸੱਤੂ-ਪਾਣੀ ਕੌਣ ਖਵਾਏਗਾ ? ਨਿੰਬੂ ਦੇ ਬੂਟੇ ਨੂੰ ਪਾਣੀ ਕੌਣ ਦੇਵੇਗਾ ? ਇਨ੍ਹਾਂ ਸਾਰਿਆਂ ਨੂੰ ਮੇਰੀ ਅਤੇ ਮੈਨੂੰ ਇਨ੍ਹਾਂ ਸਾਰਿਆਂ ਦੀ ਜ਼ਰੂਰਤ ਹੈ।" ਦੂਜੀ ਹੈ ਲਛਮੀ ਜੋ ਆਪਣੇ ਬਾਪ ਨੂੰ ਨਿਝੱਕ ਕਹਿ ਦੇਂਦੀ ਹੈ, "ਕਿਸੇ ਵੇਲੇ ਉਸ ਲੁੱਚੇ ਨੂੰ ਆਪਣਾ ਸੰਬੰਧੀ ਬਨਾਉਣ ਲਈ ਤੁਹਾਡਾ ਦਿਲ ਤੜਪਦਾ ਸੀ। ਉਹ ਉਸ ਵੇਲੇ ਲੁੱਚਾ ਨਹੀਂ ਸੀ, ਹੁਣ ਹੋ ਗਿਆ ਹੈ। ਤੁਹਾਡੇ ਮਰਦਾਂ ਲਈ ਦਿਲ ਵਿਚ ਮੁਹੱਬਤ ਹੋਵੇ ਜਾਂ ਨਾ ਹੋਵੇ, ਬਾਹਰ ਦਿਖਾਵਾ ਬਹੁਤ ਹੋਣਾ ਚਾਹੀਦਾ ਹੈ। ਮੇਰੇ ਲਈ ਕਿਸੇ ਨੂੰ ਕਿਸੇ ਦੇ ਪੈਰੀਂ ਪੈਣ ਦੀ ਕੋਈ ਲੋੜ ਨਹੀਂ। ਸਿਰ, ਅੱਖਾਂ ਪਾੜ ਕੇ ਤੁਸੀਂ ਲੋਕ ਆਪਣੀ ਮਰਜ਼ੀ ਨਾਲ ਮੌਜ ਉਡਾ ਲਉ।" ਰਾਜੂ ਦੇ ਨਾਲ ਲਛਮੀ ਦਾ ਰਿਸ਼ਤਾ ਲੱਗਭਗ ਤਹਿ ਹੋ ਜਾਂਦਾ ਹੈ। ਮੁੰਡੇ ਵਾਲੇ ਵੀ ਦਾਜ-ਦਹੇਜ਼ ਦੇ ਬਿਨਾਂ ਵਿਆਹ ਕਰਨ ਨੂੰ ਰਾਜ਼ੀ ਹੋ ਜਾਂਦੇ ਹਨ। ਪਰ ਮੱਲੀ ਮਨ ਹੀ ਮਨ ਵਿਚ ਰਾਜੂ ਨੂੰ ਪਿਆਰ ਕਰਦੀ ਹੈ ਅਤੇ ਕੇਵਲ ਪ੍ਰੇਮ-ਪਾਤਰਾਂ ਵਿਚ ਹੀ ਆਪਣੇ ਅਨੁਰਾਗ ਦੀ ਰਾਗਨੀ ਦਾ ਅਲਾਪ ਕਰਦੀ ਰਹਿੰਦੀ ਹੈ ਜੋ ਉਸ ਦੇ ਪ੍ਰੇਮੀ ਦੇ ਪਾਸ ਨਹੀਂ ਪਹੁੰਚਦੇ।

ਕੋਹਲੂ 'ਤੇ ਬੈਠ ਕੇ ਤੇਲ ਕੱਢਣ ਵਾਲੀ ਮੱਲੀ ਨੂੰ ਵੇਖਣ ਲਈ ਪਟਵਾਰੀ ਧਰਮਰਾਜੂ ਆਪਣੇ ਪੁੱਤਰ ਲਿੰਗਰਾਜੂ ਨੂੰ ਕਮਰੇ ਵਿਚ ਬੰਦ ਕਰ ਕੇ ਜੰਦਰਾ ਲਾ ਦਿੰਦਾ ਹੈ ਤਾਂ ਉਹਦਾ ਸਪੁੱਤਰ ਕਹਿੰਦਾ ਹੈ — "ਮਰਨ ਤੋਂ ਪਹਿਲਾਂ ਮਾਂ ਦੇ ਨਾਂ ਤੇ ਬੀਮਾ ਕਰਾ ਕੇ ਪੱਚੀ ਹਜ਼ਾਰ ਹੜੱਪ ਲਿਆ ਹੈ ਅਤੇ ਪੰਜਾਹ ਮੰਗਣ ਤੇ ਭੈੜਾ ਜਿਹਾ ਮੂੰਹ ਬਣਾ ਲੈਂਦਾ ਹੈ।" ਮੱਲੀ ਤਾਂ ਪਿਉ-ਪੁੱਤਰ ਦੋਹਾਂ ਨੂੰ ਹੀ ਆਪਣੀਆਂ ਅੱਖਾਂ ਦੇ ਇਸ਼ਾਰੇ 'ਤੇ ਨਚਾਂਦੀ ਹੈ। ਬਿੱਛੂ ਵਰਗਾ ਸੁਭਾਅ ਹੈ ਧਰਮਰਾਜੂ ਦਾ। ਉਹਨੂੰ ਪਤਾ ਹੈ ਕਿ ਉਹਦੀ ਗੰਦੀ ਚਾਲ ਤੋਂ ਰਾਜੂ ਅਤੇ ਲਛਮੀ ਦੀ ਸ਼ਾਦੀ ਨਹੀਂ ਰੁਕ ਸਕਦੀ। ਪਰ ਉਹ ਆਪਣੀ ਸਾਰੀ ਤਾਕਤ ਲਾ ਕੇ ਦੋਹਾਂ ਦੇ ਮਨ ਵਿਚ ਪਰਸਪਰ ਵਿਰੋਧ ਪੈਦਾ ਕਰ ਕੇ ਝਗੜੇ ਦਾ ਮਜ਼ਾ ਲੈਣਾ ਚਾਹੁੰਦਾ ਹੈ। ਅੰਤ ਮੱਲੀ ਕਾਲੀ ਮਾਂ ਵਿਚ ਸਮਾ ਜਾਂਦੀ ਹੈ।

ਪੇਂਡੂ ਵਾਤਾਵਰਣ ਵਿਚ ਪਲਿਆ ਸੁਬਈਆ, ਰਾਮਈਆ, ਵੇਕੰਨਾ, ਗਗੁਲੂ, ਰੰਗਡੂ, ਰਾਮੀ, ਸੂਰਾਲੀ ਆਦਿ ਪਾਤਰ ਬਹੁਤ ਵੱਡੀਆਂ ਗੱਲਾਂ ਨਹੀਂ ਕਰਦੇ, ਪਰ ਆਪਣੇ ਮਨ ਦੀ ਗੱਲ ਸਹਿਜ ਭਾਵ ਨਾਲ ਜ਼ਾਹਿਰ ਕਰਦੇ ਹਨ। ਇਨ੍ਹਾਂ ਵਿਚੋਂ ਕੋਈ ਵੀ ਬਹਿਸ ਕਰਨ ਵਾਲਾ ਨਹੀਂ ਹੈ ਅਤੇ ਨਾ ਉਪਦੇਸ਼ ਦੇਣ ਵਾਲਾ। ਉਨ੍ਹਾਂ ਕੋਲ

ਆਪਣੇ ਜੋਸ਼-ਖਰੋਸ਼ ਦਾ ਸਮਰਥਨ ਕਰਨ ਲਈ ਉਪਜੁਗਤ ਸ਼ਬਦ ਸੰਪੱਤੀ ਵੀ ਨਹੀਂ ਹੈ। ਜੇ ਕੋਈ ਤੁਹਾਡਾ ਅਪਮਾਨ ਕਰਦਾ ਹੈ ਤਾਂ ਬਦਲੇ ਵਿਚ ਉਨ੍ਹਾਂ ਦਾ ਅਪਮਾਨ ਕਰਨਾ ਹੀ ਉਹ ਉਚਿਤ ਸਮਝਦੇ ਹਨ। ਪਰੰਪਰਾ ਤੋਂ ਚਲੀ ਆ ਰਹੀ ਪਸ਼ੂ ਬਲੀ ਵਿਚ ਉਹਨਾਂ ਨੂੰ ਕੋਈ ਬੁਰਾਈ ਨਜ਼ਰ ਨਹੀਂ ਆਉਂਦੀ। ਮਨ ਦੇ ਸਿੱਧੇ-ਸਾਦੇ ਹੋਣ ਕਰਕੇ ਉਹ ਸੋਚਦੇ ਤੇ ਸਮਝਦੇ ਹਨ ਕਿ ਪੀੜ੍ਹੀਆਂ ਤੋਂ ਚਲੀਆਂ ਆ ਰਹੀਆਂ ਪ੍ਰਥਾਵਾਂ ਨੂੰ ਨਾ ਤੋੜ ਕੇ, ਉਨ੍ਹਾਂ ਅਨੁਸਾਰ ਚਲਣ ਵਿਚ ਕੋਈ ਦੋਸ਼ ਨਹੀਂ ਹੈ। ਕਾਲੀ ਮਿੱਟੀ ਦੀ ਪਰਿਭਾਸ਼ਾ ਅਤੇ ਟਰੈਕਟਰ ਦੇ ਪ੍ਰਵੇਸ਼ ਦੇ ਨਾਲ ਇਹ ਉਪਨਿਆਸ ਆਰੰਭ ਹੁੰਦਾ ਹੈ, ਵਿਅਕਤੀਆਂ ਦੀਆਂ ਜ਼ਿੰਮੇਵਾਰੀਆਂ, ਆਪਸੀ ਰਿਸ਼ਤੇ, ਹੱਠ-ਧਰਮੀ ਆਦਿ ਦੇ ਨਾਲ ਅੱਗੇ ਵਧਦਾ ਹੈ ਅਤੇ ਅੰਤ ਮੰਦਰ ਵਿਚ ਪ੍ਰੇਮ ਦੇ ਪੰਛੀਆਂ ਦੀ ਜਾਣਕਾਰੀ ਅਥਵਾ ਮੱਲੀ ਦੇ ਆਤਮ-ਸਮਰਪਣ ਦੇ ਨਾਲ ਖਤਮ ਹੁੰਦਾ ਹੈ।

"ਜਦੋਂ ਮੈਂ ਆਪਣੇ ਆਪ ਨੂੰ ਉਪਨਿਆਸਕਾਰ ਮੰਨਦਾ ਹਾਂ ਤਾਂ ਇਸ ਵਿਚ ਮੈਨੂੰ ਵਿਗਿਆਨਕ, ਦਾਰਸ਼ਨਿਕ ਅਤੇ ਕਵੀ ਅਖਵਾਉਣ ਤੋਂ ਵੀ ਜ਼ਿਆਦਾ ਆਤਮ-ਸੰਤੋਖ ਮਿਲਦਾ ਹੈ, ਕਿਉਂਕਿ ਬਾਕੀ ਸਭ ਲੋਕ ਆਪਣੇ-ਆਪਣੇ ਖੇਤਰਾਂ ਵਿਚ ਵਿਸ਼ੇਸ਼ਗ ਹਨ ਜਦੋਂ ਕਿ ਮੇਰੇ ਉਪਨਿਆਸ ਲੇਖਨ ਵਿਚ ਉਨ੍ਹਾਂ ਸ ਰਿਆਂ ਦੀ ਪ੍ਰਤਿਭਾ ਦਾ ਕੁਝ ਨਾ ਕੁਝ ਅੰਸ਼ ਵਿਦਮਾਨ ਹੁੰਦਾ ਹੈ। ਜੀਵਨ ਦਾ ਸਮੁੱਚਾ ਸਾਰ ਉਪਨਿਆਸ ਹੈ।" ਇਹ ਸੀ ਲਾਰੰਸ ਦਾ ਕਥਨ।

ਪਦਮਰਾਜੂ ਨੇ ਆਪਣੇ ਉਪਨਿਆਸ "ਨਲਰੇਗਡੀ" (ਕਾਲੀ ਮਿੱਟੀ) ਵਿਚ ਇਸ ਪ੍ਰਕਾਰ ਦਾ ਜੀਵਨ ਸਾਰ ਭਰ ਦਿੱਤਾ ਹੈ।

—ਐਮ. ਆਰ. ਚੰਦ੍ਰ

ਮੀਂਹ ਪੈਣ ਨਾਲ ਪੈਰਾਂ ਹੇਠਲੀ ਕਾਲੀ ਮਿੱਟੀ ਚਿਪਚਿਪਾਣ ਲੱਗ ਪੈਂਦੀ ਹੈ। ਧੋਣ ਨਾਲ ਵੀ ਨਹੀਂ ਲਹਿੰਦੀ। ਕਿੰਨਾ ਵੀ ਧੋਈਏ, ਮਟੀਲਾ ਪਾਣੀ ਡਿੱਗਦਾ ਹੀ ਰਹਿੰਦਾ ਹੈ।

ਮੀਂਹ ਪੈਣ ਤੇ ਮੁੰਡੇ ਕੁੜੀਆਂ — ਸਾਰੇ ਬੱਚੇ ਕਾਲੀ ਮਿੱਟੀ ਵਿਚ ਇਕ ਹੋ ਜਾਂਦੇ ਹਨ। ਬੱਚਿਆਂ ਅਤੇ ਮਿੱਟੀ ਵਿਚ ਕੁਝ ਸਮਾਨਤਾ ਹੈ, ਮੀਂਹ ਹੋਵੇ ਅਤੇ ਮਨ ਸ਼ਾਂਤ ਹੋਵੇ ਤਾਂ ਬੱਚੇ ਨਰਮ ਹੁੰਦੇ ਹਨ ਅਤੇ ਮਿੱਟੀ ਵੀ।

ਮੀਂਹ ਰੁਕਦਾ ਹੈ ਤਾਂ ਸੁਹਾਵਣੀ ਧੁੱਪ ਨਿਕਲ ਆਉਂਦੀ ਹੈ। ਨਰਮ ਮਿੱਟੀ ਕੁਝ ਸੁੱਕਦੀ ਹੈ। ਬੱਚੇ ਮਿੱਟੀ ਦੀਆਂ ਗੋਲੀਆਂ ਬਣਾਉਂਦੇ ਹਨ, ਉਂਗਲੀਆਂ ਨਾਲ ਛੋਟੇ ਛੋਟੇ ਲੱਡੂ ਬਣਾਂਦੇ ਹਨ। ਫਿਰ ਨੂੰਹਾਂ ਨਾਲ ਉਨ੍ਹਾਂ ਨੂੰ ਚਮਕਾਉਂਦੇ ਹਨ। ਫਿਰ ਠੰਢੀ ਧੁੱਪ ਵਿਚ ਉਨ੍ਹਾਂ ਨੂੰ ਸੁਕਾਂਦੇ ਹਨ। ਫਿਰ ਉਨ੍ਹਾਂ ਨਾਲ ਖੇਡਦੇ-ਕੁੱਦਦੇ ਹਨ। ਬੱਚਿਆਂ ਵਾਂਗ ਭੀਲ ਵੀ ਮਿੱਟੀ ਦੀਆਂ ਵੱਡੀਆਂ ਵੱਡੀਆਂ ਗੋਲੀਆਂ ਬਣਾਉਂਦੇ ਹਨ। ਭੀਲ ਉਨ੍ਹਾਂ ਨੂੰ ਚਮਕਾਉਂਦੇ ਹਨ, ਸੁਕਾਉਂਦੇ ਹਨ। ਇਹ ਗੋਲੀਆਂ ਉਨ੍ਹਾਂ ਦੀਆਂ ਗੁਲੇਲਾਂ ਵਿਚ ਕੰਮ ਆਉਂਦੀਆਂ ਹਨ। ਇਨ੍ਹਾਂ ਨੂੰ ਲੋਹੇ ਦੀਆਂ ਗੋਲੀਆਂ ਦੀ ਤਰ੍ਹਾਂ ਗੁਲੇਲਾਂ ਵਿਚ ਰੱਖ ਕੇ ਕਾਵਾਂ ਨੂੰ ਮਾਰਦੇ ਹਨ।

ਧੁੱਪ ਜ਼ਿਆਦਾ ਹੋ ਜਾਂਦੀ ਹੈ ਤਾਂ ਮਿੱਟੀ 'ਚੋਂ ਪੇਪੜੀਆਂ ਉੱਠਣ ਲੱਗਦੀਆਂ ਹਨ। ਨਰਮ ਮਿੱਟੀ 'ਤੇ ਮਨੁੱਖ ਤੇ ਪਸ਼ੂ ਆਪਣੇ ਪਦ ਚਿੰਨ੍ਹ ਛੱਡਦੇ ਹਨ। ਉਹੀ ਚਿੰਨ੍ਹ ਬਿਖਰ ਜਾਂਦੇ ਹਨ। ਮਿੱਟੀ ਖਰ੍ਹਵੀ ਹੋ ਜਾਂਦੀ ਹੈ। ਇਹ ਤੁਰਨ ਫਿਰਨ ਵਾਲੇ ਪੈਰਾਂ ਨੂੰ ਚੁੱਭਦੀ ਹੈ। ਇਸ ਤੋਂ ਬਚਣ ਲਈ, ਜੋ ਖਰੀਦ ਸਕਦੇ ਹਨ, ਉਹ ਜੁੱਤੀਆਂ ਖਰੀਦ ਕੇ ਪਾ ਲੈਂਦੇ ਹਨ। ਪਰ ਕਰੋੜਾਂ ਏਦਾਂ ਦੇ ਵੀ ਲੋਕ ਹਨ, ਜੋ ਚੱਪਲ ਵੀ ਨਹੀਂ ਖਰੀਦ ਸਕਦੇ। ਪਿੰਡ ਦੇ ਲੋਕ ਨੰਗੇ ਪੈਰ, ਦਰਦ ਨਾਲ, ਇਸ ਤਰ੍ਹਾਂ ਹੀ ਇਸ 'ਤੇ ਚਲਦੇ ਰਹਿੰਦੇ ਹਨ। ਉਨ੍ਹਾਂ ਦੇ ਪੈਰ ਦਰਦ ਦੇ ਆਦੀ ਹੋ ਜਾਂਦੇ ਹਨ। ਦਰਦ ਸਹਿ ਸਹਿ ਕੇ ਉਨ੍ਹਾਂ ਦੇ ਪੈਰ ਵੀ ਪੱਥਰਾ ਜਾਂਦੇ ਹਨ। ਡੰਗਰਾਂ ਦੇ ਖੁਰਾਂ ਦੀ ਤਰ੍ਹਾਂ ਉਨ੍ਹਾਂ ਨੂੰ ਦਰਦ ਨਹੀਂ ਹੁੰਦਾ। ਉਨ੍ਹਾਂ ਦੀ ਕੋਮਲਤਾ ਚਲੀ ਜਾਂਦੀ ਹੈ। ਪਿੰਡ ਵਾਲੇ ਅਤੇ ਪਸ਼ੂ ਉਸ ਖਰ੍ਹਵੀ ਕਾਲੀ ਮਿੱਟੀ ਤੇ ਚਲਦੇ ਰਹਿੰਦੇ ਹਨ। ਮਿੱਟੀ ਦਾ ਖਰ੍ਹਵਾਪਣ ਉਨ੍ਹਾਂ ਨੂੰ ਨਹੀਂ ਚੁੱਭਦਾ।

ਕਾਲੀ ਮਿੱਟੀ ਪਿਆਸ ਨਾਲ ਮੂੰਹ ਖੋਲ੍ਹ ਕੇ ਆਕਾਸ਼ ਵਲ ਵੇਖਦੀ ਹੈ। ਮਿੱਟੀ, ਪੌਦਿਆਂ ਨੂੰ ਆਪਣੀ ਪਿਆਸ ਨਾਲ ਝੁਲਸਾ ਦਿੰਦੀ ਹੈ। ਤਾਂ ਪੌਦੇ ਨਹੀਂ ਉੱਗਦੇ ਅਤੇ ਉੱਗੇ ਹੋਏ ਪੌਦੇ ਸੜ੍ਹ ਜਾਂਦੇ ਹਨ, ਮਰ ਜਾਂਦੇ ਹਨ, ਪਰ ਮਿੱਟੀ ਨਹੀਂ ਮਰਦੀ।

ਕਦੇ ਨਹੀਂ ਮਰਦੀ। ਉਸ ਨੇ ਸ਼ਾਇਦ ਕਦੇ ਅੰਮ੍ਰਿਤ ਪੀਤਾ ਸੀ, ਇਸ ਲਈ ਉਹਨੂੰ ਮੌਤ ਨਹੀਂ ਆਉਂਦੀ। ਮਿੱਟੀ ਆਕਾਸ਼ ਵਲ ਮੂੰਹ ਕਰਕੇ ਘੋਰ ਤਪੱਸਿਆ ਕਰ ਰਹੀ ਹੈ। ਉਸ ਦੀ ਤਪੱਸਿਆ ਦੀ ਗਰਮੀ ਵਿਚ ਸਾਰਾ ਆਕਾਸ਼ ਫੜਫੜਾਉਂਦਾ ਹੈ। ਪ੍ਰਾਣੀ ਬੇਬਸ ਹੋ ਕੇ ਹਾਏ ਹਾਏ ਕਰਨ ਲੱਗਦੇ ਹਨ। ਉਸ ਵੇਲੇ ਮਿੱਟੀ ਦੀ ਤਪੱਸਿਆ ਰੰਗ ਲਾਉਂਦੀ ਹੈ। ਮੂਸਲਾਧਾਰ ਮੀਂਹ ਪੈਂਦਾ ਹੈ ਤਾਂ ਕਾਲੀ ਮਿੱਟੀ ਜੀਅ ਭਰ ਕੇ ਪਾਣੀ ਪੀਂਦੀ ਹੈ। ਇਹੀ ਨਹੀਂ, ਹਵਾ ਤੇ ਬੱਦਲਾਂ ਦਾ ਸਾਹ-ਸੱਤ ਵੀ ਉਹ ਚੂਸ ਲੈਂਦੀ ਹੈ। ਕੰਠ ਤਕ ਪਾਣੀ ਪੀਂਦੀ ਹੈ ਕਾਲੀ ਮਿੱਟੀ। ਇਸ ਤਰ੍ਹਾਂ ਇਕ ਪਾਸੇ ਫ਼ਸਲ ਨੂੰ ਸਜੀਵਤਾ ਦੇਂਦੀ ਹੈ ਅਤੇ ਦੂਜੇ ਪਾਸੇ ਮਨੁੱਖ ਅਤੇ ਪਸ਼ੂਆਂ ਨੂੰ ਪ੍ਰਾਣ ਦੇਂਦੀ ਹੈ।

ਬੱਚਿਆਂ ਤੇ ਮਿੱਟੀ ਵਿਚ ਸਮਾਨਤਾ ਹੈ। ਸ੍ਰਿਸ਼ਟੀ ਦਿਆਂ ਹੱਥਾਂ ਵਿਚ ਬੱਚੇ ਵੀ ਮਿੱਟੀ ਦੇ ਗੋਲੇ ਵਾਂਗ ਹਨ। ਧੁੱਪ ਮਿੱਟੀ ਦੀ ਪਿਆਸ ਨੂੰ ਜਨਮ ਦੇਂਦੀ ਹੈ — ਇਕ ਸਵਸਥ ਪਿਆਸ। ਉਹ ਪਿਆਸ ਹੀ ਮਿੱਟੀ ਨੂੰ ਅਨੰਤ ਸ਼ਕਤੀ ਦੇਂਦੀ ਹੈ — ਹਵਾ ਤੇ ਪਾਣੀ ਤੋਂ ਜੀਵਨ-ਰਸ ਚੂਸਣ ਦੀ ਸ਼ਕਤੀ ਅਤੇ ਉਦੋਂ ਮਿੱਟੀ ਸੋਨਾ ਪੈਦਾ ਕਰਦੀ ਹੈ। ਬੱਚਿਆਂ ਵਿਚ ਵੀ, ਮਿੱਟੀ ਦੀ ਪਿਆਸ ਵਾਂਗ ਅਨੰਤ ਤ੍ਰਿਸ਼ਨਾ ਹੈ। ਉਸ ਤ੍ਰਿਸ਼ਨਾ ਨੂੰ ਠੰਢੀ ਠੰਢੀ ਮੀਂਹ ਦੀ ਫੁਹਾਰ ਚਾਹੀਦੀ ਹੈ। ਮੀਂਹ ਪਵੇ ਤਾਂ ਬੱਚੇ ਵੀ ਮਿੱਟੀ ਵਾਂਗ ਸੋਨਾ ਪੈਦਾ ਕਰਦੇ ਹਨ। ਚੰਗਾ ਮੀਂਹ ਪਵੇ ਤਾਂ ਬੱਚੇ ਤੇ ਬੁੱਢੇ ਪਿੰਡ ਦੇ ਸਾਰੇ ਲੋਕ ਸੋਨਾ ਪੈਦਾ ਕਰਦੇ ਹਨ।

ਬੱਚਿਆਂ ਅਤੇ ਮਿੱਟੀ ਨੂੰ ਮੀਂਹ ਚਾਹੀਦਾ ਹੈ।

ਠੰਢਾ ਠੰਢਾ ਮੀਂਹ ਜੇ ਨਾ ਪਿਆ, ਤਾਂ ?

ਬੱਚਿਆਂ ਅਤੇ ਮਿੱਟੀ ਦੀ ਪਿਆਸ ਨਾ ਬੁਝੀ ਤਾਂ ?

ਪਿੰਡ ਦਾ ਕੀ ਹੋਵੇਗਾ ?

ਸੰਸਾਰ ਦਾ ਕੀ ਹੋਵੇਗਾ ?

ਉਪਰ ਹੇਠਾਂ, ਉਪਰ ਹੇਠਾਂ, ਸੱਜੇ ਪਾਸੇ ਉਪਰ, ਫਿਰ ਝੱਟ ਹੇਠਾਂ। ਬਿਨ੍ਹਾਂ ਉਲਟੇ, ਟਰੈਕਟਰ ਨੂੰ ਚਲਣਾ ਆਉਂਦਾ ਹੈ। ਉਲਟਾ-ਸਿੱਧਾ ਜ਼ਮੀਨ 'ਤੇ ਚਲਣਾ ਅਤੇ ਉਸ ਦੇ ਹੱਥ ਜਾਣਦੇ ਹਨ ਟਰੈਕਟਰ ਚਲਾਣਾ। ਪਹਿਲਾਂ ਤਾਂ ਟਰੈਕਟਰ ਦਾ ਪਹੀਆ ਹੱਥ ਨੂੰ ਜਬਰਨ ਖਿੱਚ ਲੈਂਦਾ ਸੀ। ਫਿਰ ਹੱਥ ਨੇ ਪਹੀਏ ਨੂੰ ਕਾਬੂ ਵਿਚ ਰੱਖਣਾ ਸਿਖ ਲਿਆ।

ਰਾਜੂ ਨੂੰ ਬਚਪਨ ਤੋਂ ਹੀ ਮਸ਼ੀਨਾਂ ਵਿਚ ਬੜੀ ਦਿਲਚਸਪੀ ਰਹੀ ਹੈ। ਉਹ ਘੜੀਆਂ ਅਤੇ ਗ੍ਰਾਮੋਫੋਨਾਂ ਦਾ ਪੁਰਜ਼ਾ ਪੁਰਜ਼ਾ ਅਲਗ ਕਰ ਦਿੰਦਾ ਸੀ। ਪਹਿਲਾਂ ਉਹਨੂੰ ਪੁਰਜ਼ਿਆਂ ਨੂੰ ਦੁਬਾਰਾ ਜੋੜਨਾ ਨਹੀਂ ਸੀ ਆਉਂਦਾ। ਇਕ-ਅੱਧ ਘੰਟੇ ਵਿਚ ਪੁਰਜ਼ੇ ਨੂੰ ਨਿਕਾਲ ਤਾਂ ਦਿੰਦਾ ਪਰ ਕਿਤੇ ਛੇ ਦਿਨਾਂ ਵਿਚ ਉਹਨਾਂ ਨੂੰ ਜੋੜ ਸਕਦਾ। ਸ਼ੁਰੂ ਸ਼ੁਰੂ ਵਿਚ ਕਲ-ਪੁਰਜ਼ੇ ਉਸ ਦੀ ਗੱਲ ਨਹੀਂ ਮੰਨਦੇ ਸਨ। ਹੁਣ ਭਾਵੇਂ ਨਵੀਂ ਕਾਰ ਹੀ ਹੋਵੇ, ਬਸ ਕੁਝ ਛਿਣਾਂ ਦੀ ਦੇਰ ਹੈ ਕਿ ਉਹ ਉਸ ਦੀ ਗੱਲ ਸੁਣਦੀ ਹੈ, ਟਰੈਕਟਰ ਵੀ।

"ਓ ਭਰਾਵਾ" ਗੰਗਪਾ ਦੂਰੋਂ ਹੀ ਚਿੱਲਾਇਆ। ਉਹ ਫਟੀ ਹੋਈ ਜ਼ਮੀਨ ਤੇ

ਤੁਰ ਰਿਹਾ ਸੀ। ਤੁਰ ਨਹੀਂ, ਦੌੜ ਰਿਹਾ ਸੀ। ਉਹਦੇ ਤੁਰਨ ਵਿਚ ਜੋਸ਼ ਅਧਿਕ ਸੀ ਤੇ ਰਫ਼ਤਾਰ ਘੱਟ।

ਟਪ ! ਟਪ ! ਟਪ ! ਡੱਪ ! ਟਰੈਕਟਰ ਦੀ ਆਵਾਜ਼ ਆ ਰਹੀ ਸੀ, ਰਾਜੂ ਉਸ ਤੇ ਰਾਜਿਆਂ ਦੇ ਵਾਂਗ ਬੈਠਾ ਸੀ। ਤੀਹ ਜੋੜੀਆਂ ਬਲਦਾਂ ਤੇ ਹੱਲ ਦੀਆਂ ਆਪਣਾ ਕੰਮ ਛੱਡ ਕੇ ਉਸ ਵਲ ਵੇਖਣ ਲੱਗੀਆਂ।

ਉਸ ਨੇ ਟਰੈਕਟਰ ਬੰਦ ਕਰ ਦਿੱਤਾ। ਤੁਰੰਤ ਤੀਬਰਤਾ ਛਾ ਗਈ, ਉਹੀ ਉਕਸਾਹਟ ਜੋ ਖੇਤਾਂ ਵਿਚ ਹੁੰਦੀ ਹੈ। ਰਾਜੂ ਹੇਠਾਂ ਉਤਰਿਆ। ਜੋ ਜ਼ਮੀਨ ਤੀਹ ਹੱਲ ਤਿੰਨ ਦਿਨਾਂ ਵਿਚ ਵਾਂਹਦੇ ਸਨ, ਉਹਨੂੰ ਉਹ ਇਕੋ ਦਿਨ ਵਿਚ ਵਾਹ ਦੇਵੇਗਾ। ਬੀਜ ਬੀਜੇਗਾ, ਵਾਢੀ ਕਰੇਗਾ। ਟਰਾਲੀ ਲੈ ਲਦੀ ਤਾਂ ਫ਼ਸਲ ਵੀ ਘਰ ਲੈ ਜਾਏਗਾ। ਨਵੀਂ ਮਸ਼ੀਨ ਦਾ ਕਮਾਲ ਹੈ ਇਹ।

"ਵਾਹ ਬਈ ਵਾਹ" ਗੰਗਪਾ ਨੇ ਆਪਣੀਆਂ ਵੱਡੀਆਂ ਵੱਡੀਆਂ ਅੱਖਾਂ ਨੂੰ ਹੋਰ ਵੱਡਾ ਕਰਦਿਆਂ ਕਿਹਾ। ਉਨ੍ਹਾਂ ਅੱਖਾਂ ਵਿਚ ਹੈਰਾਨੀ ਸੀ, ਦਿਲਚਸਪੀ ਸੀ, ਪਰ ਗੰਗਪਾ ਦਾ ਦਿਲ ਬਹੁਤ ਵੱਡਾ ਸੀ। ਗੰਗਪਾ ਨੂੰ ਵੇਖਦਿਆਂ ਹੀ ਰਾਜੂ ਨੂੰ ਪਿੰਡ ਦਾ ਤਲਾਅ ਯਾਦ ਆਉਂਦਾ ਸੀ — ਕੰਵਲ ਦੇ ਫੁੱਲਾਂ ਵਾਲਾ ਤਲਾਅ। ਤਲਾਅ ਦਾ ਪਰਲਾ ਕਿਨਾਰਾ ਹੀ ਨਹੀਂ ਸੀ ਦਿਖਦਾ। ਇਸ ਤਰ੍ਹਾਂ ਛਾ ਗਏ ਨੇ ਕੰਵਲ ਦੇ ਫੁੱਲ ਕਿ ਪਾਣੀ ਦਾ ਸ਼ੀਸ਼ਾ ਟੁੱਕੜੇ ਟੁੱਕੜੇ ਹੋ ਗਿਆ ਹੈ। ਫਿਰ ਵੀ ਆਕਾਸ਼ ਤਲਾਅ ਦੇ ਪਾਣੀ ਵਿਚ ਸਾਫ਼ ਦਿੱਸਦਾ ਹੈ। ਅਖੰਡ ਆਕਾਸ਼ ਵਾਂਗ ਗੰਗਪਾ ਦਾ ਦਿਲ ਵੀ ਉਸ ਦੀਆਂ ਅੱਖਾਂ ਰਾਹੀਂ ਪ੍ਰਤੀਬਿੰਬਤ ਹੋ ਰਿਹਾ ਸੀ।

"ਤੁਹਾਡਾ ਉਹ ਆ ਗਿਆ ਹੈ।" ਮੱਲੀ ਨੇ ਇਮਲੀ ਦੇ ਮੁਲਾਇਮ ਪੱਤੇ ਤੋੜਦਿਆਂ ਕਿਹਾ।

"ਛੀ, ਮੇਰਾ ਉਹ ਕੀ। ਮੇਰਾ ਕੀ ਹੈ, ਤੇਰਾ ਜੀਜਾ ਹੈ" ਲਛਮੀ ਨੇ ਕਿਹਾ।

"ਅੱਜ ਨਹੀਂ ਤਾਂ ਕਲ ਤੇਰਾ ਈ ਹੋਏਗਾ ਉਹ", ਇਕ ਪਾਸਿਉਂ ਟਾਹਣੀ ਤੋਂ ਪੱਤੇ ਤੋੜਦਿਆਂ ਹੋਇਆਂ ਰਾਮੀ ਨੇ ਕਿਹਾ। ਲਛਮੀ ਸ਼ਰਮਾ ਗਈ। ਨੈਣ ਤੇ ਗਲ੍ਹਾਂ ਖ਼ੁਸ਼ੀ ਨਾਲ ਖਿੜ ਪਈਆਂ, ਜਿੱਦਾਂ ਪੁੱਛ ਰਹੀਆਂ ਹੋਣ, ਕਦੋਂ ? ਹੋਰ ਕਿੰਨੇ ਦਿਨ ? ਅੱਖਾਂ ਚਮਕੀਆਂ।

"ਲਚੱਮਾ ! ਰਾਜੂ ਜੀਜਾ ਆ ਗਿਆ ਹੈ। ਕੋਈ ਜੰਤਰ ਜਿਹਾ ਹੱਕ ਕੇ ਲਿਆਇਆ ਹੈ। ਪਤਾ ਨਹੀਂ ਕੀ ਨਾਂ ਏ ਉਸ ਦਾ। ਜਿਸ ਜ਼ਮੀਨ ਨੂੰ ਸਾਡੇ ਤੀਹ ਹੱਲ ਤਿੰਨ ਦਿਨਾਂ ਵਿਚ ਵਾਂਹਦੇ ਨੇ..." ਹੱਫਦਿਆਂ ਹੋਇਆਂ ਗੰਗਪਾ ਨੇ ਕਿਹਾ। ਉਹ ਇਸ ਤੋਂ ਵਧ ਕੁਝ ਨਾ ਕਹਿ ਸਕਿਆ। ਜਿੰਨੀ ਜਲਦੀ ਉਸ ਤੋਂ ਹੋ ਸਕਿਆ, ਉਹ ਵਾਹੀ ਹੋਈ ਜ਼ਮੀਨ ਨੂੰ ਪਾਰ ਕਰ ਕੇ ਦੌੜਿਆ ਆਇਆ ਸੀ। ਉਸ ਦੀ ਦੌੜ ਵੀ ਹੋਰਾਂ ਦੀ ਆਹਿਸਤਾ ਜਿਹੀ ਤੋਰ ਵਾਂਗ ਸੀ। ਦੋ ਵਾਰ ਲੰਮੇ ਲੰਮੇ ਸਾਹ ਲੈ ਕੇ, ਹੱਫਦਿਆਂ ਹੋਇਆਂ ਉਹ ਕੁਝ ਕਹਿਣ ਹੀ ਵਾਲਾ ਸੀ ਕਿ ਉੱਤੋਂ ਇਮਲੀ ਦੇ ਪੱਤਿਆਂ ਦਾ ਢੇਰ ਉਸ 'ਤੇ ਆ ਪਿਆ।

"ਇਹਨੂੰ ਜ਼ਰਾ ਚਬਾ ਲਵੋ, ਛੋਟੇ ਚੌਧਰੀ ਸਾਹਿਬ ! ਦਮ ਚੜ੍ਹਿਆ ਹੋਇਆ ਹੈ,

ਠੀਕ ਹੋ ਜਾਏਗਾ ।"

"ਇਮਲੀ ਦੀ ਬਹਾਰ ਦੇਖ, ਕੁੜੀ ਦਾ ਸ਼ਿੰਗਾਰ ਦੇਖ", ਕਹਿੰਦਿਆਂ ਹੋਇਆਂ ਗੰਗਪਾ ਨੇ ਸਿਰ ਚੁੱਕ ਕੇ ਉੱਪਰ ਦੇਖਿਆ । ਰਾਮੀ ਇਮਲੀ ਦੇ ਝੁਰਮਟ ਵਿਚ ਬੈਠੀ ਸੀ । ਗੋਡਿਆਂ ਤੋਂ ਉੱਪਰ ਉਸ ਨੇ ਆਪਣਾ ਲਹਿੰਗਾ ਮੋੜਿਆ ਹੋਇਆ ਸੀ । ਉਸ ਦੇ ਛੋਟੇ, ਸੁਹਣੇ ਪੈਰ ਤੇ ਸੁਹਣੇ ਪੱਟ ਚਮਕ ਰਹੇ ਸਨ । ਗੰਗਪਾ ਇਕ ਪਾਸੇ ਝੁਕਿਆ, ਮਸਾਂ ਡਿੱਗਦਿਆਂ ਡਿੱਗਦਿਆਂ ਬਚਿਆ । ਰਾਮੀ ਦੇ ਗੋਡਿਆਂ ਤੋਂ ਉੱਪਰਲੇ ਮਸਲ ਵੇਖ ਕੇ ਗੰਗਪਾ ਦੀਆਂ ਅੱਖਾਂ ਚਕਾਚੌਂਧ ਹੋ ਗਈਆਂ । ਗੰਗਪਾ ਨੇ ਹੋਰ ਸਿਰ ਉੱਚਾ ਚੁੱਕ ਕੇ ਵੇਖਿਆ । ਉਸ ਦੇ ਕਾਲੇ ਚਿਹਰੇ ਤੇ ਸ਼ਰਾਰਤ ਨਾਲ ਭਰੀਆਂ ਚਮਕਦੀਆਂ ਅੱਖਾਂ ਅਤੇ ਸਫ਼ੇਦ ਚਮਕਦੇ ਦੰਦ ਉਹਦੇ ਨਾਲ ਕੁਝ ਸਵਾਲ ਕਰਦੇ ਲੱਗਦੇ ਸਨ । ਉਸ ਦੀਆਂ ਚਮਕਦੀਆਂ ਗਲ੍ਹਾਂ ਨੂੰ ਵੇਖ ਗੰਗਪਾ ਮਸਤ ਜਿਹਾ ਹੋ ਜਾਂਦਾ ਸੀ । ਉਹ ਆਪਣੀ ਸੋਟੀ ਦੇ ਸਹਾਰੇ ਖੜਾ ਹੋ ਗਿਆ ਤਾਂ ਕਿ ਡਗਮਗਾ ਕੇ ਕਿਤੇ ਅੱਗੇ ਨਾ ਡਿੱਗ ਪਏ ।

"ਏ, ਪੈਰ ਤਿਲਕ ਗਿਆ ਤਾਂ ਹੇਠਾਂ ਡਿੱਗੇਂਗੀ, ਜ਼ਰਾ ਧਿਆਨ ਨਾਲ" ਗੰਗਪਾ ਨੇ ਕਿਹਾ । ਨਜਰਾ ਹੋਰ ਉੱਪਰ ਕੀਤੀਆਂ । ਰਾਮੀ ਨੂੰ ਇਸ ਤਰ੍ਹਾਂ ਵੇਖਿਆਂ ਹੀ ਉਹਦੇ ਹੋਸ਼ ਬੇਕਾਬੂ ਹੋ ਰਹੇ ਸਨ । ਜੀਭ ਤੇ ਬੁੱਲ੍ਹ ਸੁੱਕ ਗਏ, ਮੂੰਹੋਂ ਕੋਈ ਗੱਲ ਵੀ ਨਹੀਂ ਨਿਕਲ ਰਹੀ ਸੀ ।

"ਰੂੰ ਦੀ ਬੋਰੀ ਵਾਂਗ ਤੂੰ ਜੋ ਹੇਠਾਂ ਖੜਾ ਏਂ, ਮੈਂ ਭਲਾ ਕਿੱਦਾਂ ਡਿੱਗਾਂਗੀ ।" ਰਾਮੀ ਨੇ ਕਿਹਾ ।

ਮੱਲੀ ਬਿੱਲੀ ਦੀ ਤਰ੍ਹਾਂ ਫਟਾਫਟ ਰੁੱਖ ਤੋਂ ਉਤਰੀ । ਗੰਗਪਾ ਦਾ ਦਿਲ ਜਿਵੇਂ ਗਲ ਤੀਕ ਆ ਗਿਆ ਹੋਵੇ ।

"ਏ ਹੌਲੀ ਹੌਲੀ ਉਤਰ । ਇਹ ਤਾਂ ਦੱਸ, ਤੂੰ ਰੁੱਖ ਤੇ ਚੜ੍ਹੀ ਹੀ ਕਿਉਂ ਸੀ ?" ਗੰਗਪਾ ਨੇ ਪੁੱਛਿਆ ।

ਮੱਲੀ, ਬਿਨ੍ਹਾਂ ਜਵਾਬ ਦਿੱਤਿਆਂ ਆਪਣੇ ਲਹਿੰਗੇ ਦੀ ਗੰਠੜੀ ਵਿਚੋਂ ਇਮਲੀ ਦੇ ਪੱਤੇ ਹੇਠਾਂ ਘਾਹ 'ਤੇ ਸੁੱਟਣ ਲੱਗੀ ।

"ਓ ਭਰਾਵਾ, ਇਨ੍ਹਾਂ ਨੂੰ ਚੁੱਕ ਕੇ ਟੋਕਰੀ ਵਿਚ ਪਾ ਦੇ, ਮੈਂ ਹੁਣੇ ਆਈ ।" ਉਹ ਚਿੜੀ ਦੀ ਤਰ੍ਹਾਂ ਉੱਡ ਪੁੱਡ ਗਈ । ਉਸ ਦਾ ਆਂਚਲ, ਸਫ਼ੇਦ ਕਬੂਤਰਾਂ ਦੇ ਪਰਾਂ ਵਾਂਗ ਪਰਵਾਜ਼ ਭਰ ਰਿਹਾ ਸੀ । ਉਹ ਖੇਤਾਂ ਦਿਆਂ ਬੰਨਿਆਂ 'ਤੇ ਭੱਜ ਰਹੀ ਸੀ । ਭੱਜਦੀ ਕੀ ਸੀ, ਉੱਡਦੀ ਸੀ । ਉਸ ਨੂੰ ਏਦਾਂ ਭੱਜਦਿਆਂ ਵੇਖ ਕੇ ਉਹਦਾ ਮਨ ਖੁਸ਼ ਤੇ ਅੱਖਾਂ ਤ੍ਰਿਪਤ ਹੋ ਜਾਂਦੀਆਂ ਸਨ ।

ਲਛਮੀ ਇਮਲੀ ਦੇ ਰੁੱਖ ਦੇ ਪਿੱਛੋਂ ਨੀਵੀਂ ਨਜ਼ਰ ਕਰ ਕੇ ਦੂਰ ਟਰੈਕਟਰ ਤੇ ਬੈਠੇ ਰਾਜੂ ਵਲ ਵੇਖ ਰਹੀ ਸੀ ।

ਗੰਗਪਾ ਬੇਤਾਬ ਸੀ । ਉਹ ਮੱਲੀ ਵਲ ਵੇਖ ਰਿਹਾ ਸੀ ਕਿ ਰਾਮੀ ਟਾਹਣੀ ਤੋਂ ਤਿਲਕ ਕੇ ਧੜੱਮ ਕਰ ਕੇ ਹੇਠਾਂ ਡਿੱਗੀ । ਉਹਨੂੰ ਇਕ ਪਾਸੇ ਡਿੱਗਦਾ ਵੇਖ, ਰਾਮੀ ਨੇ ਉਹਨੂੰ ਫੜ ਲਿਆ । ਰਾਮੀ ਠਹਾਕਾ ਮਾਰ ਕੇ ਹੱਸ ਪਈ ।

"ਏ, ਛੋਟੇ ਚੌਧਰੀ ਸਾਹਿਬ, ਕੀ ਤੂੰ ਮੈਨੂੰ ਭੂਤ ਸਮਝਿਆ ਸੀ, ਜੋ ਇਕ ਪਾਸੇ ਇਸ ਤਰ੍ਹਾਂ ਝੁਕ ਗਿਐਂ", ਰਾਮੀ ਨੇ ਕਿਹਾ ।

ਗੰਗਪਾ ਦਾ ਪੈਰ ਤਿਲਕਿਆ ਤੇ ਉਹ ਰਾਮੀ ਦੇ ਇਮਲੀ ਦੇ ਪੱਤਿਆਂ 'ਤੇ ਡਿੱਗ ਪਿਆ ।

"ਏ, ਉੱਠ ਵੀ, ਇਮਲੀ ਦੇ ਪੱਤਿਆਂ ਦੀ ਚੱਟਨੀ ਥੋੜ੍ਹਾ ਬਣਾਉਣੀ ਹੈ", ਰਾਮੀ ਨੇ ਕਿਹਾ । ਉਹ ਹੌਲੀ ਜਿਹੀ ਉਠਿਆ ਤੇ ਉੱਤੇ ਪਏ ਇਮਲੀ ਦੇ ਪੱਤੇ ਝਾੜਨ ਲੱਗਿਆ । ਰਾਮੀ ਪੱਤਿਆਂ ਨੂੰ ਟੋਕਰੀ ਤੇ ਝੋਲਿਆਂ ਵਿਚ ਭਰਨ ਲੱਗੀ । ਉਹਨੇ ਲਛਮੀ ਨੂੰ ਵਿਖਾ ਕੇ ਗੰਗਪਾ ਨੂੰ ਸ਼ਰਾਰਤ ਨਾਲ ਅੱਖ ਮਾਰੀ ।

"ਲਛਮੀ ਇੰਨੀ ਸ਼ਰਮਾ ਕਿਉਂ ਰਹੀ ਏਂ ? ਠੀਕ ਤਰ੍ਹਾਂ ਜਾ ਕੇ ਦੇਖ ਲੈ ਕਿ ਛੋਟਾ ਜ਼ਿਮੀਂਦਾਰ ਸਹਿਰ ਤੋਂ ਸਿੱਧਾ ਇਥੇ ਆਇਆ ਹੈ ਕਿ ਨਹੀਂ", ਰਾਮੀ ਨੇ ਕਿਹਾ ।

"ਜਾ ਵੀ", ਲਛਮੀ ਨੇ ਆਪਣਾ ਮੂੰਹ ਇਕ ਪਾਸੇ ਮੋੜ ਲਿਆ । ਮਾਨੋਂ ਉੱਧਰ ਜਾਣ ਲਈ ਪਿੱਛੇ ਹਟੀ ਹੋਵੇ । ਉਹ ਇਮਲੀ ਦੇ ਰੁੱਖ ਦੇ ਦੂਜੇ ਪਾਸੇ ਜਾ ਕੇ ਖੜੀ ਹੋ ਗਈ । ਗੁੱਸੇ ਵਿਚ ਲਾਲ ਗਲ੍ਹਾਂ ਤੇ ਸ਼ਰਮ ਦੀ ਲਾਲੀ ਫੈਲ ਗਈ ਸੀ । ਨਾ ਚਾਹੁੰਦਿਆਂ ਵੀ ਉਹ ਨਜ਼ਰ ਨੀਵੀਂ ਕਰ ਕੇ ਟਰੈਕਟਰ ਅਤੇ ਰਾਜੂ ਵਲ ਵੇਖਦੀ ਜਾ ਰਹੀ ਸੀ ।

ਮੱਲੀ ਨੇ ਟਰੈਕਟਰ ਤੇ ਹਲਦੀ ਤੇ ਸੰਧੂਰ ਲਗਾਇਆ । ਰੇਡੀਏਟਰ 'ਤੇ ਗੇਂਦੇ ਦੇ ਫੁੱਲਾਂ ਤੇ ਮਹਿੰਦੀ ਦਿਆਂ ਪੱਤਿਆਂ ਦੀ ਮਾਲਾ ਪਾਈ । ਨਾਰੀਅਲ ਚੜ੍ਹਾਇਆ । ਉਸ ਦੀ ਆਰਤੀ ਉਤਾਰੀ। "ਜੈ ਹੋਵੇ", ਗੰਗਪਾ ਨੇ ਕਿਹਾ ।

ਰਾਜੂ ਰਾਜਿਆਂ ਵਾਂਗ ਟਰੈਕਟਰ 'ਤੇ ਜਾ ਬੈਠਾ । ਬਟਨ ਦਬਾਇਆ ਤੇ ਟਰੈਕਟਰ ਸਟਾਰਟ ਹੋ ਗਿਆ ।

ਟਰੈਕਟਰ ਤੁਰਿਆ ਤੇ ਤਵੀਆਂ ਨਾਲ ਕਾਲੀ ਮਿੱਟੀ ਨੂੰ ਕੁਰੇਦਨ ਲੱਗਾ । ਮਿੱਟੀ ਟਰੈਕਟਰ ਤੋਂ ਹਾਰ ਗਈ ਸੀ, ਉਹ ਚੁੱਪ ਚੁੱਪ ਆਸੇ ਪਾਸੇ ਡਿੱਗ ਰਹੀ ਸੀ ।

"ਵਾਹ ਵਾਹ !" ਰਾਮੀ ਨੇ ਕਿਹਾ । ਉਦੋਂ ਤਕ ਟਰੈਕਟਰ ਖੇਤ ਦੇ ਇਕ ਪਾਸੇ ਨੂੰ ਛੂਹ ਕੇ ਵਾਪਸ ਆ ਰਿਹਾ ਸੀ ।

ਰਮਈਆ ਚੌਧਰੀ, ਸੁਬੱਈਆ ਚੌਧਰੀ, ਰੰਗਾ, ਪੁਨੱਈਆ, ਪਦਾਲੂ, ਬੈਲ, ਮਜ਼ਦੂਰ ਸਾਰੇ ਦੰਦਾਂ ਥੱਲੇ ਉਂਗਲ ਦਬਾਈ ਟਰੈਕਟਰ ਵਲ ਵੇਖ ਰਹੇ ਸਨ ।

"ਏ, ਵੱਡੇ ਕਿਸਾਨ ਟਰੈਕਟਰ ਖਰੀਦ ਲਿਆਏ ਹਨ, ਤੁਹਾਡੇ ਢਿੱਡ ਹੁਣ ਕੱਟੇ ਸਮਝੋ ।" ਪਿੰਡ ਦੇ ਮੁਨਸ਼ੀ ਧਰਮਰਾਜੂ ਨੇ ਕਿਹਾ । ਉਹ ਉਸ ਵੇਲੇ ਹੱਦਬੰਦੀ ਕਰ ਰਿਹਾ ਸੀ । ਮਾਪਣ ਵਾਲਾ ਫੀਤਾ ਲੈ ਕੇ ਉਹ ਵੱਟ ਤੇ ਤੁਰ ਰਿਹਾ ਸੀ । ਅਤੇ ਉਸ ਨਾਲ ਕੁਝ ਦੂਰ ਫੀਤੇ ਦਾ ਦੂਜਾ ਸਿਰਾ ਪੱਕੜੀ ਉਸ ਦਾ ਲੜਕਾ ਲਿੰਗਰਾਜੂ ਤੁਰਿਆ ਆ ਰਿਹਾ ਸੀ । ਪਰੰਤੂ ਉਹ ਇਕ ਦਮ ਰੁਕ ਗਿਆ, ਟਰੈਕਟਰ ਵੇਖ ਕੇ ਨਹੀਂ ਮੰਗਮਾ ਨੂੰ ਵੇਖ ਕੇ ।

ਤੇਲਨ ਮੰਗਮਾ ਏਦਾਂ ਚਮਕ ਰਹੀ ਸੀ ਜਿਵੇਂ ਤੇਲ ਵਿਚ ਹਲਦੀ ਪਾ ਕੇ ਮੂੰਹ ਸਿਰ ਚੋਪੜ ਲਿਆ ਹੋਵੇ । ਗੋਲ ਗੋਲ ਅੱਖਾਂ, ਛੋਟੀ ਨੱਕ, ਛੋਟਾ ਮੁੱਖੜਾ । ਮੰਗਮਾ ਹਮੇਸ਼ਾਂ ਭਰਵੱਟੇ ਉੱਪਰ ਚੜ੍ਹਾ ਕੇ ਪਲਕਾਂ ਨੀਵੀਆਂ ਕਰ ਕੇ ਦੇਖਦੀ ਸੀ । ਮੰਗਮਾ

ਹੱਸਦੀ ਨਹੀਂ ਸੀ। ਕਦੇ ਵੀ ਨਹੀਂ ਸੀ ਹੱਸਦੀ। ਭਾਵੇਂ ਖੁਦ ਗੱਲ ਕਰ ਰਹੀ ਹੋਵੇ ਜਾਂ ਕਿਸੇ ਦੀ ਗੱਲ ਸੁਣ ਰਹੀ ਹੋਵੇ, ਉਹਦਾ ਸਿਰ ਹੌਲੀ ਹੌਲੀ ਹਿਲਦਾ ਰਹਿੰਦਾ, ਜਿਵੇਂ ਉਹ ਕੋਈ ਇੱਦਾਂ ਦਾ ਕੰਮ ਕਰ ਰਹੀ ਹੋਵੇ ਜੋ ਉਹ ਕਰਨਾ ਨਾ ਚਾਹੁੰਦੀ ਹੋਵੇ।

ਮੰਗਮਾ ਝੁਕ ਕੇ ਵਾਹੀ ਹੋਈ ਜ਼ਮੀਨ ਤੋਂ ਕੱਟੇ ਹੋਏ ਧਾਨ ਦੀਆਂ ਜੜ੍ਹਾਂ ਚੁੱਕ ਰਹੀ ਸੀ। ਲਿੰਗਰਾਜੂ ਤੇ ਧਰਮਰਾਜੂ, ਦੋਵੇਂ ਹੀ ਉਹਨੂੰ ਵੇਖ ਕੇ ਪਾਗਲ ਹੋ ਜਾਂਦੇ ਸਨ। ਮੰਗਮਾ ਨੇ ਸਾੜ੍ਹੀ ਦੇ ਪੱਲੇ ਨੂੰ ਮਰੋੜ ਮਰੋੜ ਕੇ ਸਿਰ ਤੇ ਰੱਖਿਆ ਤੇ ਧਾਨ ਦੀਆਂ ਜੜ੍ਹਾਂ ਨਾਲ ਭਰਿਆ ਟੋਕਰਾ ਉਸ ਉੱਤੇ ਰੱਖ ਲਿਆ। ਰੀੜ੍ਹ ਦੀ ਹੱਡੀ ਦੇ ਹੇਠਾਂ ਜਿਥੇ ਸਾੜ੍ਹੀ ਬੰਨ੍ਹੀ ਸੀ, ਪਿੱਠ ਦੇ ਉਸ ਹਿੱਸੇ ਨੂੰ ਵੇਖ ਕੇ ਲਿੰਗਰਾਜੂ ਦੀਆਂ ਲਾਲਾਂ ਡਿੱਗਣ ਲੱਗੀਆਂ।

ਮੰਗਮਾ ਉਸ ਪਾਸੇ ਮੁੜੀ ਜਿਧਰ ਟਰੈਕਟਰ ਖੇਤ ਵਾਹ ਰਿਹਾ ਸੀ। ਮੱਥੇ 'ਤੇ ਜਿਥੇ ਬਿੰਦੀ ਹੋਣੀ ਚਾਹੀਦੀ ਸੀ, ਉਥੇ ਬਿੰਦੀ ਦਾ ਨਿਸ਼ਾਨ ਸੀ। ਪਰ ਕੋਈ ਇਸ ਵਲ ਧਿਆਨ ਨਹੀਂ ਸੀ ਦਿੰਦਾ ਕਿ ਉਹ ਵਿਧਵਾ ਹੈ। ਮੰਗਮਾ 25 ਸਾਲਾਂ ਤਕ ਭਰ ਉਮਰ ਵਲ ਵਧਦੀ ਗਈ, ਫਿਰ ਉਸ ਦਾ ਵਧਣਾ ਬੰਦ ਹੋ ਗਿਆ। ਉਸ ਦੀ ਜਵਾਨੀ ਖੜ੍ਹ ਗਈ। ਕੁੜੀਆਂ ਦਾ ਸਰੀਰ ਵਧਦਾ ਰਹਿੰਦਾ ਹੈ ਪਰ ਉਸ ਦਾ ਜਿਸਮ ਨਾ ਵਧਦਾ ਸੀ ਨਾ ਘੱਟਦਾ।

ਧਰਮਰਾਜੂ ਇਸ ਦ੍ਰਿਸ਼ ਨੂੰ ਵੇਖਣ ਵਿਚ ਮਸਤ ਸੀ ਕਿ ਉਹਨੂੰ ਗ੍ਰਾਮ ਅਧਿਕਾਰੀ ਰਮਈਆ, ਸੁਬੱਈਆ ਚੌਧਰੀ ਅਤੇ ਉਸ ਦੇ ਲੜਕੇ ਪੁਨੱਈਆ ਦਾ ਹਾਸਾ ਸੁਣਾਈ ਦਿੱਤਾ। ਧਰਮਰਾਜੂ ਨੂੰ ਲੱਗਿਆ ਕਿ ਉਹ ਉਸ 'ਤੇ ਹੱਸ ਰਹੇ ਹਨ। ਆਪਣੀ ਸ਼ਾਨ ਬਣਾਈ ਰੱਖਣ ਲਈ ਉਹ ਵੱਟ ਤੇ ਲੱਗੀ ਬੁਰਜੀ ਵਲ ਵੇਖਣ ਲੱਗਾ।

"ਲਿੰਗਰਾਜੂ, ਉਸ ਵੱਟ ਦੇ ਸਿਰੇ 'ਤੇ ਨਿਸ਼ਾਨ ਲਾ ਦੇ ਤੇ ਫੀਤਾ ਉਥੇ ਲੈ ਜਾ", ਉਹ ਚਿਲਾਇਆ।

ਮੰਗਮਾ ਤੋਂ ਆਪਣੀ ਨਜ਼ਰ ਨੂੰ ਹਟਾਉਏ ਬਿਨਾਂ ਲਿੰਗਰਾਜੂ ਨੇ ਵੱਟ ਦੇ ਕੋਲ ਫੀਤੇ ਦਾ ਸਿਰਾ ਰੱਖਿਆ।

ਧਰਮਰਾਜੂ ਨੇ ਇਸ ਤਰ੍ਹਾਂ ਦਾ ਮੂੰਹ ਬਣਾਇਆ ਜਿਵੇਂ ਸਾਰਾ ਅਸਮਾਨ ਉਸ 'ਤੇ ਡਿੱਗ ਪਿਆ ਹੋਵੇ ਤੇ ਉਹ ਜ਼ੋਰ ਨਾਲ ਚਿੱਲਾਇਆ, "ਓਏ ਪਦਾਲੂ ਇੱਧਰ ਆ।"

"ਇਸ ਪੱਥਰ ਨੂੰ ਕਿਹਨੇ ਹਟਾਇਆ ਹੈ? ਇਹ ਤਿੰਨ ਫੁੱਟ ਰਮਈਆ ਦੇ ਖੇਤ ਵਿਚ ਆ ਗਿਆ ਹੈ, ਕੀ ਮਾਜਰਾ ਹੈ?" ਉਹਨੇ ਧਮਕਾਇਆ।

"ਤੁਸੀਂ ਹਟਾਇਆ ਹੋਵੇਗਾ?" ਪਦਾਲੂ ਨੇ ਆਪਣੀ ਫੌਲਾਦੀ ਛਾਤੀ ਦਿਖਾਉਂਦਿਆਂ ਕਿਹਾ। ਸਿਵਾਏ ਆਪਣੇ ਮਾਲਕ ਤੋਂ, ਉਹਨੂੰ ਕਿਸੇ ਦੀ ਪ੍ਰਵਾਹ ਨਹੀਂ ਸੀ।

"ਕਿਉਂ? ਸੁਬੱਈਆ ਦੇ ਹੁੰਦਿਆਂ ਤੇਰੀਆਂ ਅੱਖਾਂ ਤੇ ਚਰਬੀ ਉੱਤਰ ਆਈ ਹੈ?" ਧਰਮਰਾਜੂ ਨੇ ਕਿਹਾ।

ਰਾਜੂ ਥੋੜ੍ਹੇ ਜਿਹੇ ਗੁੱਸੇ ਨਾਲ ਟਰੈਕਟਰ ਤੋਂ ਉਤਰਿਆ। ਉਤਰਦਿਆਂ ਉਸ ਦਿਆਂ ਪੈਰਾਂ ਵਿਚ ਥੋੜ੍ਹੀ ਜਿਹੀ ਝਰੀਟ ਆ ਗਈ। ਰਾਜੂ ਦੇ ਪੈਰ 'ਚ ਖੂਨ ਵੇਖਦਿਆਂ ਹੀ ਮੱਲੀ ਦੀਆਂ ਅੱਖਾਂ ਚਕਰਾ ਗਈਆਂ। ਬਿਨ੍ਹਾਂ ਕੁਝ ਵੇਖਿਆਂ ਉਸ ਨੇ ਆਪਣੀ

ਸਾਂਝੀ ਪਾੜੀ ਤੇ ਉਸ ਦੇ ਪੈਰ ਤੇ ਪੱਟੀ ਬੰਨ੍ਹ ਦਿੱਤੀ। ਮੱਲੀ ਦੀ ਘਬਰਾਹਟ ਵੇਖ ਕੇ ਰਾਜੂ ਦਾ ਗੁੱਸਾ ਠੰਢਾ ਪੈ ਗਿਆ। ਉਸ ਨੇ ਉਹਦੇ ਵਲ ਮੁਸਕਰਾਂਦਿਆਂ ਹੋਇਆਂ ਵੇਖਿਆ। ਫਿਰ ਉਸ ਨੇ ਧਰਮਰਾਜੂ ਵਲ ਮੁੜਦਿਆਂ ਕਿਹਾ, "ਕਿਉਂ ਬਈ ਨਾਰਦਮੁਨੀ, ਉਹ ਪੱਥਰ ਕਿਤੇ ਵੀ ਹੋਵੇ, ਉਸ ਵਿਚ ਤੇਰਾ ਕੀ ਨੁਕਸਾਨ ਹੈ? ਚਾਰ ਫੁੱਟ ਸਾਡੇ ਖੇਤ ਵਿਚ ਹੋਵੇ ਜਾਂ ਮਾਮਾ ਦੇ ਖੇਤ ਵਿਚ? ਜਦੋਂ ਸਾਨੂੰ ਕੋਈ ਇਤਰਾਜ਼ ਨਹੀਂ ਤਾਂ ਤੂੰ ਵਿਚੋਂ ਕੀ ਲੈਣਾ? ਸਵੇਰੇ ਸਵੇਰੇ ਕਿਸੇ ਨਾ ਕਿਸੇ ਦਰਮਿਆਨ ਕੋਈ ਨਾ ਕੋਈ ਝਗੜਾ ਪੈਦਾ ਕਰਨਾ ਤੇਰਾ ਕੰਮ ਹੈ।"

"ਓ" ਧਰਮਰਾਜੂ ਨੇ ਕਿਹਾ, "ਤੁਹਾਡੇ ਦੋਵੇਂ ਪਰਿਵਾਰ ਇਸ ਤਰ੍ਹਾਂ ਘੁਲੇ ਮਿਲੇ ਹੋਏ ਨੇ, ਤਾਂ ਹੀ ਤਾਂ ਇਹ ਪਿੰਡ ਸਵਰਗ ਹੈ।"

ਇਸ ਵਿਸ਼ੇ ਤੇ ਧਰਮਰਾਜੂ ਨੇ ਬੜਾ ਵੱਡਾ ਭਾਸ਼ਨ ਤਿਆਰ ਕਰ ਕੇ ਰੱਖਿਆ ਹੋਇਆ ਸੀ। ਪਰੰਤੂ ਇਸ ਦੌਰਾਨ ਉਹਦੇ ਹੱਥ ਵਿਚੋਂ ਫੀਤਾ ਖਿਸਕ ਕੇ ਹੇਠਾਂ ਡਿੱਗ ਪਿਆ। ਉਹ ਖੁਦ-ਬ-ਖੁਦ ਵੱਟ ਤੇ ਤੁਰਨ ਲੱਗਾ। ਉਹਦੇ ਹੱਥੋਂ ਉਹ ਕਿਵੇਂ ਸਰਕ ਗਿਆ, ਇਹ ਜਾਣਨ ਲਈ ਧਰਮਰਾਜੂ ਨੇ ਪਿੱਛੇ ਮੁੜ ਕੇ ਵੇਖਿਆ। ਇਸ ਤਰ੍ਹਾਂ ਲੱਗਦਾ ਸੀ ਜਿਵੇਂ ਲਿੰਗਰਾਜੂ ਇਹ ਭੁੱਲ ਹੀ ਗਿਆ ਹੋਵੇ ਕਿ ਉਸ ਦੇ ਹੱਥ ਵਿਚ ਫੀਤਾ ਸੀ, ਮਾਨੋ ਨਸ਼ੇ ਵਿਚ ਤੁਰ ਰਿਹਾ ਸੀ। ਉਸ ਦੇ ਸਾਹਮਣੇ ਕੁਝ ਦੂਰ ਮੰਗਮਾ, ਧਾਨ ਦੀਆਂ ਜੜ੍ਹਾਂ ਇਕ ਟੋਕਰੇ ਵਿਚ ਰੱਖ ਕੇ ਜਾ ਰਹੀ ਸੀ। ਲਿੰਗਰਾਜੂ ਦੀਆਂ ਨਿਗਾਹਾਂ ਮੰਗਮਾ ਦੇ ਨੰਗੇ ਢਿੱਡ 'ਤੇ ਗੱਡੀਆਂ ਹੋਈਆਂ ਸਨ।

"ਓਏ, ਲਿੰਗਾ", ਧਰਮਰਾਜੂ ਉਸ ਦੇ ਪਿੱਛੇ ਭੱਜਿਆ। ਵੱਡੇ ਕਿਸਾਨ ਤੇ ਛੋਟੇ ਨੌਕਰਾਂ ਚਾਕਰਾਂ ਦੇ ਹੱਸਣ ਦੀ ਉਸ ਨੇ ਪਰਵਾਹ ਨਾ ਕੀਤੀ। ਉਹ ਵੀ ਆਪਣੇ ਆਪ ਨੂੰ ਭੁਲਿਆ ਹੋਇਆ ਸੀ। ਸਿਰ ਤੇ ਰੱਖੀ ਟੋਕਰੀ ਨੂੰ, ਮੰਗਮਾ ਨੇ ਖੱਬੇ ਹੱਥ ਨਾਲ ਫੜਿਆ ਹੋਇਆ ਸੀ, ਇਸ ਲਈ ਖੱਬੇ ਪਾਸੇ ਵਲੋਂ ਸਰੀਰ ਦਾ ਨੰਗਾ ਹਿੱਸਾ ਨਿੱਖਰ ਆਇਆ ਸੀ।

"ਉਏ, ਕੀ ਵੇਖ ਰਿਹਾ ਏਂ? ਅੱਧਾ ਦਿਨ ਲੰਘ ਗਿਆ ਏ ਤੇ ਇਕ ਹਿੱਸਾ ਕੰਮ ਵੀ ਖਤਮ ਨਹੀਂ ਹੋਇਆ।" ਗ੍ਰਾਮ ਅਧਿਕਾਰੀ ਰਮਈਆ ਨੇ ਕਿਹਾ। ਮਜ਼ਦੂਰ ਫਿਰ ਹੱਲ ਚਲਾਉਣ ਲੱਗੇ।

ਰਮਈਆ ਨੇ ਰਾਜੂ ਵਲ ਮੁੜ ਕੇ ਕਿਹਾ, "ਓ ਭਾਈ ਰਾਜੂ, ਸ਼ਹਿਰ ਤੋਂ ਸਾਡੇ ਲਈ ਵੀ ਇਕ ਟਰੈਕਟਰ ਲੈ ਆਉਂਦੇ?"

"ਸਾਡੇ ਲਈ ਤੇ ਤੁਹਾਡੇ ਲਈ ਕੀ ਮਾਜਰਾ ਹੈ। ਸਾਰੇ ਪਿੰਡ ਦੀ ਜ਼ਮੀਨ ਵਾਹੁਣ ਲਈ ਇਹ ਇਕ ਟਰੈਕਟਰ ਹੀ ਕਾਫ਼ੀ ਹੈ। ਤੁਹਾਡਾ ਰੰਗਾ ਜੁ ਹੈ। ਦਿਨ ਭਰ ਫਾਲਤੂ ਮਟਰਗਸ਼ਤੀ ਕਰਨ ਦੀ ਬਜਾਏ ਇਕ ਦਿਨ ਟਰੈਕਟਰ ਤੇ ਸਵਾਰ ਹੋ ਕੇ ਜ਼ਮੀਨ ਵਾਹੁਣ ਲਈ ਕਹਿ ਦਿਉ। ਮੈਂ ਉਸ ਨੂੰ ਟਰੈਕਟਰ ਚਲਾਉਣਾ ਸਿਖਾ ਦਿਆਂਗਾ।"

"ਓਏ ਇਹ ਟਰੈਕਟਰ ਵੀ ਕੀ ਸ਼ੈਅ ਹੈ। ਮੈਂ ਤਾਂ ਹਵਾਈ ਜਹਾਜ਼ ਚਲਾ ਸਕਦਾ ਹਾਂ। ਤੇਰੇ ਸਿਖਾਉਣ ਦੀ ਕੋਈ ਲੋੜ ਨਹੀਂ", ਕਹਿੰਦਿਆਂ ਰੰਗਾ ਟਰੈਕਟਰ ਵਲ ਵਧਿਆ।

"ਓਏ ਤੇਰਾ ਭਲਾ ਹੋਵੇ, ਅੱਜ ਹੀ ਇਹਨੂੰ ਕਿਤੇ ਤੋੜ ਨਾ ਦੇਵੀਂ", ਰਮਈਆ ਚੌਧਰੀ ਦੇ ਲੜਕੇ ਵੇਂਕੰਨਾ ਨੇ ਕਿਹਾ ।

"ਭਰਾ ਕਹਿ ਰਿਹਾ ਹੈ, ਇਸ ਲਈ ਛੱਡ ਦਿੰਦਾ ਹਾਂ", ਰੰਗਾ ਇਹ ਕਹਿੰਦਿਆਂ ਪਿਛਾਂਹ ਹਟਿਆ । ਉਸ ਨੂੰ ਆਪਣੀ ਸ਼ੇਖੀ ਸਾਬਤ ਕਰਨ ਦੀ ਜ਼ਰੂਰਤ ਹੀ ਨਾ ਪਈ । ਸੱਚ ਕਿਹਾ ਜਾਵੇ ਤਾਂ ਰੰਗਾ ਟਰੈਕਟਰ ਦੇ ਬਾਰੇ ਵਿਚ ਕੁਝ ਨਹੀਂ ਸੀ ਜਾਣਦਾ । ਰਮਈਆ ਚੌਧਰੀ ਦੇ ਘਰ ਵਿਚ ਰੰਗਾ ਦਾ ਇਕ ਵਿਸ਼ੇਸ਼ ਸਥਾਨ ਸੀ । ਉਹ ਚਾਹੇ ਕੁਝ ਕਰੇ ਜਾਂ ਨਾ ਕਰੇ । ਕੋਈ ਸਿੱਧਾ ਕੰਮ ਉਹ ਕਦੇ ਵੀ ਕਰਦਾ ਨਹੀਂ ਸੀ । ਉਸ ਨੂੰ ਕੋਈ ਕੁਝ ਨਾ ਕਹਿੰਦਾ । ਕੋਈ ਕੁਝ ਕਹਿ ਵੀ ਨਹੀਂ ਸੀ ਸਕਦਾ । ਜੇ ਕੋਈ ਕੁਝ ਕਹਿੰਦਾ ਵੀ ਤਾਂ ਰਮਈਆ ਦੀ ਪਤਨੀ ਸੁਗਲੂ ਸਿਸਕਣ ਲੱਗਦੀ ਸੀ । ਸੁਗ ਦੀ ਛੋਟੀ ਭੈਣ, ਨਾਗਮਾ ਨੇ ਮਰਦੇ ਵਕਤ ਦਸ ਦਿਨਾਂ ਦੇ ਬੱਚੇ ਰੰਗਾ ਨੂੰ ਉਸ ਨੂੰ ਸੌਂਪ ਦਿੱਤਾ ਸੀ । ਪਤਨੀ ਮਰਿਆਂ ਅਜੇ ਇਕ ਹਫ਼ਤਾ ਹੀ ਹੋਇਆ ਸੀ ਕਿ ਰੰਗਾ ਦੇ ਪਿਤਾ ਤਿਰਪਤੀਆ ਨੇ ਫਿਰ ਸ਼ਾਦੀ ਕਰ ਲਈ । ਇਸ ਲਈ ਰੰਗਾ ਰਮਈਆ ਦੇ ਘਰ ਉਨ੍ਹਾਂ ਦੇ ਬੱਚਿਆਂ ਤੋਂ ਵੀ ਵਧ ਲਾਡ ਪਿਆਰ ਨਾਲ ਪਾਲਿਆ ਗਿਆ । ਉਨ੍ਹਾਂ ਦਾ ਆਪਣਾ ਪੁੱਤਰ ਵੇਂਕਯਾ ਭਾਵੇਂ 25 ਸਾਲ ਦਾ ਹੋ ਗਿਆ ਸੀ ਤੇ ਉਸ ਦੀ ਸ਼ਾਦੀ ਵੀ ਹੋ ਚੁੱਕੀ ਸੀ ਪਰ ਉਹ ਆਪਣੇ ਪਿਤਾ ਦੇ ਸਾਹਮਣੇ ਚੂੰ ਨਹੀਂ ਸੀ ਕਰ ਸਕਦਾ । ਕਿਉਂਕਿ ਉਹਦੀ ਮਾਂ ਗੁਜ਼ਰ ਗਈ ਸੀ ਇਸ ਲਈ ਰੰਗਾ ਨੂੰ ਕੁਝ ਵਿਸ਼ੇਸ਼ ਅਧਿਕਾਰ ਮਿਲੇ ਹੋਏ ਸਨ । ਉਹ ਇਧਰ ਉਧਰ ਦੀਆਂ ਚੀਜ਼ਾਂ ਗਹਿਣੇ ਰੱਖ ਕੇ ਹਨੂਮੰਤ ਬਣੀਏ ਦੀ ਦੁਕਾਨ ਤੋਂ ਬੀੜੀਆਂ ਖਰੀਦ ਲਿਆਉਂਦਾ ਅਤੇ ਰਮਈਆ ਦੇ ਸਾਹਮਣੇ ਹੀ ਪੀਂਦਾ । ਅਜੇ ਉਹ ਸੋਲ੍ਹਾਂ ਦਾ ਵੀ ਨਹੀਂ ਸੀ ਹੋਇਆ ਕਿ ਤਲਾਅ ਦੇ ਕਿਨਾਰੇ ਖੜੇ ਹੋ ਕੇ ਜਵਾਨ ਲੜਕੀਆਂ ਨੂੰ ਸੀਟੀਆਂ ਮਾਰ ਮਾਰ ਕੇ ਤੰਗ ਕਰਨ ਲੱਗ ਪਿਆ ਸੀ । ਰਮਈਆ ਨੂੰ ਉਹਦੇ ਇਨ੍ਹਾਂ ਕਾਰਨਾਮਿਆਂ ਦੀ ਕੋਈ ਸ਼ਿਕਾਇਤ ਨਾ ਕਰਦਾ । ਪਰ ਫਿਰ ਵੀ ਰਮਈਆ ਸਭ ਕੁਝ ਜਾਣਦਾ ਸੀ । ਰਮਈਆ ਨੂੰ ਵੀ ਰੰਗਾ ਨਾਲ ਇਕ ਅਜੀਬ ਜਿਹਾ ਮੋਹ ਸੀ । ਰੰਗਾ ਗੱਲਾਂ ਸੁਣਾਉਂਦਾ ਤਾਂ ਲੱਗਦਾ ਜਿਵੇਂ ਵਕਤ ਨੂੰ ਪਰ ਲੱਗ ਗਏ ਹੋਣ । ਰੰਗਾ ਭਾਵੇਂ ਸ਼ਰਾਰਤੀ ਸੀ, ਪਰ ਸਭ ਜਾਣਦੇ ਸਨ ਕਿ ਉਹ ਨੀਅਤ ਦਾ ਖਰਾਬ ਨਹੀਂ ਸੀ । ਰੰਗਾ ਬਚਪਨ ਵਿਚ ਜਾਣ ਗਿਆ ਸੀ ਕਿ ਉਹਦੀ ਮਾਂ ਨਹੀਂ ਸੀ ਅਤੇ ਪਿਉ ਨਾ ਹੋਣ ਦੇ ਬਰਾਬਰ ਸੀ । ਉਹ ਇਹ ਵੀ ਜਾਣਦਾ ਸੀ ਕਿ ਉਸ ਦੇ ਅਸਲੀ ਮਾਂ ਬਾਪ ਯੁਗਲ ਤੇ ਰਮਈਆ ਹੀ ਸਨ । ਰੰਗਾ ਉਨ੍ਹਾਂ ਲਈ ਆਪਣੀ ਜਾਨ ਦੇਣ ਨੂੰ ਵੀ ਤਿਆਰ ਸੀ ।

ਥੋੜ੍ਹੀ ਦੂਰ ਰਾਮੀ ਖੇਤ ਦੇ ਕੋਨੇ ਤੇ ਘਾਹ ਕੱਟ ਰਹੀ ਸੀ । ਰਾਜੂ ਟਰੈਕਟਰ ਤੇ ਸਵਾਰ ਹੋਇਆ ਤੇ ਉਹਦੇ ਵਲ ਤੁਰ ਪਿਆ ।

"ਅੱਜ ਲਈ ਕਾਫੀ ਹੈ । ਹਲਾਂ ਨਾਲ ਵਾਹੁਣਾ ਸ਼ੁਰੂ ਕਰ ਦਿੱਤਾ ਹੈ ਨਾ ?" ਸੁਬੱਈਆ ਨੇ ਕਿਹਾ । ਰਾਜੂ ਨੇ ਟਰੈਕਟਰ ਸਟਾਰਟ ਹੀ ਨਾ ਕੀਤਾ । ਸੁਬੱਈਆ ਤੇ ਰਮਈਆ ਨੂੰ ਇਸ ਟਰੈਕਟਰ ਦੀ ਖੇਤੀ ਤੇ ਜ਼ਰਾ ਸੰਦੇਹ ਸੀ । ਉਹ ਸ਼ਾਇਦ ਇਹਨੂੰ ਚਾਹੁੰਦੇ ਵੀ ਨਹੀਂ ਸਨ । ਬਾਪ ਤੇ ਦਾਦਿਆਂ ਦੇ ਵੇਲੇ ਦੇ ਸੋਨੇ ਦੇ ਹੱਲ ਜੁ ਸਨ, ਭਲਾ

ਇਨ੍ਹਾਂ ਟਰੈਕਟਰਾਂ ਦੀ ਲੋੜ ਹੀ ਕੀ ਹੈ। ਜੇ ਇਹ ਖਰਾਬ ਹੋ ਗਏ ਤਾਂ ? ਜੇ ਇਕ ਬਲਦ ਬੀਮਾਰ ਹੋ ਜਾਵੇ ਤਾਂ ਦੂਸਰਾ ਕੌਣ ਦਿੰਦਾ ਹੈ। ਹੱਲ ਦੀ ਲੱਕੜੀ ਟੁੱਟਦੀ ਹੈ ਤਾਂ ਜੋੜਨ ਲਈ ਤਰਖਾਣ ਹੈ। ਇਸ ਟਰੈਕਟਰ ਦੇ ਬਾਰੇ ਅਸੀਂ ਕੁਝ ਵੀ ਨਹੀਂ ਜਾਣਦੇ। ਇਹਦੇ ਭਰੋਸੇ ਜੇ ਅਸੀਂ ਛੱਡ ਦਿੱਤੇ ਤਾਂ ਖੇਤੀ ਹੀ ਰੁਕ ਜਾਏਗੀ। ਸਾਰਾ ਮਾਮਲਾ ਹੀ ਖਰਾਬ ਹੋ ਜਾਵੇਗਾ। ਇਕ ਗੱਲ ਹੋਰ ਵੀ ਸੀ ਕਿ ਕਿੰਨਾ ਹੀ ਕੋਈ ਅੜੀਅਲ ਬਲਦ ਹੋਵੇ, ਉਹ ਆਦਮੀ ਦੇ ਹੇਠਾਂ ਹੀ ਹੈ। ਪਰ ਇਹ ਮਸ਼ੀਨ ਤਾਂ ਮਨੁੱਖ ਨੂੰ ਕੁਝ ਸਮਝਦੀ ਨਹੀਂ। ਨਾ ਇਸ ਵਿਚ ਦਿਲ ਹੈ, ਨਾ ਜਜ਼ਬਾਤ ਹੀ। ਟਰੈਕਟਰ ਨੂੰ ਵੇਖ ਕੇ ਕੋਈ ਮਾਣ ਨਾਲ ਇਹ ਵੀ ਨਹੀਂ ਕਹਿ ਸਕਦਾ ਕਿ ਉਹ ਮੇਰਾ ਹੈ। ਭਾਵੇਂ ਕੰਮ ਬਹੁਤ ਹੁਸ਼ਿਆਰੀ ਨਾਲ ਕਰੇ, ਪਰ ਟਰੈਕਟਰ ਆਦਮੀ ਦਾ ਗੁਲਾਮ ਨਹੀਂ ਹੈ। ਆਦਮੀ ਹੀ ਮਸ਼ੀਨ ਦਾ ਗੁਲਾਮ ਹੋ ਸਕਦਾ ਹੈ। ਦੋਵਾਂ ਵੱਡੇ ਕਿਸਾਨਾਂ ਨੂੰ ਡਰ ਸੀ ਕਿ ਪੀੜ੍ਹੀ-ਦਰ-ਪੀੜ੍ਹੀ ਹਲਾਂ ਨਾਲ ਕੀਤੀ ਜਾਣ ਵਾਲੀ ਖੇਤੀ, ਇਨ੍ਹਾਂ ਟਰੈਕਟਰਾਂ ਦੀ ਬਦੌਲਤ ਓਨੀ ਚੰਗੀ ਤਰ੍ਹਾਂ ਨਹੀਂ ਹੋ ਸਕੇਗੀ। ਰਮਈਆ ਨੇ ਜਦੋਂ ਕਿਹਾ ਕਿ ਟਰੈਕਟਰ ਦੀ ਕੋਈ ਲੋੜ ਨਹੀਂ ਤਾਂ ਉਹਦਾ ਲੜਕਾ ਵੇਕੰਨਾ ਉਹਦਾ ਵਿਰੋਧ ਨਾ ਕਰ ਸਕਿਆ ਅਤੇ ਜਦੋਂ ਰਾਜੂ ਨੇ ਟਰੈਕਟਰ ਖਰੀਦਣ ਦੀ ਜ਼ਿੱਦ ਕੀਤੀ ਤਾਂ ਸੁਬਈਆ ਉਹਨੂੰ ਨਾਂਹ ਨਹੀਂ ਕਰ ਸਕਿਆ।

ਤੇ ਜਦੋਂ ਟਰੈਕਟਰ ਖੇਤ ਵਿਚ ਆ ਕੇ ਖੜਾ ਹੋਇਆ ਤਾਂ ਰਾਜੂ ਦੀ ਖ਼ੁਸ਼ੀ ਤੇ ਸੰਤੋਖ ਦੇਖ ਵੇਕੰਨਾ ਨੂੰ ਮਨ ਹੀ ਮਨ ਵਿਚ ਕੁਝ ਈਰਖਾ ਹੋਈ।

ਟਰੈਕਟਰ ਭਲੇ ਹੀ ਉਹਨੂੰ ਪਸੰਦ ਨਾ ਹੋਵੇ ਪਰ ਸੁਬਈਆ ਨੂੰ ਲੱਗਾ ਕਿ ਉਸ ਦਾ ਰੁਤਬਾ ਘੱਟੋ-ਘੱਟ ਇਸ ਤਰ੍ਹਾਂ ਹੀ ਰਮਈਆ ਤੋਂ ਵਧ ਗਿਆ ਸੀ।

ਟਰੈਕਟਰ ਦੇ ਕੋਲ ਖੜੇ ਰਾਜੂ ਦੀਆਂ ਨਜ਼ਰਾਂ ਲਛਮੀ ਨੂੰ ਖੋਜ ਰਹੀਆਂ ਸਨ। ਉਹਨੇ ਉਹਨੂੰ ਵੇਖ ਲਿਆ। ਲਛਮੀ ਦਾ ਮੂੰਹ ਇਕਦਮ ਲਾਲ ਹੋ ਗਿਆ। ਉਹ ਸ਼ਰਮਾਉਂਦੀ ਹੋਈ ਇਮਲੀ ਦੇ ਰੁਖ ਪਿੱਛੇ ਲੁਕੀ ਖੜੀ ਸੀ। ਫਿਰ ਵੀ ਰਾਜੂ ਨੇ ਉਹਨੂੰ ਵੇਖ ਲਿਆ ਸੀ। ਲਛਮੀ ਵੀ ਉਤਾਵਲੀ ਸੀ ਕਿ ਉਹ ਵੀ ਉਸ ਨੂੰ ਅੱਖਾਂ ਵਿਚ ਸਮਾਅ ਲਏ। ਪਰ ਡਰ ਰਹੀ ਸੀ ਕਿ ਕਿਤੇ ਦਿੱਸ ਗਿਆ ਤਾਂ ਉਹੀ ਸ਼ਰਮ ਦੀ ਲਾਲੀ ਹੋਰ ਗਹਿਰੀ ਹੋ ਜਾਏਗੀ। ਇਸ ਲਈ ਬੇ-ਪਰਵਾਹ ਹੋ ਕੇ ਤਲਾਅ ਵਲ ਤੁਰ ਪਈ। ਜਾਂਦਿਆਂ ਹੋਇਆਂ ਉਸ ਨੇ ਬੜੇ ਜੋਸ਼ ਨਾਲ ਖਜੂਰ ਦੀ ਇਕ ਟਾਹਣੀ ਤੋੜ ਲਈ। ਉਹ ਉਹਨੂੰ ਤਲਵਾਰ ਦੀ ਤਰ੍ਹਾਂ ਘੁਮਾਂਦੀ, ਸਰਕੰਡਿਆਂ ਵਿਚੋਂ ਰਾਹ ਬਣਾਉਂਦੀ ਤੁਰੀ ਜਾ ਰਹੀ ਸੀ। ਲਛਮੀ ਦੀ ਸ਼ਰਮ ਕੁਝ ਇਸ ਤਰ੍ਹਾਂ ਦੀ ਸੀ ਕਿ ਮਾਨੋ ਉਹਨੂੰ ਵੇਖ ਕੇ ਆਕਾਸ਼ ਵੀ ਲਾਲ ਸੁਰਖ ਹੋ ਗਿਆ ਹੋਵੇ। ਰਾਜੂ ਦੀਆਂ ਅੱਖਾਂ ਵੀ ਚਮਕ ਉੱਠੀਆਂ। ਇਮਲੀ ਦਾ ਰੁਖ ਤੇ ਉਹਦੇ ਪਿੱਛੇ ਸ਼ਰਮਾਂਦੀ ਲਛਮੀ — ਇਹ ਸਭ ਅੱਖਾਂ ਮੁੰਦ ਕੇ ਵੀ ਉਹ ਵੇਖ ਸਕਦਾ ਸੀ। ਕੋਲੋਂ ਹੀ ਲੰਘ ਰਹੇ ਬਲਦਾਂ ਨੂੰ ਉਹਨੇ ਉਕਸਾਇਆ। ਲਛਮੀ ਸਰਕੰਡਿਆਂ ਦੇ ਵਿਚ ਹੀ ਹਰੇ ਘਾਹ 'ਤੇ ਬੈਠ ਗਈ। ਉਸ ਨੇ ਆਪਣੇ ਪੈਰ ਤਲਾਅ ਵਿਚ ਲਮਕਾ ਦਿੱਤੇ। ਪਿੱਛੇ ਸਰਕੰਡਿਆਂ ਦਾ ਝੁਰਮਟ ਸੀ। ਇਸ ਵਿਰਾਟ ਸੰਸਾਰ ਵਿਚ ਇਕਾਂਤ ਵਿਚ ਇਕੱਲਿਆਂ ਬੈਠਿਆਂ ਜਾ ਸਕਦਾ ਸੀ। ਸਰਕੰਡਿਆਂ ਵਿਚ

ਕਲੀਆਂ ਆ ਗਈਆਂ ਸਨ। ਕੁਝ ਦਿਨਾਂ ਵਿਚ ਉਨ੍ਹਾਂ ਦੇ ਸਫ਼ੈਦ ਸਫ਼ੈਦ ਫੁੱਲ ਮਹਿਕਣਗੇ। ਉਹਨੇ ਇਕ ਸਰਕੰਡਾ ਤੋੜਿਆ ਤੇ ਪਾਣੀ ਦੀ ਉੱਪਰਲੀ ਸਤ੍ਹਾ 'ਤੇ ਕੁਝ ਲਿਖਿਆ। ਪਾਣੀ ਦੀ ਸਤਾਹ 'ਤੇ ਬਣੇ ਆਕਾਸ਼ ਦੇ ਚਿੱਤਰ ਨੂੰ ਉਸ ਨੇ ਹਿਲਾ ਦਿੱਤਾ। ਛੋਟੀਆਂ ਛੋਟੀਆਂ ਲਹਿਰਾਂ ਉਸ ਛੋਟੇ ਜਿਹੇ ਤਲਾਅ ਵਿਚ ਉੱਠਣ ਲੱਗੀਆਂ। ਇਨ੍ਹਾਂ ਤਰੰਗਾਂ ਵਿਚ ਆਕਾਸ਼ ਤੇ ਬੱਦਲ ਹਿਲੋਰੇ ਜਿਹੇ ਲੈਂਦੇ ਲੱਗਦੇ ਸਨ। ਤਰੰਗਾਂ ਲਹਿਰਾਉਂਦੀਆਂ ਹੋਈਆਂ ਦੂਰ ਜਾ ਰਹੀਆਂ ਸਨ। ਉਸ ਤਰ੍ਹਾਂ ਜਿਵੇਂ ਬੱਦਲ ਆਕਾਸ਼ ਨੂੰ ਘੇਰ ਲੈਂਦੇ ਸਨ। ਆਹਿਸਤਾ ਆਹਿਸਤਾ, ਚੁੱਪ ਚਾਪ ਪਾਣੀ ਦੀਆਂ ਲਹਿਰਾਂ ਉੱਠਦੀਆਂ ਤੇ ਹਟਕੋਲੇ ਖਾਂਦੀਆਂ ਦੂਰ ਜਾ ਰਹੀਆਂ ਸਨ। ਇਕ ਛੋਟੀ ਜਿਹੀ ਮੱਛੀ ਲਛਮੀ ਦੇ ਪੈਰ ਦੀ ਉਂਗਲੀ 'ਤੇ ਗੁਦਗੁਦੀ ਕਰ ਕੇ ਚਲੀ ਗਈ। ਉਸ ਦੇ ਸਪਰਸ਼ ਨਾਲ ਲਛਮੀ ਕੰਬ ਗਈ। ਸਰਕੰਡਾ ਪਾਣੀ ਵਿਚ ਸੁਟ ਕੇ ਉਹ ਘਾਹ 'ਤੇ ਪੈ ਗਈ। ਪਰ ਪਾਣੀ ਵਿਚ ਪੈਰ ਘੁਮਾਂਦੀ ਰਹੀ। ਉਹ ਨਹੀਂ ਸੀ ਜਾਣਦੀ ਕਿ ਉਸ ਦੀ ਸਾੜ੍ਹੀ ਭਿੱਜ ਕੇ ਉਸ ਦੇ ਪੈਰਾਂ ਵਿਚ ਲਿਪਟ ਗਈ ਹੈ। ਲਛਮੀ ਚਾਹੁੰਦੀ ਸੀ ਕਿ ਉਹ ਮੱਛੀ ਫਿਰ ਆ ਕੇ ਉਸ ਨੂੰ ਗੁਦਗੁਦੀ ਕਰੇ। ਇਹ ਸੋਚਦੀ ਹੋਈ ਉਹ ਆਕਾਸ਼ ਨੂੰ ਨਿਹਾਰ ਰਹੀ ਸੀ।

ਅਨਜਾਣੇ ਹੀ, ਮਾਨੋ ਕਿਤੋਂ ਆਕਾਸ਼ ਤੋਂ ਉਹਨੂੰ ਕਿਸੇ ਦੇ ਆਉਣ ਦੀ ਆਹਟ ਸੁਣਾਈ ਦਿੱਤੀ। ਲਛਮੀ ਘਬਰਾ ਕੇ ਬੈਠ ਗਈ। ਉਹਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ। ਸਰਕੰਡਿਆਂ ਦੇ ਪਿੱਛੇ, ਇਕ ਗਜ਼ ਦੀ ਦੂਰੀ ਤੇ ਰਾਜੂ ਖੜਾ ਸੀ। ਜੇ ਉਹਨੇ ਦੇਖ ਲਿਆ ਤਾਂ ? ਜੇ ਨਹੀਂ ਵੇਖਿਆ ਤਾਂ ਦਿਲ ਦੀ ਇਹ ਧੜਕਣ ਕਿਹੜੇ ਕੰਮ ਦੀ ? ਉਹ ਜਾਣਦੀ ਸੀ ਕਿ ਰਾਜੂ ਉਥੇ ਆਏਗਾ। ਜੇ ਉਹ ਸੋਚੇ ਕਿ ਉਹ ਸਰਕੰਡਿਆਂ ਦੇ ਪਿੱਛੇ ਲੁਕ ਗਈ ਸੀ ਤਾਂ ? ਆਖ਼ਰ, ਉਹ ਉਥੇ ਬੈਠੀ ਰਹੇ ਤੇ ਉਹ ਵੇਖੇ ਤਕ ਨਾ, ਤਾਂ ? ਤਲਾਅ ਵੀ ਤਾਂ ਉਹਨਾਂ ਦਾ ਹੀ ਹੈ। ਤਲਾਅ ਨਾਲ ਉਨ੍ਹਾਂ ਦੇ ਖੇਤ ਦੀ ਹੱਦ ਲੱਗਦੀ ਹੈ। ਉਹਨਾਂ ਦੇ ਖੇਤ ਦੀ ਹੱਦ 'ਤੇ ਹੀ ਤਲਾਅ ਆਉਂਦਾ ਹੈ। ਉਹ ਰੋਜ਼ ਉਥੇ ਆ ਕੇ ਬੈਠ ਜਾਂਦੀ ਸੀ, ਇਸ ਲਈ ਨਹੀਂ ਕਿ ਕੋਈ ਆਏ ਤੇ ਉਸ ਨੂੰ ਦੇਖੇ ਜਾਂ ਨਾ ਦੇਖੇ। ਤਾਂ ਫਿਰ ਉਹ ਉਥੇ ਕਿਉਂ ਆਉਂਦੀ ਸੀ ? ਰਾਜੂ ਲਈ ਹੀ ਨਾ ? ਨਹੀਂ ਤਾਂ। ਮਹਿਜ਼ ਇਸ ਲਈ ਕਿ ਉਹ ਆਉਣਾ ਚਾਹੁੰਦੀ ਸੀ। ਰਾਜੂ ਨੇ ਉਹਨੂੰ ਵੇਖ ਕੇ ਕੋਈ ਗੱਲਬਾਤ ਕੀਤੀ ਤਾਂ ? ਬਸ, ਉਹ ਸ਼ਰਮ ਦੇ ਮਾਰੇ ਮਰ ਜਾਏਗੀ। ਅੱਠ ਸਾਲ ਪਹਿਲਾਂ ਤਾੜ ਦੇ ਫਲਾਂ ਦੇ ਮਾਮਲੇ ਵਿਚ ਉਹਦੇ ਨਾਲ ਥੋੜ੍ਹਾ ਜਿਹਾ ਝਗੜਾ ਹੋ ਗਿਆ ਸੀ। ਉਸ ਨੇ ਉਸ ਤੋਂ ਬਾਦ ਉਸ ਨਾਲ ਕਦੇ ਗੱਲਬਾਤ ਨਹੀਂ ਸੀ ਕੀਤੀ। ਇਕ ਵਾਰ ਉਹ ਮਾਤਾ ਦੇ ਮੰਦਰ ਵਿਚ ਪੈਰ ਰੱਖ ਰਹੀ ਸੀ ਕਿ ਉਹ ਵੀ ਅੰਦਰੋਂ ਆ ਰਿਹਾ ਸੀ, ਉਹ ਡਿੱਗਦਿਆਂ ਡਿੱਗਦਿਆਂ ਮਸਾਂ ਬਚੀ। ਉਹ ਮੁਸ-ਕਰਾਉਂਦਾ ਹੋਇਆ ਇਕ ਪਾਸੇ ਹੋ ਗਿਆ ਸੀ। ਉਹ ਇੰਨੀ ਸ਼ਰਮਾ ਗਈ ਸੀ ਕਿ ਉਹ ਆਪਣਾ ਕਦਮ ਅੱਗੇ ਵੀ ਨਾ ਰੱਖ ਸਕੀ।

"ਮਾ ਤੋਂ ਕੀ ਮੰਗਣ ਦੀ ਸੋਚ ਰਹੀ ਏਂ ?" ਉਸ ਨੇ ਸ਼ਰਾਰਤ ਭਰਿਆ ਪ੍ਰਸ਼ਨ ਕੀਤਾ।

ਲਛਮੀ ਦਾ ਜੀਅ ਕਰ ਰਿਹਾ ਸੀ ਕਿ ਉਹ ਪੁੱਛੇ ਕਿ ਤੂੰ ਕੀ ਮੰਗ ਕੇ ਆ ਰਿਹਾ ਏਂ ? ਪਰ ਕਿਵੇਂ ਪੁੱਛਦੀ ? ਉਹ ਝਟ ਅੰਦਰ ਭੱਜ ਗਈ ।

ਮੰਦਰ ਦੇ ਪੁਜਾਰੀ ਨੇ ਸਭ ਕੁਝ ਚੁੱਪਚਾਪ ਵੇਖ ਲਿਆ ਸੀ । ਉਹ ਸਭ ਜਾਣਦਾ ਸੀ । ਇਹ ਉਸ ਨੇ ਆਪਣੇ ਹਾਸੇ ਤੋਂ ਹੀ ਸਪੱਸ਼ਟ ਕਰ ਦਿੱਤਾ ਸੀ । ਪੁਜਾਰੀ ਨੇ ਫੁੱਲਾਂ ਦਾ ਥਾਲ ਉਹਦੇ ਹੱਥੋਂ ਲੈ ਲਿਆ । ਉਸ ਨੇ ਲਛਮੀ ਦੇ ਮਨ ਦੇ ਅਰਮਾਨਾਂ ਦੇ ਬਾਰੇ ਵਿਚ ਮਾਤਾ ਨੂੰ ਨਿਵੇਦਨ ਕੀਤਾ । ਉਹ ਉਸ ਦੇ ਅਸ਼ੀਰਵਾਦ ਦੀ ਕਾਮਨਾ ਕਰ ਰਿਹਾ ਸੀ, ਲਛਮੀ ਇਹ ਜਾਣਦੀ ਸੀ । ਸਰਕੰਡਿਆਂ ਦੇ ਝੁਰਮਟ ਤੋਂ ਪਰਾਂ ਰਾਜੂ ਬੜੇ ਜੋਸ਼ ਨਾਲ ਕਹਿ ਰਿਹਾ ਸੀ, "ਇਸ ਵਾਰ ਹੋਣ ਦਿਉ, ਫਿਰ ਇਨ੍ਹਾਂ ਮੁੰਡੇਰਾਂ ਨੂੰ ਹਟਾ ਕੇ, ਦੋਵਾਂ ਖੇਤਾਂ ਨੂੰ ਮਿਲਾ ਦਿਆਂਗੇ ।"

"ਇਹਨਾਂ ਨੂੰ ਮਿਲਾ ਦਿੱਤਾ ਗਿਆ ਤਾਂ ਕਿਵੇਂ ਪਤਾ ਲੱਗੇਗਾ ਕਿ ਰਮਈਆ ਚੌਧਰੀ ਦਾ ਕਿਹੜਾ ਖੇਤ ਹੈ ਤੇ ਸਾਡਾ ਕਿਹੜਾ ?" ਗੰਗਪਾ ਨੇ ਕਿਹਾ ।

"ਉਏ ਦਸਤਾਵੇਜ਼ ਵਿਚ ਲਿਖਿਆ ਤਾਂ ਹੈ ਕਿ ਕਿਹਦੀ ਕਿੰਨੀ ਜ਼ਮੀਨ ਹੈ । ਸਾਰੇ ਮਿਲ ਕੇ ਹੱਲ ਜੋਤ ਦੇਵਾਂਗੇ, ਖੁਦ ਖੇਤੀ ਕਰਾਂਗੇ, ਫ਼ਸਲ ਪੈਦਾ ਕਰਾਂਗੇ ਤੇ ਜਿਹਦੀ ਜਿੰਨੀ ਜ਼ਮੀਨ ਹੈ, ਉਹਦੇ ਅਨੁਸਾਰ ਪੈਦਾਵਾਰ ਦੀ ਵੰਡ ਕਰ ਲਵਾਂਗੇ । ਉਨ੍ਹਾਂ ਦੇਸ਼ਾਂ ਵਿਚ ਛੋਟੇ ਖੇਤ ਨਹੀਂ ਹੁੰਦੇ । ਜੇ ਔਜ਼ਾਰ ਨਾ ਹੋਣ, ਤਾਂ ਟਰੈਕਟਰਾਂ ਨਾਲ ਖੇਤੀ ਕਰਨਾ ਫਾਇਦੇਮੰਦ ਨਹੀਂ ਹੁੰਦਾ ।"

"ਜੇ ਇਹੀ ਗੱਲ ਹੈ ਤਾਂ ਸਾਰੇ ਪਿੰਡ ਦੇ ਲੋਕ ਕੱਠੇ ਕੀਤੇ ਜਾ ਸਕਦੇ ਹਨ" ਗੰਗਪਾ ਨੇ ਅੱਖਾਂ ਦੀਆਂ ਸੇਲੀਆਂ ਚੜ੍ਹਾਂਦਿਆਂ ਕਿਹਾ । ਉਸ ਵੇਲੇ ਸਰਕੰਡਿਆਂ ਵਿਚ ਹਿਲਜੁਲ ਜਿਹੀ ਹੋਈ ਤੇ ਉਨ੍ਹਾਂ ਵਿਚੋਂ ਲਛਮੀ ਬਿਜਲੀ ਦੀ ਤਰ੍ਹਾਂ ਨਿਕਲੀ । ਡਰ, ਚਿੰਤਾ, ਸ਼ਰਮ, ਇਨ੍ਹਾਂ ਸਾਰੀਆਂ ਨੇ ਲਛਮੀ ਦੀ ਚਾਲ ਨੂੰ ਹਿਰਨ ਦੀ ਤਰ੍ਹਾਂ ਬਣਾ ਦਿੱਤਾ ਸੀ । ਗੰਗਪਾ ਘਬਰਾ ਕੇ ਇਕ ਪਾਸੇ ਝੁਕ ਜਿਹਾ ਗਿਆ । ਰਾਜੂ ਉਸ 'ਬਿਜਲੀ' ਨੂੰ ਪਹਿਚਾਣ ਗਿਆ । ਸ਼ਾਇਦ ਰਾਜੂ ਦੀਆਂ ਨਜ਼ਰਾਂ ਨੇ ਲਛਮੀ ਦੇ ਪੈਰਾਂ ਵਿਚ ਇਕ ਛਿਣ 'ਚ ਬੇੜੀਆਂ ਪਾ ਦਿੱਤੀਆਂ ਸਨ ਜਾਂ ਸ਼ਾਇਦ ਰਾਮੀ ਦੀ ਘਾਹ ਦੀ ਟੋਕਰੀ ਰਾਹ ਵਿਚ ਆ ਗਈ ਸੀ । ਲਛਮੀ ਰੁਕ ਗਈ । ਨਿਢਾਲ ਹੋ ਗਈ । ਰਾਜੂ ਦੀ ਮੁਸਕਰਾਹਟ ਨੇ ਰਾਮੀ ਦੇ ਕਹਿਕਹੇ ਨੇ ਤੇ ਉਸ ਦੀ ਆਪਣੀ ਸ਼ਰਮ ਨੇ ਲਛਮੀ ਨੂੰ ਸਾਹ ਤਕ ਨਾ ਲੈਣ ਦਿੱਤਾ । ਉਸ ਨੂੰ ਜਿਵੇਂ ਸੱਪ ਸੁੰਘ ਗਿਆ ਹੋਵੇ । ਉਹ ਚਾਹੁੰਦੀ ਸੀ ਕਿ ਉਹ ਘਾਹ ਜਾਂ ਕਾਲੀ ਮਿੱਟੀ ਵਿਚ ਸਮਾ ਜਾਏ, ਕਿਤੇ ਗਵਾਚ ਜਾਏ ।

"ਛੋਟੇ ਜ਼ਿਮੀਂਦਾਰ, ਖੜੇ ਖੜੇ ਦੇਖ ਕੀ ਰਹੇ ਹੋ ? ਹੱਥਾਂ ਦਾ ਸਹਾਰਾ ਦੇ ਕੇ ਉਠਾਉ ਨਾ ?" ਸ਼ਰਾਰਤੀ ਰਾਮੀ ਨੇ ਕਿਹਾ ।

"ਛੀ, ਜਾ, ਕਿਤੇ ਸ਼ਰਮ ਹਯਾ ਹੋਵੇ ਤਾਂ ਹੀ ਨਾ ।" ਲਛਮੀ ਨੇ ਕਿਹਾ ।

ਉਹ ਪਿੱਛੇ ਮੁੜ ਕੇ ਵੇਖ ਨਹੀਂ ਸੀ ਸਕਦੀ, ਕਿਤੇ ਇਹ ਨਾ ਹੋਵੇ ਕਿ ਰਾਜੂ ਆ ਰਿਹਾ ਹੋਵੇ । ਇਸੇ ਫਿਕਰ ਵਿਚ ਉਹਨੇ ਉੱਠਣਾ ਚਾਹਿਆ । ਤਾਂ ਉਹਨੂੰ ਪਤਾ ਲੱਗਾ ਕਿ ਉਸ ਦੇ ਪੈਰ ਨੂੰ ਮੋਚ ਆ ਗਈ ਸੀ । ਉਹ ਦਰਦ ਦੇ ਕਾਰਨ ਚਿੱਲਾ ਵੀ ਨਹੀਂ ਸੀ ਸਕਦੀ, ਰਾਜੂ ਜੁ ਪਿੱਛੇ ਖੜਾ ਸੀ । ਉਹ ਨੱਠਿਆ ਹੋਇਆ ਆਇਆ । ਦੂਜੇ

ਪਾਸਿਉਂ ਮਾਨੋ, ਕਬੂਤਰ ਦੀ ਤਰ੍ਹਾਂ ਮੱਲੀ ਉੱਡਦੀ ਹੋਈ ਆਈ। ਦੋਵਾਂ ਨੇ ਉਸ ਦੇ ਦੋਵਾਂ ਹੱਥਾਂ ਨੂੰ ਫੜ ਕੇ ਉਠਾਇਆ। ਰਾਜੂ ਦੇ ਸਪਰਸ਼ ਦੀ ਦੇਰ ਸੀ ਕਿ ਲਛਮੀ ਦੇ ਸਰੀਰ ਵਿਚ ਇਕ ਅਜੀਬ ਝਰਨਾਟ ਜਿਹੀ ਉੱਠੀ।

"ਕੋਈ ਜ਼ਰੂਰਤ ਨਹੀਂ, ਛੱਡੋ, ਮੈਂ ਤੁਰ ਸਕਦੀ ਹਾਂ", ਲਛਮੀ ਨੇ ਕਿਹਾ।

"ਕੋਈ ਗੱਲ ਨਹੀਂ, ਉੱਠ ਵੀ", ਰਾਜੂ ਨੇ ਕਿਹਾ।

"ਤੂੰ ਛੱਡ ਦੇ, ਮੈਂ ਲੈ ਜਾਵਾਂਗੀ", ਮੱਲੀ ਨੇ ਕਿਹਾ।

"ਓ ਭਈ, ਉਹ ਕਿੱਦਾਂ ਛੱਡੇ, ਪੈਰ ਨੂੰ ਮੋਚ ਆਈ ਹੀ ਉਨ੍ਹਾਂ ਲਈ ਹੈ", ਰਾਮੀ ਨੇ ਕਿਹਾ।

"ਜਾ ਵੀ, ਹੁਣ ਮੂੰਹ ਬੰਦ ਕਰ।" ਮੱਲੀ ਨੇ ਉਹਨੂੰ ਝਿੜਕਿਆ।

ਰਾਜੂ ਨੇ ਉਹਦਾ ਹੱਥ ਨਹੀਂ ਛੱਡਿਆ। ਉਹ ਛੱਡ ਦੇਵੇ ਤਾਂ ਚੰਗਾ ਹੈ, ਨਾ ਛੱਡੇ ਤਾਂ ਹੋਰ ਵੀ ਚੰਗਾ ਹੈ। ਲਛਮੀ, ਮੱਲੀ ਦੇ ਮੋਢਿਆਂ 'ਤੇ ਝੁਕ ਗਈ। ਰਾਜੂ ਉਹਨੂੰ ਟਿਊਬਵੈਲ ਤਕ ਤੁਰਾ ਕੇ ਲੈ ਗਿਆ। ਜੇ ਕੋਈ ਆਲੇ ਦੁਆਲੇ ਨਾ ਹੁੰਦਾ ਤਾਂ ਰਾਜੂ ਉਸ ਨੂੰ ਚੁਕ ਕੇ ਲੈ ਜਾਂਦਾ ਤੇ ਗੱਡੇ 'ਤੇ ਬਿਠਾ ਦਿੰਦਾ। ਜੇ ਕੋਈ ਨਾ ਹੁੰਦਾ ਤਾਂ ਲਛਮੀ ਵੀ ਉਹਦੀ ਛਾਤੀ ਨਾਲ ਲੱਗ ਜਾਂਦੀ। ਕਹਿਣ ਦਾ ਭਾਵ ਇਹ ਹੈ ਕਿ ਸੁਪਨੇ ਵਿਚ ਜੇ ਉਹਦੇ ਪੈਰ ਨੂੰ ਮੋਚ ਆ ਜਾਂਦੀ, ਤਾਂ ਉਹ ਦੋਵੇਂ ਹੱਥਾਂ ਨਾਲ ਚੁਕ ਕੇ ਗੱਡੇ ਤੇ ਬਿਠਾਉਂਦਾ ਤੇ ਗੱਡੇ ਦੇ ਚਲਣ ਤੋਂ ਬਾਦ ਵੀ ਇਹ ਸੁਪਨਾ ਆਉਂਦਾ ਰਹਿੰਦਾ।

"ਛੱਤੀ ਰੁਪਏ", ਧਰਮ ਰਾਜੂ ਨੇ ਕਿਹਾ।

"ਸਤਾਈ ਹੀ ਤਾਂ ਬਣਦੇ ਨੇ", ਕਿਸਾਨ ਨੇ ਕਿਹਾ, "ਚੌਦਾਂ ਜ਼ਮੀਨ ਦੇ ਮਾਮਲੇ ਦੇ ਤੇ ਤੇਰਾਂ ਸਿੰਚਾਈ ਦੇ।"

"ਹੋਰ ਕੀ, ਹਿਸਾਬ ਤਾਂ ਬਹੁਤ ਸਿੱਖ ਗਿਐਂ — ਤੀਜੀ ਫ਼ਸਲ ਦੇ ਪਾਣੀ ਦਾ ਮਾਮਲਾ, ਨੌ ਰੁਪਏ, ਕੀ ਤੇਰਾ ਬਾਪ ਦੇਵੇਗਾ ?"

"ਮੁਨਸ਼ੀ ਜੀ ਇਹ ਗੱਲ ਨਹੀਂ ਹੈ। ਸਰਕਾਰ ਨੇ ਅਖ਼ਬਾਰ ਵਿਚ ਛਪਵਾਇਆ ਤਾਂ ਸੀ ਕਿ ਜੇ ਕੋਈ ਤੀਜੀ ਫ਼ਸਲ ਪੈਦਾ ਕਰੇਗਾ, ਤਾਂ ਉਹਨੂੰ ਵੱਖਰਾ ਪਾਣੀ ਦਾ ਮਾਮਲਾ ਨਹੀਂ ਦੇਣਾ ਪਏਗਾ। ਫਿਰ ਨਹਿਰ ਵਿਚ ਤਾਂ ਪਾਣੀ ਹੈ ਹੀ ਨਹੀਂ ਸੀ। ਤੀਜੀ ਫ਼ਸਲ ਅਸੀਂ ਤਲਾਅ ਦੇ ਪਾਣੀ ਤੋਂ ਹੀ ਤਾਂ ਪੈਦਾ ਕੀਤੀ ਸੀ।

"ਉਏ, ਤੁਹਾਡੀ ਸਾਰਿਆਂ ਦੀ ਅਕਲ ਬਹੁਤ ਵਧ ਗਈ ਹੈ। ਜਦੋਂ ਤਕ ਅੰਗਰੇਜ਼ ਰਹੇ, ਤੁਸੀਂ ਜ਼ਬਾਨ ਤਕ ਨਹੀਂ ਖੋਲ੍ਹੀ। ਦੇਸ਼ ਆਜ਼ਾਦ ਕੀ ਹੋਇਆ ਕਿ ਬਰਬਾਦ ਹੋ ਗਿਆ। ਕਹਿੰਦਾ ਹੈ ਕਿ ਤਲਾਅ ਦੇ ਪਾਣੀ ਨਾਲ ਸਿੰਚਾਈ ਕੀਤੀ ਸੀ, ਪਰ ਤਲਾਅ ਵਿਚ ਕੀ ਨਹਿਰ ਦਾ ਪਾਣੀ ਨਹੀਂ ਆਇਆ ਸੀ ?"

"ਪਤਾ ਨਹੀਂ ਤੁਹਾਡੇ ਕੀ ਕਾਇਦੇ ਕਾਨੂੰਨ ਹਨ ? ਮੈਂ ਮੁਨਾਸਿਬ (ਗ੍ਰਾਮ ਅਧਿਕਾਰੀ) ਤੋਂ ਪੁੱਛ ਕੇ ਆਇਆ ਹਾਂ। ਉਹ ਵੀ ਕਹਿ ਰਹੇ ਹਨ ਕਿ ਵੱਖਰਾ ਮਾਮਲਾ ਦੇਣ ਦੀ ਕੋਈ ਲੋੜ ਨਹੀਂ ਹੈ।"

"ਚੰਗਾ ਜੇ ਉਹਨਾਂ ਤੋਂ ਪੁੱਛ ਆਇਆ ਹੈਂ, ਤਾਂ ਜਿੰਨਾ ਤੂੰ ਚਾਹੁੰਦਾ ਹੈਂ ਓਨਾ ਹੀ

ਦੇ ਜਾ। ਕਲ ਮਾਲਗੁਜ਼ਾਰੀ ਵਿਚ ਜਿਹੜਾ ਨੁਕਸਾਨ ਹੋਵੇਗਾ ਤਾਂ ਕਹਾਂਗਾ ਕਿ ਉਹ ਵੀ ਉਹਨੂੰ ਭਰੇ। ਪੈਸੇ ਫੜਾ, ਮੈਨੂੰ ਜ਼ਰਾ ਉਧਰ ਜ਼ਰੂਰੀ ਕੰਮ ਹੈ।"

ਹਨ੍ਹੇਰਾ ਹੁੰਦਿਆਂ ਹੀ ਧਰਮ ਰਾਜੂ ਦਾ 'ਉਧਾਰ ਦਾ ਕੰਮ' ਹੋਰ ਜ਼ਰੂਰੀ ਹੋ ਜਾਂਦਾ ਸੀ। ਅਗਰ 'ਉਧਰ ਦਾ ਕੰਮ' ਵਿਚ ਕਿਸੇ ਪ੍ਰਕਾਰ ਦਾ ਵਿਘਨ ਹੁੰਦਾ ਤਾਂ ਉਹਨੂੰ ਖਿੱਝ ਚੜ੍ਹਦੀ। ਕਿਸਾਨ ਤੋਂ ਪੈਸਾ ਲੈ ਕੇ, ਉਹ ਉੱਠਣ ਹੀ ਲੱਗਾ ਸੀ ਕਿ ਲਿੰਗਰਾਜੂ ਆ ਗਿਆ।

"ਮੈਨੂੰ ਪੰਜਾਹ ਰੁਪਏ ਚਾਹੀਦੇ ਨੇ", ਉਸ ਨੇ ਕਿਹਾ।

"ਕਾਣੀ ਕੌਡੀ ਨਹੀਂ ਦਊਂਗਾ, ਰੁਪਏ ਕੀ ਰੁੱਖਾਂ ਨੂੰ ਲੱਗਦੇ ਨੇ? ਚਲ ਆਪਣੇ ਕਮਰੇ ਵਿਚ।"

"ਮੈਨੂੰ ਪੰਜਾਹ..."

ਮੁਨਸ਼ੀ ਤਾਂ 'ਉਧਰ ਦੇ ਕੰਮ' ਦੀ ਜਲਦੀ ਵਿਚ ਸੀ। ਉਹ ਗੁੱਸੇ ਵਿਚ ਅੱਗ ਭਬੂਕਾ ਹੋ ਗਿਆ। ਉਹਨੇ ਆਪਣੇ ਲੜਕੇ ਨੂੰ ਫੜ ਲਿਆ, ਉਹਦੇ ਕਮਰੇ ਵਿਚ ਲੈ ਗਿਆ ਤੇ ਦਰਵਾਜ਼ਾ ਬੰਦ ਕਰ ਕੇ ਕੁੰਡੀ ਲਾ ਦਿੱਤੀ। ਇਹ ਤਾਂ ਲਿੰਗਰਾਜੂ ਲਈ ਰੋਜ਼ ਦੀ ਗੱਲ ਸੀ, ਕਿਉਂਕਿ ਇਹ ਉਹਦੀ ਆਦਤ ਬਣ ਗਈ ਸੀ। ਇਸ ਲਈ ਉਹਨੇ ਜ਼ਿਆਦਾ ਤਕਰਾਰ ਨਹੀਂ ਕੀਤਾ। ਪਰ ਬਾਪ ਦੇ ਕੁੰਡੀ ਲਗਾਉਣ ਤੋਂ ਪਹਿਲਾਂ ਉਹਨੇ ਇਕ ਗੱਲ ਜ਼ਰੂਰ ਕਹੀ, "ਮਰਨ ਤੋਂ ਪਹਿਲਾਂ ਮਾਂ ਦੇ ਨਾਂ ਪੱਚੀ ਹਜ਼ਾਰ ਦਾ ਬੀਮਾ ਕਰਾ ਕੇ ਉਹਨੂੰ ਹੜਪ ਲਿਆ ਤੇ ਹੁਣ ਪੰਜਾਹ ਰੁਪਏ ਮੰਗਣ 'ਤੇ ਨੱਕ ਚੜ੍ਹਾਂਦਾ ਹੈ।

"ਉਏ ਬੇਵਕੂਫਾ, ਊਲ ਜਲੂਲ ਬਕਵਾਸ ਕੀਤਾ ਤਾਂ ਚਮੜੀ ਉਧੇੜ ਦਿਆਂਗਾ। ਖ਼ੂਨ ਪਸੀਨੇ ਦੀ ਕਮਾਈ ਹੈ। ਖਾ ਪੀ ਕੇ ਘਰ ਵਿਚ ਕਿਉਂ ਨਹੀਂ ਪਿਆ ਰਹਿੰਦਾ? ਕਿਉਂ ਐਵੇਂ ਫਾਲਤੂ ਦੀਆਂ ਜਬਲੀਆਂ ਮਾਰਦਾ ਹੈਂ।"

ਧਰਮ ਰਾਜੂ ਨੇ ਕਦੇ ਲਿੰਗਰਾਜੂ, ਤੇ ਹੱਥ ਨਹੀਂ ਚੁੱਕਿਆ ਸੀ। ਲਿੰਗਰਾਜੂ ਨੇ ਵੀ ਕਦੇ ਬਾਪ ਦੀ ਮੁਖਾਲਫਤ ਨਹੀਂ ਸੀ ਕੀਤੀ।

ਲਿੰਗਰਾਜੂ ਜਾਣਦਾ ਸੀ ਕਿ ਧਰਮ ਰਾਜੂ ਦਾ 'ਉਧਰ ਦਾ ਕੰਮ' ਮੰਗਮਾ ਦੇ ਘਰ ਜਾਣਾ ਸੀ। ਧਰਮ ਰਾਜੂ ਵੀ ਇਹ ਜਾਣਦਾ ਸੀ ਕਿ ਲਿੰਗਰਾਜੂ ਵੀ ਉਥੇ ਜਾਣਾ ਚਾਹੁੰਦਾ ਹੈ। ਤਾਂ ਵੀ, ਅਜੇ ਤਕ ਬਾਪ ਬੇਟੇ ਵਿਚ ਮੰਗੀ ਦੇ ਬਾਰੇ ਸਾਫ਼ ਸਾਫ਼ ਗੱਲ ਕਦੇ ਨਹੀਂ ਹੋਈ ਸੀ। ਧਰਮ ਰਾਜੂ ਇਹ ਵੀ ਜਾਣਦਾ ਸੀ ਕਿ ਉਸ ਦਾ ਲੜਕਾ ਪੰਜਾਹ ਰੁਪਏ ਮੰਗਮਾ ਲਈ ਮੰਗ ਰਿਹਾ ਸੀ। ਉਹ ਇਹ ਨਹੀਂ ਸੀ ਚਾਹੁੰਦਾ ਕਿ ਲਿੰਗਰਾਜੂ ਮੰਗੀ ਨੂੰ ਮੂੰਹ ਮੰਗਿਆ ਦੇ ਕੇ ਉਹਦਾ ਗੁਲਾਮ ਹੋ ਜਾਏ। ਧਰਮ ਰਾਜੂ ਨੂੰ ਯਕੀਨ ਸੀ ਕਿ ਲਿੰਗਰਾਜੂ ਦਾ ਮੰਗੀ ਨੂੰ ਚਾਹੁਣਾ ਬੇ-ਮਤਲਬ ਸੀ ਤੇ ਬੇਵਕੂਫੀ ਸੀ। ਜੇ ਮੰਗਮਾ ਕੋਲ ਨਾ ਜਾ ਕੇ ਉਹ ਕਿਸੇ ਹੋਰ ਦੇ ਕੋਲ ਜਾਂਦਾ ਤਾਂ ਧਰਮ ਰਾਜੂ ਨੂੰ ਕੋਈ ਇਤਰਾਜ਼ ਨਹੀਂ ਸੀ। ਉਹ ਜਵਾਨ ਸੀ। ਮੰਗਮਾ ਚੋਰ ਤੇ ਚਾਲਾਕ ਸੀ। ਉਹ ਜਾਣ ਬੁਝ ਕੇ ਉਹਨੂੰ ਭੜਕਾ ਰਹੀ ਸੀ। ਕਿਉਂ? ਇਸ ਲਈ ਕਿ ਉਸ ਤੋਂ ਪੈਸੇ ਬਟੋਰ ਸਕੇ। ਧਰਮ ਰਾਜੂ ਨੇ ਸੋਚਿਆ ਕਿ ਜਲਦੀ ਉਹਦਾ ਵਿਆਹ ਕਰ ਦੇਣਾ ਚਾਹੀਦਾ ਹੈ। ਉਸ ਨੇ ਇਸ ਲਈ ਕੋਸ਼ਿਸ਼ ਵੀ ਬਹੁਤ ਕੀਤੀ, ਪਰ ਉਸ ਚੁਗਲਖੋਰ ਲਚੱਨਨ

ਸ਼ਾਸਤਰੀ ਦੀ ਵਜਹ ਕਰ ਕੇ ਇਕ ਚੰਗਾ ਸੰਬੰਧ ਐਵੇਂ ਹੀ ਹੱਥੋਂ ਨਿਕਲ ਗਿਆ। ਉਹਨੇ ਲੜਕੀ ਦੇ ਘਰ ਵਾਲਿਆਂ ਨੂੰ ਕਹਿ ਦਿੱਤਾ ਕਿ ਉਹਨੇ ਪਤਨੀ ਦੇ ਨਾਂ 'ਤੇ ਬਹੁਤ ਵੱਡੀ ਰਕਮ ਦਾ ਬੀਮਾ ਕਰਵਾਇਆ ਸੀ ਤੇ ਪੈਸੇ ਲਈ ਉਹਨੂੰ ਮਾਰ ਦਿੱਤਾ ਸੀ। ਘੱਟੋ-ਘੱਟ ਉਸ ਨੂੰ ਤਾਂ ਅਕਲ ਹੋਣੀ ਚਾਹੀਦੀ ਸੀ। ਜਦੋਂ ਦੇਖਿਆ ਕਿ ਪਤਨੀ ਦੀ ਹਾਲਤ ਸੁਧਰਨ ਵਾਲੀ ਨਹੀਂ ਤਾਂ ਡਾਕਟਰ ਨੂੰ ਰਿਸ਼ਵਤ ਦੇ ਕੇ ਬੀਮਾ ਕਰਵਾ ਲਿਆ। ਇਹਦੇ ਵਿਚ ਖਰਾਬੀ ਵੀ ਕੀ ਹੈ? ਪਰ ਜਦੋਂ ਇਹੀ ਗੱਲ ਉਹਦੇ ਲੜਕੇ ਨੇ ਕਹੀ ਤਾਂ ਉਹਨੂੰ ਗਰਮੀ ਆ ਗਈ ਤੇ ਦਰਵਾਜ਼ਾ ਬੰਦ ਕਰ ਕੇ ਤੁਰ ਆਇਆ।

ਮੰਗੀ ਕੋਹਲੂ ਤੇ ਬੈਠੀ ਹੋਈ ਸੀ। ਉਹ ਧਰਮ ਰਾਜੂ ਨੂੰ ਆਉਂਦਾ ਵੇਖ ਕੇ ਮਟਕਦੀ ਹੋਈ ਅੰਦਰ ਤੁਰ ਗਈ।

ਮੰਗੀ ਦਾ ਛੋਟਾ ਜਿਹਾ ਟੁੱਟਾ ਪੁਰਾਣਾ ਮਕਾਨ ਸੀ। ਉਹਦੇ ਦਰਵਾਜ਼ੇ ਗਲੀ ਵਿਚ ਨਹੀਂ ਸਨ ਖੁੱਲ੍ਹਦੇ। ਗਲੀ ਵਿਚੋਂ ਖਿੜਕੀਆਂ ਹੀ ਦਿਖਾਈ ਦਿੰਦੀਆਂ ਸਨ ਤੇ ਉਹ ਵੀ ਹਮੇਸ਼ਾਂ ਬੰਦ ਰਹਿੰਦੀਆਂ ਸਨ। ਘਰ ਦਾ ਵੱਡਾ ਦਰਵਾਜ਼ਾ ਵਿਹੜੇ ਦੇ ਕੋਲ ਸੀ। ਚਾਰਦੀਵਾਰੀ ਦੇ ਅੰਦਰ ਇਕ ਵੱਡੀ ਝੌਂਪੜੀ ਸੀ। ਉਸ ਵਿਚ ਕੋਹਲੂ ਸੀ। ਗਲੀ ਵਿਚੋਂ ਝੌਂਪੜੀ 'ਚ ਆਉਣ ਲਈ ਬੂਹਾ ਸੀ। ਪਰ ਇਸ ਦਾ ਅਰਥ ਇਹ ਨਹੀਂ ਕਿ ਉਸ ਵਿਚ ਦਰਵਾਜ਼ੇ ਜਾਂ ਕਿਵਾੜ ਸਨ। ਚਾਰ ਦੀਵਾਰੀ ਵਿਚ ਵੱਡਾ ਜਿਹਾ ਰਾਹ ਸੀ, ਵੱਡਾ ਇਸ ਲਈ ਕਿ ਉਸ ਵਿਚੋਂ ਵੱਡੇ ਵੱਡੇ ਟੋਕਰੇ ਬਾਹਰ ਅੰਦਰ ਲਿਆਉਣੇ ਪੈਂਦੇ ਸਨ। ਇਨ੍ਹਾਂ ਟੋਕਰਿਆਂ ਵਿਚ ਤਿਲਾਂ ਨੂੰ ਧੋਤਾ ਜਾਂਦਾ ਸੀ। ਮੰਗੀ ਜਦੋਂ ਘਰ ਵਿਚ ਜਾਣਾ ਚਾਹੁੰਦੀ ਤਾਂ ਚਾਰ ਦੀਵਾਰੀ ਦੇ ਖਾਲੀ ਰਾਹ ਤੋਂ ਝੌਂਪੜੀ ਨੂੰ ਆਉਂਦੀ ਤੇ ਝੌਂਪੜੀ ਵਿਚੋਂ ਘਰ ਤੁਰ ਜਾਂਦੀ। ਉਸ ਘਰ ਦੇ ਪਿਛਵਾੜੇ ਵਿਚ ਦਰਵਾਜ਼ਾ ਤਾਂ ਸੀ ਪਰ ਉੱਧਰ ਜਾਣ ਲਈ ਗਲੀ ਵਿਚੋਂ ਕੋਈ ਰਾਹ ਨਹੀਂ ਸੀ।

ਧਰਮ ਰਾਜੂ ਜਦੋਂ ਝੌਂਪੜੀ ਵਿਚ ਆਇਆ ਤਾਂ ਕੋਹਲੂ ਦਾ ਬਲਦ ਊਂਘ ਰਿਹਾ ਸੀ। ਉਹ ਆਪਣਾ ਪਿਛਲਾ ਪੈਰ ਕੁਝ ਘਸੀਟ ਜਿਹਾ ਰਿਹਾ ਸੀ। ਧਰਮ ਰਾਜੂ ਨੇ ਦਰਵਾਜ਼ੇ ਵਲ ਵੇਖਿਆ, ਬੂਹਾ ਅੱਧ ਖੁੱਲ੍ਹਾ ਸੀ। ਉਸ ਦੇ ਉੱਪਰ ਤੋਤਿਆਂ ਦੇ ਖਿਡੌਣੇ ਰੱਖੇ ਹੋਏ ਸਨ। ਉਹ ਤੇਲ ਨਾਲ ਇੰਨੇ ਲਿੱਬੜੇ ਹੋਏ ਸਨ ਕਿ ਹਨ੍ਹੇਰੇ ਵਿਚ ਚਮਕ ਰਹੇ ਸਨ। ਤੇਲ ਨਾਲ ਭਰੀਆਂ ਤਿਲਾਂ ਦੇ ਚੂਰੇ ਦੀਆਂ ਟਿੱਕੀਆਂ ਕੋਹਲੂ ਤੇ ਰੱਖੀਆਂ ਹੋਈਆਂ ਸਨ। ਉਸ ਵਿਚੋਂ ਇਕ ਛੋਟਾ ਜਿਹਾ ਟੁੱਕੜਾ ਲੈ ਕੇ ਧਰਮ ਰਾਜੂ ਚਬਾਣ ਲੱਗਾ। ਉਹ ਹੌਲੀ ਹੌਲੀ ਬੂਹੇ ਦੇ ਕੋਲ ਗਿਆ। ਉਸ ਨੂੰ ਹੌਲੀ ਜਿਹੀ ਖੋਲ੍ਹਿਆ। ਕੋਈ ਆਵਾਜ਼ ਨਹੀਂ ਆਈ। ਸੌਣ ਦੇ ਕਮਰੇ ਦਾ ਬੂਹਾ ਉਸ ਨੇ ਖੋਲ੍ਹਿਆ।

"ਏ", ਮੰਗੀ ਨੇ ਸਾੜ੍ਹੀ ਬੰਨ੍ਹਦਿਆਂ ਕਿਹਾ।

"ਮੈਂ ਹੀ ਹਾਂ", ਕਹਿੰਦਿਆਂ ਝੱਟ ਹੀ ਮੰਗੀ ਨੂੰ ਗਲੇ ਲਾ ਲਿਆ।

"ਠਹਿਰ ਤਾਂ ਜਾ, ਸਵੇਰ ਤਕ ਤਿੰਨ ਡੱਬੇ ਤੇਲ ਦੇ ਨਿਕਾਲਣੇ ਨੇ।"

"ਤੇਰਾ ਦਿਉਰ ਜੁ ਹੈ ਇਸ ਕੰਮ ਲਈ?"

"ਤਿਲ ਧੋਣੇ ਵੀ ਤਾਂ ਹੁੰਦੇ ਨੇ, ਉਹ ਤਲਾਅ ਤਕ ਗਿਆ ਹੈ।"

"ਜਾਣ ਵੀ ਦੇ, ਕੋਹਲੂ ਨੂੰ ਥੋੜ੍ਹੀ ਦੇਰ ਆਰਾਮ ਕਰਨ ਦੇ", ਧਰਮ ਰਾਜੂ ਨੇ

ਉਸ ਨੂੰ ਬੁੱਕਲ ਵਿਚ ਲੈਂਦਿਆਂ ਕਿਹਾ ।

"ਛੱਡ ਵੀ ਨਾ", ਉਹ ਕਹਿਣ ਨੂੰ ਤਾਂ ਕਹਿ ਰਹੀ ਸੀ ਪਰ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਨਹੀਂ ਸੀ ਕਰ ਰਹੀ ।

"ਮੰਗਮਾ ਬੇਟੀ", ਝੌਂਪੜੀ ਵਿਚੋਂ ਕਿਸੇ ਦੀ ਆਵਾਜ਼ ਸੁਣਾਈ ਦਿੱਤੀ ।

"ਪੁਜਾਰੀ", ਮੰਗੀ ਫੁਸਫੁਸਾਈ ।

"ਗਧਾ, ਬੇਮੌਕੇ ਆ ਟਪਕਿਆ", ਧਰਮ ਰਾਜੂ ਨੇ ਕਿਹਾ ।

"ਉਹ ਆਦਮੀ ਕੀ ਦੇਵਤਾ ਹੈ, ਉਹਨੂੰ ਬੁਰਾ ਭਲਾ ਕਿਹਾ ਤਾਂ ਮੂੰਹ ਵਿਚ ਕੀੜੇ ਪੈਣਗੇ", ਮੰਗੀ ਨੇ ਨਰਾਜ਼ ਹੋ ਕੇ ਆਪਣੇ ਆਪ ਨੂੰ ਛੁਡਾ ਲਿਆ ਤੇ ਉਹਦੇ ਕੋਲ ਤੁਰ ਗਈ ।

"ਸੁਣਿਐ, ਇਸ ਵਾਰ ਮਾਤਾ ਦਾ ਉਤਸਵ ਬੜੀ ਧੂਮ ਧਾਮ ਨਾਲ ਮਨਾਇਆ ਜਾਏਗਾ" ਮੰਗੀ ਨੇ ਕਿਹਾ ।

ਵੱਡੇ ਘਰ ਸ਼ਾਦੀ ਜੁ ਹੈ, ਇਸ ਲਈ ਦੋਵਾਂ ਨੇ ਹਜ਼ਾਰ ਰੁਪਈਆ ਦਿੱਤਾ ਹੈ ਜਲਸੇ ਲਈ । ਵੱਡੀ ਸ਼ਾਦੀ ਹੈ । ਦੋਵੇਂ ਹੀ ਹੀਰੇ ਹਨ — ਲਛਮੀ ਤੇ ਰਾਜ ਬਾਬੂ ।" ਮੰਗੀ ਨੇ ਇਸ ਦੌਰਾਨ ਪੁਜਾਰੀ ਦੇ ਭਾਂਡੇ ਵਿਚ ਤੇਲ ਪਾ ਦਿੱਤਾ, ਜਦੋਂ ਉਹਨੇ ਗੰਠੜੀ ਵਿਚੋਂ ਪੈਸੇ ਦੇਣੇ ਚਾਹੇ ਤਾਂ ਮੰਗੀ ਨੇ ਨਹੀਂ ਲਏ ।

"ਏ, ਇਹ ਮਾਤਾ ਦੀ ਦੀਪ-ਅਧਾਰਨਾ ਲਈ ਹੈ ਨਾ, ਮੈਂ ਕੀ ਤੁਹਾਡੇ ਤੋਂ ਪੈਸੇ ਲਵਾਂਗੀ ?" ਮੰਗੀ ਨੇ ਕਿਹਾ ।

"ਮਾਤਾ ਦੀ ਕ੍ਰਿਪਾ ਤੇਰੇ ਤੇ ਪੂਰੀ ਤਰ੍ਹਾਂ ਰਹੇਗੀ", ਪੁਜਾਰੀ ਨੇ ਕਿਹਾ । ਉਹ ਉਹਨੂੰ ਗਲੀ ਤਕ ਪਹੁੰਚਾ ਕੇ ਆਈ ਹੀ ਸੀ ਕਿ ਦੂਜੇ ਪਾਸਿਉਂ ਬਿੱਲੀ ਵਾਂਗ ਲੁਕਿਆ ਲਿੰਗਰਾਜ ਆ ਗਿਆ ।

"ਪਿਤਾ ਜੀ —" ਲਿੰਗਰਾਜੂ ਕੁਝ ਕਹਿਣ ਹੀ ਲੱਗਾ ਸੀ ਕਿ ਮੰਗੀ ਨੇ ਉਸ ਦੇ ਮੂੰਹ ਤੇ ਹੱਥ ਰੱਖ ਕੇ, ਘਰ ਵਲ ਇਸ਼ਾਰਾ ਕਰਦਿਆਂ ਦੱਸਿਆ ਕਿ ਉਹ ਅੰਦਰ ਹੈ । ਉਹ ਕੋਹਲੂ ਤੇ ਬੈਠ ਗਈ ਤੇ ਬਲਦ ਨੂੰ ਹੱਕਣ ਲੱਗੀ । ਲਿੰਗਰਾਜੂ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਰੁਕ ਜਾਵੇ ਜਾਂ ਚਲਾ ਜਾਵੇ ।

ਜਦੋਂ ਕਾਫੀ ਦੇਰ ਮੰਗੀ ਅੰਦਰ ਨਾ ਆਈ ਤਾਂ ਧਰਮ ਰਾਜੂ ਹੀ ਬਾਹਰ ਆ ਗਿਆ । ਬੂਹੇ ਦੀ ਝੀਥ ਵਿਚੋਂ ਲੜਕਾ ਦਿਖਾਈ ਦਿੱਤਾ ਤਾਂ ਉਹਦੇ ਗੁੱਸੇ ਦੀ ਕੋਈ ਹੱਦ ਨਾ ਰਹੀ ।

"ਉਏ ਬਦਮਾਸ਼ ਕਿਤੋਂ ਦਾ", ਉਹ ਜ਼ੋਰ ਦੀ ਚੀਕਿਆ ।

ਤੁਰੰਤ ਲਿੰਗਰਾਜੂ ਛਾਲ ਮਾਰ ਕੇ ਮੰਗਮਾ ਦੀ ਝੋਲੀ ਵਿਚ ਕੋਹਲੂ 'ਤੇ ਬੈਠ ਗਿਆ । ਬਾਪ ਦੇ ਗੁੱਸੇ ਤੋਂ ਬਚਣ ਲਈ ਉਸ ਨੇ ਮੰਗਮਾ ਦੇ ਪਿੱਛੇ ਛੁਪ ਜਾਣਾ ਠੀਕ ਸਮਝਿਆ ।

"ਉਏ, ਜੇ ਤੈਨੂੰ ਮਾਰ ਵੀ ਦਿੱਤਾ ਜਾਏ ਤਾਂ ਪਾਪ ਨਹੀਂ", ਧਰਮ ਰਾਜੂ ਨੇ ਕਿਹਾ ।

"ਏ, ਇਹ ਕੀ, ਹਾਲੇ ਬੱਚਾ ਹੀ ਤਾਂ ਹੈ", ਮੰਗਮਾ ਨੇ ਕਿਹਾ ।

"ਹੇਠਾਂ ਉਤਰ ਕੋਹਲੂ ਤੋਂ", ਧਰਮ ਰਾਜੂ ਨੇ ਕਿਹਾ ।

"ਮੈਂ ਨਹੀਂ ਉਤਰਾਂਗਾ", ਲਿੰਗਰਾਜੂ ਨੇ ਬਾਪ ਦੀ ਗੱਲ ਨਹੀਂ ਮੰਨੀ। ਮੰਗਮਾ ਉਹਦੇ ਵਲੋਂ ਬੋਲ ਰਹੀ ਸੀ, ਇਸ ਲਈ ਉਹਦੇ ਹੌਸਲੇ ਵਿਚ ਆ ਗਿਆ। ਧਰਮ ਰਾਜੂ ਨੇ ਆਪਣਾ ਸਾਰਾ ਗੁੱਸਾ ਕੋਹਲੂ ਦੇ ਬਲਦ 'ਤੇ ਕੱਢਿਆ। ਬਲਦ ਝੱਟ ਅੱਗੇ ਟਪਕਿਆ। ਝਟਕੇ ਨਾਲ ਲਿੰਗਰਾਜੂ ਹੇਠਾਂ ਡਿੱਗ ਪਿਆ। ਧਰਮ ਰਾਜੂ ਗੁੱਸਾ ਪੀ ਗਿਆ।

"ਕਿਉਂ ਪੁੱਤ, ਸੱਟ ਤਾਂ ਨਹੀਂ ਲੱਗੀ ?" ਧਰਮ ਰਾਜੂ ਨੇ ਚਿੰਤਾਜਨਕ ਹੋ ਕੇ ਕਿਹਾ। ਮੰਗਮਾ ਨੇ ਆ ਕੇ ਉਸ ਦਾ ਸਿਰ ਪਲੋਸਿਆ।

"ਹਾਏ ਹਾਏ, ਦੇਖੋ ਕਿੰਨਾ ਸੁਜ ਗਿਆ ਹੈ। ਅੰਦਰ ਆਉ। ਤਿਲਾਂ ਦਾ ਚੂਰਾ ਲਾ ਦੇਵਾਂ, ਸਭ ਠੀਕ ਹੋ ਜਾਏਗਾ", ਇਹ ਕਹਿੰਦੀ ਹੋਈ ਮੰਗਮਾ ਉਹਨੂੰ ਅੰਦਰ ਲੈ ਗਈ।

ਧਰਮ ਰਾਜੂ ਦਾ ਸਾਰਾ ਜੋਸ਼ ਜਾਂਦਾ ਰਿਹਾ। ਜੋਸ਼ ਨਾਲ ਆਇਆ ਸੀ ਪਰ ਮਾਯੂਸੀ ਲੈ ਕੇ ਜਾ ਰਿਹਾ ਸੀ। ਇਸ ਗ਼ਮ ਵਿਚ ਉਹਨੂੰ ਕੋਹਲੂ ਦੇ ਬਲਦ, ਮੰਗਮਾ ਤੇ ਤਿਲ ਦੀਆਂ ਟਿੱਕੀਆਂ ਤੇ ਗੁੱਸਾ ਆ ਰਿਹਾ ਸੀ। ਉਸ ਨੇ ਇਕ ਟਿੱਕੀ ਚੁੱਕੀ ਤੇ ਧੜੰਮ ਕਰਦੀ ਜ਼ਮੀਨ ਤੇ ਪਟਕਾ ਮਾਰੀ ਅਤੇ ਜਲਦੀ ਜਲਦੀ ਤੁਰਦਾ ਬਾਹਰ ਆ ਗਿਆ।

ਧਰਮ ਰਾਜੂ ਨੇ ਲੜਕੇ ਦੇ ਚਿਹਰੇ 'ਤੇ ਆਇਆ ਦਰਦ ਨਾ ਦੇਖਿਆ। ਮੰਗਮਾ ਜਦੋਂ ਤਿਲ ਦੇ ਚੂਰੇ ਨੂੰ ਗਰਮ ਕਰ ਕੇ ਇਕ ਕੱਪੜੇ ਵਿਚ ਪਾ ਕੇ ਉਸ ਦੇ ਮੱਥੇ 'ਤੇ ਸੇਕ ਕਰ ਰਹੀ ਸੀ, ਤਾ ਲਿੰਗਰਾਜੂ ਚੀਕਿਆ ਤਾਂ ਨਾ ਪਰ ਦਰਦ ਦੇ ਕਾਰਨ ਕਰਾਹ ਜ਼ਰੂਰ ਰਿਹਾ ਸੀ। ਉਸ ਦੀ ਕਰਾਹਟ ਨਾਲ ਧਰਮਰਾਜੂ ਦਾ ਦਿਲ ਦੁਖੀ ਹੋ ਰਿਹਾ ਸੀ। ਇਸ ਲਈ ਉਹ ਉਥੋਂ ਦੂਰ ਚਲਾ ਜਾਣਾ ਚਾਹੁੰਦਾ ਸੀ। ਦੂਰ ਜਾਣ 'ਤੇ ਵੀ ਉਸ ਦਾ ਕਰਾਹਣਾ ਉਹਦਿਆਂ ਕੰਨਾਂ ਵਿਚ ਗੂੰਜਦਾ ਰਿਹਾ। ਗੁੱਸਾ ਵੀ ਸ਼ਾਂਤ ਨਾ ਹੋਇਆ। ਲੜਕੇ ਦੀ ਕਰਾਹਟ ਨੂੰ ਭੁਲਾਉਣ ਲਈ ਉਹ ਮੁਨਸਿਬ ਰਮਈਆ ਦੇ ਘਰ ਚਲਾ ਗਿਆ।

ਸੁਬੱਈਆ ਚੌਧਰੀ, ਰਮਈਆ ਚੌਧਰੀ, ਵੇਕੰਨਾ, ਪੁਨੱਈਆ — ਸਾਰੇ ਵੱਡੇ ਚਬੂਤਰੇ 'ਤੇ ਬੈਠੇ ਹੋਏ ਸਨ। ਰਮਈਆ ਦੇ ਘਰ ਵੱਡਾ ਚਬੂਤਰਾ ਸੀ। ਘਰ ਦੀ ਸਾਹਮਣੀ ਜ਼ਮੀਨ 'ਤੇ ਗੋਹੇ ਦਾ ਪਾਣੀ ਇਸ ਤਰ੍ਹਾਂ ਛਿੜਕਿਆ ਜਾਂਦਾ ਸੀ ਕਿ ਉਹ ਪੱਕਾ ਫਰਸ਼ ਲੱਗਦਾ ਸੀ। ਘਰ ਦੇ ਸਾਹਮਣੇ ਲੱਗਦੀਆ ਕੋਠੜੀਆਂ ਸਨ ਅਤੇ ਉਨ੍ਹਾਂ ਤੋਂ ਕੁਝ ਦੂਰ ਚੰਪਾ ਚਮੇਲੀ ਦੇ ਬੂਟੇ। ਛੋਟੀ ਗਲੀ ਦੀ ਸੱਥ ਤਕ ਮਾਲਟੇ ਤੇ ਨਾਰੀਅਲ ਦੇ ਰੁੱਖਾਂ ਦੀਆਂ ਪੰਕਤੀਆਂ ਸਨ। ਛੋਟੀ ਗਲੀ ਦੀ ਸੱਥ ਤੋਂ ਵੱਡੇ ਘਰ ਤਕ ਗੇਂਦੇ ਦੇ ਫੁੱਲਾਂ ਦੀ ਕਤਾਰ ਸੀ। ਵੱਡੇ ਘਰ ਦੇ ਚਬੂਤਰੇ ਦੇ ਕੋਲ ਹੀ ਖੂਹ ਸੀ। ਖੂਹ ਦਾ ਅੱਧਾ ਹਿੱਸਾ ਇਸਤਰੀਆਂ ਦੇ ਗੁਸਲਖਾਨੇ ਵਿਚ ਸੀ। ਵਿਚਾਲੇ ਛੋਟੀ ਜਿਹੀ ਦੀਵਾਰ। ਪਰਲੇ ਪਾਸੇ ਵੱਡੀ ਗਲੀ ਦੀ ਸੱਥ ਸੀ। ਇਨ੍ਹਾਂ ਦੋਹਾਂ ਦੇ ਵਿਚਕਾਰ ਪੰਜ ਏਕੜਾਂ ਵਿਚ ਰਮਈਆ ਦਾ ਵਿਹੜਾ ਸੀ। ਵੱਡੀ ਗਲੀ ਦੀ ਸੱਥ ਵਿਚ ਮੁਨਸਿਬ ਦਾ ਦਫਤਰ ਸੀ। ਛੋਟੀ ਗਲੀ ਦੀ ਸੱਥ ਰੰਗਾ ਦੀ ਸੀ। ਉਹ ਉਥੇ ਆਪਣੇ ਸਾਥੀਆਂ ਨਾਲ ਤਾਸ਼ ਖੇਡਦਾ ਸੀ ਤੇ ਇਹ ਗੱਲ ਰਮਈਆ ਚੌਧਰੀ ਤੋਂ ਲੁਕੀ ਨਹੀਂ ਸੀ। ਰੰਗਾ ਵੀ ਜਾਣਦਾ

ਸੀ ਕਿ ਰਾਮਈਆ ਚੌਧਰੀ ਨੂੰ ਤਾਸ਼ ਖੇਡਣਾ ਬਿਲਕੁਲ ਪਸੰਦ ਨਹੀਂ ਸੀ। ਪਰ ਰਾਮਈਆ ਇਸ ਤਰ੍ਹਾਂ ਪੇਸ਼ ਆਉਂਦਾ ਜਿਵੇਂ ਉਹ ਇਹ ਜਾਣਦਾ ਹੀ ਨਾ ਹੋਵੇ ਕਿ ਉਸ ਦੇ ਘਰ ਤਾਸ਼ ਖੇਡੀ ਜਾ ਰਹੀ ਹੈ। ਰੰਗਾ ਵੀ ਇਸ ਤਰ੍ਹਾਂ ਪੇਸ਼ ਆਉਂਦਾ ਹੈ ਕਿ ਜਿਵੇਂ ਉਹਦੇ ਚਾਚਾ ਨੂੰ ਉਸ ਦੇ ਤਾਸ਼ ਖੇਡਣ ਦੇ ਬਾਰੇ ਵਿਚ ਕੁਝ ਪਤਾ ਨਹੀਂ ਹੈ।

ਆਹਟ ਸੁਣਦਿਆਂ ਹੀ ਰੰਗਾ ਨੇ ਤਾਸ਼ ਦੇ ਸਾਰੇ ਪੱਤੇ ਆਪਸ ਵਿਚ ਮਿਲਾ ਦਿੱਤੇ। ਜਦੋਂ ਧਿਆਨ ਨਾਲ ਵੇਖਿਆ ਤਾਂ ਉਸ ਨੂੰ ਰਾਮਈਆ ਨਹੀਂ, ਮੁਨਸ਼ੀ ਧਰਮਰਾਜੂ ਵਿਖਾਈ ਦਿੱਤਾ।

"ਓਏ, ਕਿੰਨੀ ਵਧੀਆ ਖੇਡ ਚਲ ਰਹੀ ਸੀ, ਤੂੰ ਸਾਰਾ ਕੁਝ ਵਿਗਾੜ ਦਿੱਤਾ। ਮੇਰੇ ਕੋਲ ਚਾਰ ਜੋਕਰ ਆਏ ਸੀ, ਜੋ ਇਸ ਤੋਂ ਪਹਿਲਾਂ ਕਦੀ ਨਹੀਂ ਸੀ ਆਏ", ਰੰਗਾ ਨੇ ਕਿਹਾ। ਕਿਉਂਕਿ ਵਧੀਆ ਖੇਡ ਉਸ ਨੇ ਵਿਗਾੜ ਦਿੱਤੀ ਸੀ, ਇਸ ਲਈ ਧਰਮਰਾਜੂ ਦਾ ਪਾਰਾ ਕੁਝ ਘਟਿਆ।

"ਇਸ ਵੇਲੇ ਕਿਵੇਂ ਮੰਗਮਾ ਨੂੰ ਕੱਲਾ ਛੱਡ ਆਇਆਂ, ਭੁਚਾਲ ਨਾ ਆ ਜਾਏਗਾ", ਰੰਗਾ ਨੇ ਕਿਹਾ। ਉਹਦੇ ਮੂੰਹ ਤੇ ਕੋਈ ਤਾਲਾ ਨਹੀਂ ਸੀ ਲਾ ਸਕਦਾ।

"ਉਏ, ਆਪਣਾ ਮੂੰਹ ਬੰਦ ਕਰ।" ਧਰਮਰਾਜੂ ਨੇ ਕਿਹਾ ਤਾਂ ਹੱਸ ਕੇ ਸੀ ਪਰ ਉਹਦੇ ਮਨ ਵਿਚ ਬੇਹੱਦ ਗੁੱਸਾ ਭਰਿਆ ਪਿਆ ਸੀ। ਕਿਉਂਕਿ ਉਹ ਗੁੱਸੇ ਨਾਲ ਤੁਰ ਰਿਹਾ ਸੀ ਇਸ ਲਈ ਧਰਮਰਾਜੂ ਨੂੰ ਉਥੇ ਖਿਲਾਰੇ ਹੋਏ ਇਮਲੀ ਦੇ ਪੱਤੇ ਵਿਖਾਈ ਨਾ ਦਿੱਤੇ। ਜੇ ਸਮੇਂ ਸਿਰ ਨਾ ਵੇਖ ਲੈਂਦਾ ਤਾਂ ਉਹ ਉਨ੍ਹਾਂ ਨੂੰ ਮਿੱਧ ਦਿੰਦਾ।

"ਉਏ, ਦੇਖ ਕੇ ਤੁਰ", ਵੇਕੰਨਾ ਚੀਕਿਆ। ਮੁਨਸ਼ੀ ਨੇ ਉਹਦੇ ਵਲ ਵੇਖਿਆ।

"ਉਏ, ਇਮਲੀ ਦੇ ਪੱਤੇ ਹੀ ਨੇ, ਨਾਲੇ ਉੱਪਰੋਂ ਹਨ੍ਹੇਰਾ ਹੈ, ਰਾਹ ਵਿਚ ਖਿਲਾਰ ਦਿਉਗੇ ਤਾਂ ਕੋਈ ਵੀ ਉਨ੍ਹਾਂ ਤੇ ਤੁਰ ਸਕਦਾ ਹੈ", ਕਹਿੰਦਿਆਂ ਥੋੜ੍ਹੇ ਜਿਹੇ ਪੱਤੇ ਉਹਨੇ ਮੂੰਹ ਵਿਚ ਪਾ ਲਏ। ਅੱਧ ਸੁੱਕੇ ਪੱਤੇ ਉਹਦੇ ਦੰਦਾਂ ਨੂੰ ਕੁਝ ਨਰਮ ਨਰਮ ਲੱਗੇ।

"ਬਹੁਤ ਵਧੀਆ ਪੱਤੇ ਨੇ, ਪੱਤੇ ਹੋਣ ਤਾਂ ਇੱਦਾਂ ਦੇ।"

"ਉਏ ਵੇਕੰਨਾ, ਬਾਹਮਣ ਦੀ ਨਜ਼ਰ ਪੈ ਗਈ ਹੈ। ਟੋਕਰਾ ਭਰ ਕੇ ਪੱਤੇ ਇਹਦੇ ਘਰ ਪਹੁੰਚਾ ਦੇ, ਨਹੀਂ ਤਾਂ ਆਪਾਂ ਨੂੰ ਹਜ਼ਮ ਨਹੀਂ ਹੋਣੇ।" ਰਾਮਈਆ ਚੌਧਰੀ ਨੇ ਕਿਹਾ। ਧਰਮਰਾਜੂ ਹੱਸਿਆ। ਉਹਦੀ ਹਾਸੀ ਗਲੇ 'ਚੋਂ ਨਿਕਲਦੀ ਤੇ ਹੋਠਾਂ ਤੇ ਆ ਕੇ ਵਾਪਸ ਮੁੜ ਜਾਂਦੀ। ਹਾਸਾ ਕਦੇ ਧੁਨੀ 'ਚੋਂ ਨਹੀਂ ਉੱਠਦਾ ਸੀ।

"ਦੋਵੇਂ ਵੱਡੇ ਚੌਧਰੀ ਬੈਠੇ ਹਨ, ਕੀ ਸ਼ਾਦੀ ਵਾਦੀ ਦੀ ਗੱਲਬਾਤ ਹੋ ਰਹੀ ਹੈ ?" ਧਰਮਰਾਜੂ ਨੇ ਕਿਹਾ।

"ਸ਼ਾਦੀ ਤਾਂ ਕਰਨੀ ਹੀ ਹੈ, ਮਾਤਾ ਦੇ ਉਤਸਵ ਤੇ ਸ਼ੁਭ ਮਹੂਰਤ ਨਿਕਲਣਾ ਹੈ ?", ਸੁਬੱਈਆ ਨੇ ਕਿਹਾ।

"ਸੁਣੋ ਜ਼ਰਾ", ਧਰਮਰਾਜੂ, ਰਾਮਈਆ ਚੌਧਰੀ ਦੇ ਨਾਲ ਜਾ ਬੈਠਾ, ਜਿਵੇਂ ਉਹਨੂੰ ਕੋਈ ਭੇਦ ਦੀ ਗੱਲ ਦੱਸ ਰਿਹਾ ਹੋਵੇ। "ਪਹਿਲਾਂ ਹੀ ਪਤਾ ਕਰ ਲਓ ਕਿ ਦਹੇਜ਼-ਦਹੂਜ਼ ਕਿੰਨਾ ਦੇਣਾ ਹੈ, ਬਾਦ ਵਿਚ ਤੂੰ ਤੂੰ, ਮੈਂ ਮੈਂ ਕਰਨ ਦਾ ਕੀ ਫ਼ਾਇਦਾ ?

ਲੜਕੀ ਦੀ ਗ੍ਰਹਿਸਥੀ ਵਿਚ ਕਿਤੇ ਠੇਸ ਨਾ ਪਹੁੰਚੇ, ਉਹ ਇਸ ਤਰ੍ਹਾਂ ਫੁਸਫਸਾਇਆ. ਤਾਂ ਕਿ ਆਸ ਪਾਸ ਦੇ ਲੋਕ ਸਭ ਸੁਣ ਲੈਣ।

"ਕੀ ਬਕਵਾਸ ਕਰ ਰਿਹਾ ਏਂ ? ਬੰਦ ਕਰ ਇਹ ਬਕਵਾਸ", ਰਾਮਈਆ ਨੇ ਖਿਝ ਕੇ ਕਿਹਾ।

"ਇਹ ਤਾਂ ਅਪਸ਼ਗਨ ਹੈ" ਵੇਕੰਨਾ ਨੇ ਕਿਹਾ।

"ਜਦੋਂ ਤਕ ਇਹ ਏਦਾਂ ਦੇ ਅਪਸ਼ਗਨ ਦੀ ਗੱਲ ਨਹੀਂ ਕਰਦਾ ਉਦੋਂ ਤਕ ਇਹਨੂੰ ਚੈਨ ਨਹੀਂ ਆਉਂਦਾ", ਪੁਨਈਆ ਨੇ ਕਿਹਾ। ਮੁਨਸ਼ੀ ਇਸ ਗੱਲ ਤੇ ਖ਼ੁਸ਼ ਸੀ ਕਿ ਉਹਨੇ ਘੱਟੋ-ਘੱਟ ਇਕ ਗੱਲ ਤਾਂ ਕਹੀ ਜਿਸ ਨਾਲ ਸਭ ਦਾ ਦਿਲ ਦੁਖਿਆ। ਉਹਦਾ ਗੁੱਸਾ ਕੁਝ ਸ਼ਾਂਤ ਹੋਇਆ।

"ਜੇ ਦੋਵੇਂ ਚੌਧਰੀ ਬੁਰਾ ਨਾ ਮਨਾਉਣ ਤਾਂ ਮੈਂ ਇਕ ਗੱਲ ਕਹਾਂਗਾ। ਮੇਰੀ ਤਾਂ ਹਮੇਸ਼ਾਂ ਇਹੀ ਕੋਸ਼ਿਸ਼ ਰਹੀ ਹੈ ਕਿ ਤੁਹਾਡੇ ਦੋਵੇਂ ਪਰਿਵਾਰ ਹਮੇਸ਼ਾਂ ਖ਼ੁਸ਼ ਤੇ ਮਿਲਜੁਲ ਕੇ ਰਹਿਣ। ਮੈਂ ਇਸ ਲਈ ਇਹ ਗੱਲ ਕਹੀ ਸੁਬੱਈਆ ਭਾਈ, ਜੋ ਕੁਝ ਤੁਹਾਡੇ ਮਨ ਵਿਚ ਹੈ, ਉਹ ਸਾਫ਼-ਸਾਫ਼ ਕਹਿ ਦਵੋ। ਰਾਮਈਆ ਚੌਧਰੀ ਨੂੰ ਮੈਂ ਮਨਾ ਲਵਾਂਗਾ। ਆਖ਼ਰ ਉਨ੍ਹਾਂ ਦੀ ਵੀ ਤਾਂ ਇਕੋ ਲੜਕੀ ਹੈ।"

"ਜੇਕਰ ਕੋਈ ਗੱਲ ਹੋਏਗੀ ਵੀ ਤਾਂ ਸਾਰਾ ਕੁਝ ਮੇਰੇ ਤੇ ਛੱਡੋ। ਤੇਰੀ ਸਾਡੇ ਵਿਚਕਾਰ ਵੰਡ ਕਰਨ ਦੀ ਕੋਈ ਜ਼ਰੂਰਤ ਨਹੀਂ ਹੈ", ਸੁਬੱਈਆ ਨੇ ਕਿਹਾ। ਪਰ ਸੁਬਈਆ ਮਨ ਵਿਚ ਚਾਹੁੰਦਾ ਸੀ ਕਿ ਦਹੇਜ਼ ਦਾ ਮਾਮਲਾ ਗੱਲਬਾਤ ਵਿਚ ਤਹਿ ਹੋ ਜਾਏ। ਖ਼ੁਦ ਇਹ ਪੁੱਛਣਾ ਉਹਦੀ ਸ਼ਾਨ ਦੇ ਖ਼ਿਲਾਫ਼ ਸੀ। ਇਸ ਲਈ ਇਸ ਗੱਲ ਦਾ ਉਠਾਇਆ ਜਾਣਾ ਇਕ ਤਰ੍ਹਾਂ ਨਾਲ ਉਹਨੂੰ ਪਸੰਦ ਹੀ ਸੀ।

ਸੁਬੱਈਆ ਦੇ ਘਰ ਆਉਂਦਿਆਂ ਹੀ ਸੁੰਦਰਮਾ ਨੇ ਬੂਹੇ ਦੇ ਪਿੱਛੋਂ ਪੁਨਈਆ ਨੂੰ ਪੁੱਛਿਆ, "ਕੀ ਦਹੇਜ਼ ਦੀ ਗੱਲ ਤਹਿ ਹੋ ਗਈ ?" ਪੁਨਈਆ ਨੇ ਕਿਹਾ, "ਪਿਤਾ ਜੀ ਨੇ ਪੁੱਛਿਆ ਨਹੀਂ, ਮਾਮਾ ਨੇ ਦੱਸਿਆ ਨਹੀਂ, ਫਿਰ ਵੀ ਸਾਡੇ ਦਰਮਿਆਨ ਦਹੇਜ਼-ਦਹੂਜ਼ ਦੀ ਕੀ ਗੱਲ ਏ ਭਲਾ ?"

"ਇਹ ਅਕਲ ਉਦੋਂ ਕਿੱਥੇ ਚਲੀ ਗਈ ਸੀ, ਜਦੋਂ ਤੂੰ ਮੇਰੇ ਬਾਪ ਤੋਂ ਪੱਚੀ ਏਕੜ ਹੜੱਪ ਲਏ ਸੀ", ਸੁੰਦਰਮਾ ਨੇ ਤਾਹਨਾ ਮਾਰਿਆ।

ਰਾਜੂ ਨੇ ਵੀ ਉਨ੍ਹਾਂ ਦੀ ਗੱਲਬਾਤ ਸੁਣੀ। ਉਹ ਉਸੇ ਛਿਣ ਹੀ ਖੇਤਾਂ ਵਿਚੋਂ ਆਇਆ ਸੀ।

"ਜੇ ਦਮੜੀ ਭਰ ਵੀ ਦਹੇਜ਼ ਲਿਆ, ਤਾਂ ਮੈਂ ਇਹ ਸ਼ਾਦੀ ਕਰਾਂਗਾ ਹੀ ਨਹੀਂ" ਉਸ ਨੇ ਸਾਫ਼-ਸਾਫ਼ ਕਿਹਾ।

"ਹੂੰ ? ਦਹੇਜ਼ ਨਾ ਮਿਲਿਆ ਤਾਂ ਕੀ ਭੁੱਖੇ ਮਰਾਂਗੇ ? ਜਿਸ ਦੇ ਕੋਲ ਹੋਰ ਕੋਈ ਚਾਰਾ ਨਹੀਂ, ਉਹ ਦਹੇਜ਼ ਲੈਂਦੇ ਹਨ", ਰਾਜੂ ਨੇ ਕਿਹਾ।

"ਕੀ ਊਲ-ਜਲੂਲ ਗੱਲ ਕਰ ਰਿਹਾ ਏਂ ?" ਸ਼ੇਸ਼ੱਮਾ ਨੇ ਕਿਹਾ।

"ਕੁਝ ਹੈ, ਤਾਂ ਹੀ ਤਾਂ ਦਹੇਜ਼ ਦੀ ਗੱਲ ਹੈ। ਜੇ ਬਿਨ੍ਹਾਂ ਦਹੇਜ਼ ਤੋਂ ਸ਼ਾਦੀ ਕਰ ਲਈ ਤਾਂ ਸਾਨੂੰ ਕੌਣ ਪੁੱਛੇਗਾ ?" ਸੁਬੱਈਆ ਨੇ ਕੁਝ ਗਰਮ ਹੁੰਦੇ ਹੋਏ ਕਿਹਾ।

"ਲੜਕੇ ਨੂੰ ਕਾਠ ਦੀ ਹਾਂਡੀ ਦੀ ਤਰ੍ਹਾਂ ਵੇਚਣਾ ਵੀ ਕੋਈ ਸ਼ਾਨ ਦੀ ਗੱਲ ਨਹੀਂ ਹੈ। ਜਾਣਦੇ ਹੋ ਸਰਕਾਰ ਨੇ ਕਾਨੂੰਨ ਬਣਾਇਆ ਹੈ; ਦਹੇਜ਼ ਲੈਣ ਤੇ ਦੇਣ ਵਾਲਿਆਂ ਨੂੰ ਬਰਾਬਰ ਦੀ ਸਜ਼ਾ ਦਿੱਤੀ ਜਾਏਗੀ" ਰਾਜੂ ਨੇ ਕਿਹਾ।

"ਕਾਨੂੰਨ-ਵਾਨੂੰਨ ਕੁਝ ਨਹੀਂ ? ਕਿੰਨੇ ਹੀ ਬਣਾਈ ਜਾਂਦੇ ਨੇ। ਇਸ ਵਾਰ ਜਦੋਂ ਵੋਟਾਂ ਲਈ ਸਿੰਗਲ ਰੇਡੀ ਤੇ ਸੁਬ ਰਾਜੂ ਆਉਣਗੇ, ਤਾਂ ਪੁੱਛਾਂਗਾ ਇਨ੍ਹਾਂ ਕਾਨੂੰਨਾਂ ਦੇ ਬਾਰੇ। ਵੱਡੇ ਵਡੇਰਿਆਂ ਦੇ ਵੇਲੇ ਤੋਂ ਚਲੇ ਆ ਰਹੇ ਨੇ ਇਹ ਰੀਤੀ-ਰਿਵਾਜ ਤੇ ਇਹ ਉਨ੍ਹਾਂ ਨੂੰ ਬਦਲਣ ਲਈ ਉਲਟੇ ਸਿੱਧੇ ਕਾਨੂੰਨ ਬਣਾਉਂਦੇ ਹਨ", ਸੁਬੱਈਆ ਨੇ ਕਿਹਾ।

ਰਾਜੂ ਹੱਸਿਆ। "ਖ਼ੁਸ਼ ਕਿਉਂ ਨਹੀਂ ਹੁੰਦੇ ਕਿ ਲੋਕ ਸਭਾ ਨੇ ਇਕ ਤਾਂ ਚੰਗਾ ਕੰਮ ਕੀਤਾ, ਤੇ ਤੁਸੀਂ ਹੋ ਕੇ ਏਦਾਂ ਦੀਆਂ ਗੱਲਾਂ ਕਰ ਰਹੇ ਹੋ।"

"ਹਾਂ, ਭਾਈ ਤੁਸੀਂ ਮੁੰਡੇ ਖੁੰਡੇ ਬਦਲ ਗਏ ਹੋ। ਨਹੀਂ ਤਾਂ ਕਦੇ ਲੜਕਿਆਂ ਨੇ ਸਾਡੇ ਘਰ ਵੱਡਿਆਂ ਦੇ ਸਾਹਮਣੇ ਖੜੇ ਹੋ ਕੇ ਇਸ ਤਰ੍ਹਾਂ ਦੀ ਗੱਲ ਕੀਤੀ ਸੀ ?" ਸੁਬੱਈਆ ਨੇ ਆਪਣੇ ਆਪ ਨੂੰ ਕਾਬੂ ਵਿਚ ਰੱਖਦਿਆਂ ਕਿਹਾ।

"ਸੱਚਮੁੱਚ ਜ਼ਮਾਨਾ ਹੀ ਬਦਲ ਗਿਆ ਹੈ", ਰਾਜੂ ਨੇ ਕਿਹਾ।

"ਹਾਂ ਜ਼ਮਾਨਾ ਤਾਂ ਉਦੋਂ ਹੀ ਬਦਲ ਗਿਆ ਸੀ, ਜਦੋਂ ਖੇਤਾਂ ਵਿਚ ਟਰੈਕਟਰ ਲਿਆਂਦਾ ਗਿਆ ਸੀ।"

ਸੁਬੱਈਆ ਇਹ ਕਹਿ ਕੇ ਚਬੂਤਰੇ ਤੇ ਚਲਾ ਗਿਆ। ਉਹ ਜਾਣਦਾ ਸੀ ਕਿ ਇਸ ਤਰ੍ਹਾਂ ਦੀ ਬਹਿਸ ਦਾ ਕੋਈ ਅੰਤ ਨਹੀਂ ਸੀ। ਕਿਸੇ ਨਾ ਕਿਸੇ ਨੂੰ ਕਿਤੇ ਨਾ ਕਿਤੇ ਸਮਝੌਤਾ ਕਰਨਾ ਹੀ ਸੀ। ਉਹ ਜਾਣਦਾ ਸੀ ਕਿ ਰਾਜੂ ਜ਼ਿੱਦੀ ਹੈ — ਉਹ ਕਹਿੰਦਾ ਹੀ ਜਾਏਗਾ। ਜੇ ਗੱਲ ਵਧ ਗਈ ਤਾਂ ਰਾਜੂ ਨਰਾਜ਼ ਹੋ ਜਾਏਗਾ, ਸੁਬੱਈਆ ਇਹ ਗੱਲ ਭਲੀ ਭਾਂਤ ਜਾਣਦਾ ਸੀ। ਇਸ ਲਈ ਸੁਬੱਈਆ ਦਾ ਉਥੋਂ ਚਲੇ ਜਾਣਾ ਹੀ ਚੰਗਾ ਸੀ। ਫਿਰ ਉਹਦੇ ਮਨ ਵਿਚ ਕਿਤੇ ਇਹ ਗੱਲ ਵੀ ਸੀ ਕਿ ਰਾਜੂ ਦਾ ਕਹਿਣਾ ਠੀਕ ਵੀ ਸੀ। ਉਸਦਾ ਕਹਿਣਾ ਗਲਤ ਨਹੀਂ ਸੀ। ਲੜਕੇ ਦਾ ਸੁਭਾਅ, ਈਮਾਨਦਾਰੀ ਤੇ ਲਗਨ ਵੇਖ ਕੇ ਸੁਬੱਈਆ ਨੂੰ ਸੰਤੋਖ ਹੀ ਨਹੀਂ, ਸਗੋਂ ਉਸ ਤੇ ਮਾਣ ਸੀ। ਜਦੋਂ ਟਰੈਕਟਰ ਖਰੀਦਣ ਦਾ ਨਿਸ਼ਚਾ ਕੀਤਾ ਗਿਆ ਸੀ ਤਾਂ ਵੀ ਇਸ ਤਰ੍ਹਾਂ ਦੀ ਗੱਲ ਚਲੀ ਸੀ। ਅੰਤ ਰਾਜੂ ਦੀ ਗੱਲ ਹੀ ਮੰਨੀ ਗਈ।

ਉਸ ਸਮੇਂ ਮੱਲੀ ਬਲਦਾਂ ਲਈ ਚਾਰਾ ਮਿਲਾ ਰਹੀ ਸੀ। ਉਸ ਨੇ ਇਹ ਸਾਰੀ ਗੱਲਬਾਤ ਸੁਣੀ। ਅਣਜਾਣੇ ਹੀ ਉਸ ਦੇ ਹੋਠਾਂ ਤੇ ਮੁਸਕਰਾਹਟ ਆ ਗਈ। ਕੁਝ ਗੁਨਗੁਨਾਣ ਲੱਗੀ। ਰਾਜੂ ਭਾਈ ਦੀ ਗੱਲ ਠੀਕ ਹੈ। ਉਹ ਹਮੇਸ਼ਾਂ ਠੀਕ ਗੱਲ ਹੀ ਕਰਦੇ ਹਨ। ਰਾਜੂ ਵਰਗਾ ਇਸ ਦੁਨੀਆਂ ਵਿਚ ਕੋਈ ਨਹੀਂ।

"ਮੱਲੀ, ਦੇਰ ਕਾਹਦੀ, ਸੁਣਦੀ ਨ੍ਹੀਂ, ਗਾਂ ਭੌਂ ਰਹੀ ਏ ਤੇ ਬਲਦ ਉਤਾਵਲੇ ਹੋ ਰਹੇ ਨੇ" ਰਾਜੂ ਨੇ ਬਰਾਂਡੇ ਤੋਂ ਬਾਹਰ ਵਿਹੜੇ ਵਿਚ ਜਾਂਦਿਆਂ ਕਿਹਾ।

ਮੱਲੀ ਮੁਸਕਰਾਉਂਦੀ ਰਹੀ, ਚਾਰਾ ਲੈ ਕੇ ਉਹ ਪਸ਼ੂਆਂ ਦੇ ਛੱਪਰ ਵਿਚ ਗਈ ਤੇ ਰਾਜੂ ਇਸ਼ਨਾਨ ਕਰਨ ਲਈ ਖੂਹ 'ਤੇ।

ਮੱਲੀ ਨੇ ਚਾਰੇ ਦਾ ਵੱਡਾ ਟੋਕਰਾ ਬਲਦਾਂ ਦੇ ਕੋਲ ਰੱਖਿਆ। ਉਹ ਜਲਦੀ ਜਲਦੀ ਖਾਣ ਲੱਗੇ। ਦੂਜਾ ਟੋਕਰਾ ਉਹਨੇ ਗਾਂ ਅੱਗੇ ਰੱਖਿਆ। ਗਾਂ ਨਵੇਂ ਦੁੱਧ ਸੀ। ਰਾਜੂ ਦੇ ਵਿਆਹ ਤਕ ਉਹ ਸੂਏਗੀ। ਭਾਈ ਨੂੰ ਇਹ ਗਾਂ ਬਹੁਤ ਪਸੰਦ ਸੀ। ਵੱਛਾ ਹੋਣਾ ਚਾਹੀਦਾ ਹੈ, ਭਾਈ ਉਹਨੂੰ ਮਨੁੱਖਾਂ ਦੀ ਭਾਸ਼ਾ ਸਿਖਾਏਗਾ। ਇਹ ਬਲਦਾਂ ਦਾ ਜੋੜਾ ਵੀ ਤਾਂ ਇਸੇ ਗਾਂ ਦਾ ਹੀ ਹੈ। ਕਿੰਨੀਆਂ ਗੱਲਾਂ ਸਿਖਾਈਆਂ ਨੇ ਭਾਈ ਨੇ ਇਨ੍ਹਾਂ ਨੂੰ। ਉਹ ਖੁਦੋ-ਬ-ਖੁਦ ਜਾ ਕੇ ਪੰਜਾਲੀ ਗਰਦਨ ਤੇ ਰੱਖ ਲੈਂਦੇ ਹਨ। ਜਦੋਂ ਉਹ ਬੁਲਾਉਂਦਾ ਤਾਂ ਕੋਲ ਆ ਜਾਂਦੇ ਹਨ। ਜਦੋਂ ਜਾਣ ਲਈ ਕਹਿੰਦਾ ਤਾਂ ਚਲੇ ਜਾਂਦੇ ਹਨ।

ਫਿਰ ਇਕ ਵਾਰ ਚਾਰਾ ਮਿਲਾ ਕੇ ਮੱਲੀ ਹੱਥ ਧੋਣ ਲਈ ਖੂਹ ਦੇ ਕੋਲ ਆਈ। ਰਾਜੂ ਇਕ ਚੌਂਕੀ 'ਤੇ ਬੈਠਾ ਹੋਇਆ ਸੀ ਅਤੇ ਗੰਗਪਾ ਪਾਣੀ ਖਿੱਚ ਖਿੱਚ ਕੇ ਉਹਦੀ ਪਿੱਠ ਤੇ ਪਾ ਰਿਹਾ ਸੀ। ਰਾਜੂ ਰੋਜ਼ ਖੇਤਾਂ ਵਿਚੋਂ ਵਾਪਸ ਆ ਕੇ ਇਸੇ ਤਰ੍ਹਾਂ ਨਹਾਉਂਦਾ ਸੀ।

"ਵੀਰੇ ਮੇਰੇ ਹੱਥਾਂ ਤੇ ਵੀ ਥੋੜ੍ਹਾ ਜਿਹਾ ਪਾਣੀ ਪਾ ਦੇ", ਮੱਲੀ ਨੇ ਕਿਹਾ।

ਪਾਣੀ ਪਾਉਂਦਿਆਂ ਗੰਗਪਾ ਨੇ ਕਿਹਾ, "ਇਹਦੀ ਸ਼ਾਦੀ ਲਈ ਵੀ ਕੋਈ ਵਰ ਲੱਭੋ ਨਾ ? ਆਪਣੀ ਸ਼ਾਦੀ ਦੇ ਬਾਦ ਇਹਦੀ ਵੀ ਕਰ ਦਿਉ।"

"ਇਹਦੇ ਨਾਲ ਕੌਣ ਸ਼ਾਦੀ ਕਰੇਗਾ ? ਇਹਨੂੰ ਤਾਂ ੳ ਅ ਨਹੀਂ ਆਉਂਦਾ", ਰਾਜੂ ਨੇ ਸਰੀਰ ਨੂੰ ਪੂੰਝਦਿਆਂ ਹੱਸ ਕੇ ਕਿਹਾ।

"ਵਾਹ, ਭੂਆ ਨੇ ਕਿਹੜੀ ਬੀ. ਏ. ਪਾਸ ਕੀਤੀ ਏ ?" ਗੰਗਮਾ ਨੇ ਕਿਹਾ।

"ਉਦੋ ਉਹ ਜ਼ਮਾਨਾ ਕੁਝ ਹੋਰ ਸੀ, ਉਹਨੇ ਪਿਤਾ ਜੀ ਨਾਲ ਗੱਲ ਤਕ ਨਹੀਂ ਕੀਤੀ ਸੀ ਤੇ ਅੱਜ ਜ਼ਮਾਨਾ ਇਹ ਹੈ ਕਿ ਸ਼ਾਦੀ ਤੋਂ ਪਹਿਲਾਂ ਹੀ ਦੁਲਹਾ-ਦੁਲਹਨ ਇਕ ਦੂਜੇ ਨਾਲ ਖਤੋ-ਖਿਤਾਬਤ ਕਰਦੇ ਹਨ।"

"ਆਹੋ, ਤਾਂ ਦੇਵਰ ਨੂੰ ਸਾਡੀ ਭੈਣ ਚਿੱਠੀਆਂ ਵੀ ਲਿਖਣ ਲੱਗੀ", ਸੁੰਦਰਮਾ ਨੇ ਕਿਹਾ। ਉਹ ਉਥੇ ਕੋਈ ਭਾਂਡਾ ਧੋਣ ਆਈ ਸੀ।

ਮੱਲੀ ਮਲਕ ਦੇਣੇ ਚਲੀ ਗਈ। ਗੰਗਪਾ ਨੇ ਜੋ ਪਾਣੀ ਖੂਹ ਤੋਂ ਖਿੱਚਿਆ ਸੀ, ਉਹਨੂੰ ਰਾਜੂ 'ਤੇ ਨਹੀਂ ਪਾਇਆ।

ਮੱਲੀ ਕੁਝ ਸੋਚਦੀ ਸੋਚਦੀ ਆਪਣੇ ਕਮਰੇ ਵਿਚ ਚਲੀ ਗਈ। ਸਾਮਾਨ ਵਾਲੇ ਕਮਰੇ ਅਤੇ ਭੋਜਨ ਵਾਲੇ ਕਮਰੇ ਦੇ ਵਿਚਕਾਰ ਉਸ ਦਾ ਛੋਟਾ ਜਿਹਾ ਕਮਰਾ ਸੀ। ਉਸ ਕਮਰੇ ਵਿਚ ਦੱਖਣ ਵਲ ਦਰਵਾਜ਼ਾ ਸੀ, ਜੋ ਵਿਹੜੇ ਵਲ ਖੁੱਲ੍ਹਦਾ ਸੀ। ਉਹ ਵਿਹੜਾ ਬਾਕੀ ਜ਼ਮੀਨ ਤੋਂ ਕੁਝ ਉੱਚਾ ਸੀ। ਚਾਰੇ ਪਾਸੇ ਉੱਚੀ ਚਾਰ ਦੀਵਾਰੀ ਸੀ। ਚਾਰ ਦੀਵਾਰੀ ਦੇ ਪੱਛਮ ਵਲ ਇਕ ਇਮਲੀ ਦਾ ਰੁੱਖ ਸੀ। ਦੱਖਣ ਵਲ ਚਾਰ ਦੀਵਾਰੀ ਤੋਂ ਪਰ੍ਹਾਂ ਰਜਨੀ ਦਾ ਬੂਟਾ ਸੀ। ਕਿੰਨੇ ਹੀ ਹੋਰ ਫੁੱਲਾਂ ਦੇ ਬੂਟੇ ਤੇ ਵੇਲਾਂ ਸਨ। ਘਰ ਦੇ ਦੱਖਣ ਵਾਲੇ ਪਾਸੇ ਚਾਰ ਕਮਰੇ ਸਨ। ਪਹਿਲਾ ਕਮਰਾ ਰਾਜੂ ਦਾ ਸੀ, ਦੂਜਾ ਪੁਨਈਆ ਦਾ, ਤੀਜਾ ਸਮਾਨ ਦਾ ਅਤੇ ਚੌਥਾ ਕਮਰਾ ਮੱਲੀ ਦਾ ਸੀ। ਵਿਹੜੇ ਦਾ ਦਰਵਾਜ਼ਾ ਹਮੇਸ਼ਾਂ ਖੁੱਲ੍ਹਾ ਰਹਿੰਦਾ ਸੀ। ਵਿਹੜੇ ਵਿਚ ਲੱਗੇ ਫੁੱਲਾਂ ਦੇ ਬੂਟੇ

ਵੇਖਦੀ ਮੱਲੀ ਹਮੇਸ਼ਾਂ ਦਹਿਲੀਜ਼ 'ਤੇ ਬੈਠੀ ਰਹਿੰਦੀ। ਹਫ਼ਤੇ ਵਿਚ ਇਕ ਵਾਰ ਉਹ ਸਾਰਾ ਵਿਹੜਾ ਇਸ ਤਰ੍ਹਾਂ ਲਿਪਦੀ ਸੀ ਕਿ ਉਹ ਸ਼ੀਸ਼ੇ ਵਾਂਗ ਚਮਕਣ ਲੱਗਦਾ।

ਸਰਦੀ ਖ਼ਤਮ ਹੁੰਦਿਆਂ ਹੀ ਪੁਨਈਆ ਤੇ ਸੁੰਦਰਮਾ ਦੱਖਣ ਵਲ ਦੇ ਵਿਹੜੇ ਵਿਚ ਆਪਣੇ ਮੰਜੇ ਡਾਹ ਲੈਂਦੇ ਸਨ। ਇਸ ਲਈ ਰਾਜੂ ਆਪਣੇ ਕਮਰੇ ਦੀਆਂ ਬਾਰੀਆਂ ਨਾ ਖੋਲ੍ਹਦਾ, ਕਿਉਂਕਿ ਭਰਾ ਤੇ ਭਾਬੀ ਵਿਹੜੇ ਵਿਚ ਸੌਂਦੇ ਸਨ। ਉਹ ਘਰ ਦੇ ਸਾਹਮਣੇ ਵਿਹੜੇ ਵਿਚ ਆਪਣੀ ਮੰਜੀ ਡਾਹ ਲੈਂਦਾ। ਪਰ ਮੱਲੀ ਦਰਵਾਜ਼ਾ ਖੋਲ੍ਹ ਕੇ ਆਪਣੇ ਕਮਰੇ ਵਿਚ ਹੀ ਸੌਂਦੀ। ਸ਼ੁਰੂ ਸ਼ੁਰੂ ਵਿਚ ਜਦੋਂ ਉਹ ਇਸ ਘਰ ਵਿਚ ਆਈ ਸੀ, ਤਾਂ ਸੁੰਦਰਮਾ ਇਹ ਦੇਖ ਕੇ ਕੁਝ ਸੰਕੋਚ ਕਰਦੀ ਸੀ, ਕਿਉਂਕਿ ਮੱਲੀ ਦਰਵਾਜ਼ਾ ਖੁੱਲ੍ਹਾ ਰੱਖਦੀ ਅਤੇ ਉਹਦੇ ਕੋਲ ਹੀ ਵਿਹੜੇ ਵਿਚ ਸੌਣਾ ਪੈਂਦਾ ਸੀ। ਪੁਨਈਆ ਕਿਹਾ ਕਰਦਾ ਕਿ ਮੱਲੀ ਭਾਵੇਂ ਸੋਲ੍ਹਾਂ ਸਾਲ ਦੀ ਹੈ ਪਰ ਬਿਲਕੁਲ ਨਾਦਾਨ ਹੈ। ਸੁੰਦਰਮਾ ਨੂੰ ਵੀ ਹੌਲੀ ਹੌਲੀ ਪਤਾ ਲੱਗ ਗਿਆ ਕਿ ਮੱਲੀ ਵਿਚਾਰੀ ਕੁਝ ਜਾਣਦੀ-ਬੁਝਦੀ ਨਹੀਂ।

ਮੱਲੀ ਨਾਦਾਨ ਭਾਵੇਂ ਸੀ ਪਰ ਉਸ ਦੀ ਨਾਦਾਨੀ ਬੱਚਿਆਂ ਵਰਗੀ ਨਹੀਂ ਸੀ। ਉਹ ਸਿਆਣੀ ਹੋ ਗਈ ਸੀ ਅਤੇ ਉਸ ਦੇ ਮਨ ਵਿਚ ਰਾਜੂ ਪੂਰੀ ਤਰ੍ਹਾਂ ਵੱਸ ਗਿਆ ਸੀ। ਉਹ ਘਰ ਦੇ ਕੰਮ ਕਾਜ਼ ਵਿਚ ਹੀ ਲੱਗੀ ਰਹਿੰਦੀ ਪਰ ਮਨ ਹਮੇਸ਼ਾਂ ਰਾਜੂ ਵਲ ਰਹਿੰਦਾ। ਉਹਦੇ ਮਨ ਵਿਚ ਕਿਤੇ ਕੋਈ ਗਿਲਾ ਨਹੀਂ ਸੀ ਕਿ ਰਾਜੂ ਤੇ ਲਛਮੀ ਦੀ ਸ਼ਾਦੀ ਹੋਣ ਵਾਲੀ ਸੀ। ਜਦੋਂ ਬਾਪ ਬੇਟੇ ਵਿਚ ਦਹੇਜ਼ ਦੇ ਬਾਰੇ ਬਹਿਸ ਚਲ ਰਹੀ ਸੀ ਤਾਂ ਮੱਲੀ ਉਸ ਨੂੰ ਸੁਣ ਕੇ ਮਨ ਹੀ ਮਨ ਵਿਚ ਬਹੁਤ ਹੱਸੀ ਸੀ, ਕਿਉਂਕਿ ਉਹ ਜਾਣਦੀ ਸੀ ਕਿ ਉਹ ਸ਼ਾਦੀ ਹੋ ਕੇ ਰਹੇਗੀ। ਉਸ ਦਾ ਮਨ ਉਤਾਵਲਾ ਸੀ ਕਿ ਉਹ ਸ਼ਾਦੀ ਜਲਦੀ ਤੋਂ ਜਲਦੀ ਹੋਵੇ। ਇਸ ਖ਼ੁਸ਼ੀ ਵਿਚ ਉਹਦੇ ਮਨ ਵਿਚ ਇਕ ਏਦਾਂ ਦੀ ਇੱਛਾ ਘਰ ਗਈ ਸੀ, ਜੋ ਪੂਰੀ ਨਹੀਂ ਸੀ ਹੋ ਸਕਦੀ ਅਤੇ ਜਦੋਂ ਉਹ ਇੱਛਾ ਪ੍ਰਬਲ ਹੁੰਦੀ ਤਾਂ ਉਸ ਦੀਆਂ ਚਮਕਦੀਆਂ ਅੱਖਾਂ ਅਤੇ ਮੁਸਕਰਾਹਟ ਦੇ ਪਿੱਛੇ ਕੁਝ ਹੋਰ ਮਾਨਸਿਕਤਾ ਜਿਹੀ ਦਿਖਾਈ ਦਿੰਦੀ ਸੀ। ਇਸ ਲਈ ਜੋ ਵੀ ਕੋਈ ਉਹਨੂੰ ਵੇਖਦਾ ਉਹ ਸਮਝਦਾ ਕਿ ਉਹ ਬੱਚਿਆਂ ਦੀ ਤਰ੍ਹਾਂ ਨਾਦਾਨ ਹੈ, ਕਿਉਂਕਿ ਉਹਦੀਆਂ ਅੱਖਾਂ ਬੱਚਿਆਂ ਵਰਗੀਆਂ ਸਨ, ਸਭ ਕੁਝ ਜਾਣਦਿਆਂ ਵੀ ਕੁਝ ਨਹੀਂ ਜਾਣਦੀ ਸੀ।

ਮੱਲੀ ਨੇ ਆਪਣੀ ਭਿੱਜੀ ਹੋਈ ਸਾੜ੍ਹੀ ਬਦਲ ਲਈ। ਰਜਨੀ ਦੇ ਬੂਟੇ ਕੋਲ ਗਈ ਫੁੱਲਾਂ ਦਾ ਇਕ ਗੁੱਛਾ ਤੋੜਿਆ ਅਤੇ ਉਸ ਨੂੰ ਜੀਅ ਭਰ ਕੇ ਸੁੰਘਿਆ। ਪੱਛਮ ਵਲ ਜਾ ਕੇ ਇਮਲੀ ਦੇ ਬੂਟੇ ਤੋਂ ਕੱਚੀ ਇਮਲੀ ਨੂੰ ਦੰਦਾਂ ਨਾਲ ਕੱਟਦੀ ਦੋ ਦੰਦ ਖੱਟੇ ਹੋ ਗਏ।

ਧਾਨ ਦੀ ਕੋਠੜੀ ਵਿਚੋਂ ਗੰਗਪਾ ਧਾਨ ਤੋਲ ਤੋਲ ਕੇ ਬੋਰੀਆਂ ਵਿਚ ਪਾ ਰਹੀ ਸੀ। ਪਦਾਲੂ ਬੋਰੀਆਂ ਦੇ ਮੂੰਹ ਖੋਲ੍ਹੀ ਖੜਾ ਸੀ ਅਤੇ ਰਾਮੀ ਕੋਲ ਹੀ ਤਾੜ ਦੇ ਪੱਤਿਆਂ ਨੂੰ ਬਾਲ ਕੇ ਤਾੜ ਦੇ ਫਲ ਭੁੰਨ ਰਹੀ ਸੀ। ਬੁਡਤਡੂ, ਪਦਾਲੂ ਦਾ ਚਾਰ ਸਾਲ ਦਾ ਲੜਕਾ ਇਕ ਸੋਟੀ ਠੋਡੀ 'ਤੇ ਟਿਕਾਈ ਬੜੇ ਧਿਆਨ ਨਾਲ ਅੱਗ ਵਲ ਵੇਖ ਰਿਹਾ ਸੀ। ਪੁਨਈਆ ਚਬੂਤਰੇ 'ਤੇ ਬੈਠਾ ਸਿਗਰਟ ਪੀ ਰਿਹਾ ਸੀ। ਸੁਬੱਈਆ ਦੇ ਉਸ ਪਾਸੇ ਆਉਂਦਿਆਂ ਹੀ ਉਸ ਨੇ ਸਿਗਰਟ ਮੂੰਹ ਵਿਚੋਂ ਕੱਢ ਕੇ ਪੱਥਰ ਦੀ ਓਟ ਵਿਚ

ਰੱਖ ਦਿੱਤੀ। ਸੁਬੱਈਆ ਨੇ ਇਹ ਵੇਖ ਲਿਆ। ਰਾਜੂ ਨਹਾ ਕੇ ਉਸ ਪਾਸੇ ਆਇਆ। ਉਸ ਨੇ ਮੁਸਕਰਾਂਦਿਆਂ ਹੋਇਆਂ ਕਿਹਾ, "ਕੀ ਗੱਲ ਭਰਾ ਜੀ, ਦਸ ਪੈਸੇ ਦੀ ਸਿਗਰਟ ਕਿਉਂ ਖਰਾਬ ਕਰਦੇ ਹੋ? ਕੀ ਪਿਤਾ ਜੀ ਨਹੀਂ ਜਾਣਦੇ ਕਿ ਤੁਸੀਂ ਸਿਗਰਟ ਪੀਂਦੇ ਹੋ।"

ਸੁਬੱਈਆ ਇਹ ਸੁਣ ਕੇ ਖ਼ੁਸ਼ ਹੋਇਆ ਕਿ ਉਹਦਾ ਲੜਕਾ ਪੁਰਾਣੇ ਜ਼ਮਾਨੇ ਦਾ ਗੌਰਵ ਤਾਂ ਦਿਖਾ ਰਿਹਾ ਸੀ। ਉਸ ਨੂੰ ਛੋਟੇ ਪੁੱਤ ਦੀ ਲਗਨ ਤੇ ਨੀਅਤ ਤੇ ਵੀ ਮਾਣ ਸੀ। ਸੁਬੱਈਆ ਦਾ ਵਿਸ਼ਵਾਸ ਸੀ ਕਿ ਉਹਦੇ ਖ਼ਿਆਲ ਬਦਲਦੇ ਸਮੇਂ ਦੇ ਅਨੁਕੂਲ ਸਨ ਅਤੇ ਆਉਣ ਵਾਲੇ ਸਮੇਂ ਲਈ ਉਚਿਤ ਵੀ। ਇਸ ਲਈ ਰਾਜੂ ਦਾ ਵਿਵਹਾਰ ਦੇਖ ਕੇ ਪਹਿਲਾਂ ਤਾਂ ਉਸ ਦਾ ਰੂੜ੍ਹੀਵਾਦੀ ਮਨ ਕੁਝ ਦੁੱਖਦਾ ਪਰ ਅੰਤ ਉਹ ਉਹਦੀ ਗੱਲ ਹੀ ਮੰਨਦਾ ਅਤੇ ਕਿਹਾ ਕਰਦਾ, ਚਲ ਛੱਡ ਜਿਵੇਂ ਤੇਰੀ ਮਰਜ਼ੀ।

ਪਰ ਰਾਜੂ ਪਿਤਾ ਦੇ ਸਾਹਮਣੇ ਵੀ ਆਪਣੀ ਸਿਗਰਟ ਨਾ ਸੁੱਟਦਾ।

ਮੱਲੀ ਪੌੜੀਆਂ ਤੇ ਇਸ ਤਰ੍ਹਾਂ ਚੜ੍ਹੀ ਜਿਵੇਂ ਕਬੂਤਰ ਹੋਵੇ। ਗੰਗਪਾ ਡਰ ਨਾਲ ਕੰਬ ਗਿਆ। ਪਰ ਉਹਨੇ ਜ਼ਾਹਿਰ ਨਹੀਂ ਹੋਣ ਦਿੱਤਾ। ਮੱਲੀ ਦਾ ਜੋਸ਼ ਉਹਨੂੰ ਹਿਰਨ ਬਣਾ ਰਿਹਾ ਸੀ। ਉਹ ਉਛਲ ਰਹੀ ਸੀ। ਉਸ ਜੋਸ਼ ਦਾ ਸ਼ਾਇਦ ਕੋਈ ਕਾਰਨ ਨਹੀਂ ਸੀ। ਉਹ ਆਕਾਰ ਵੀ ਹੋ ਸਕਦਾ ਸੀ। ਗੰਗਪਾ ਦਾ ਡਰ ਵੀ ਕੁਝ ਏਦਾਂ ਦਾ ਸੀ। ਫਿਰ ਵੀ, ਜਦੋਂ ਉਹ ਖੇਤਾਂ ਦੀਆਂ ਡੰਡੀਆਂ ਤੇ ਭੱਜਦੀ ਜਾਂ ਪੌੜੀਆਂ 'ਤੇ ਛਾਲ ਮਾਰਦੀ, ਤਾਂ ਉਹਨੂੰ ਇੰਨਾ ਡਰ ਲੱਗਦਾ ਕਿ ਉਹ ਠੀਕ ਠੀਕ ਸਾਹ ਵੀ ਨਾ ਲੈ ਸਕਦਾ। ਮੱਲੀ ਨੇ ਉਸ ਦੇ ਖੁੱਲ੍ਹੇ ਹੋਏ ਬੁੱਲ੍ਹਾਂ ਵਿਚ ਕੱਚੀ ਇਮਲੀ ਰੱਖੀ ਤੇ ਗੰਗਪਾ ਉਹਨੂੰ ਜ਼ੋਰ ਨਾਲ ਚਬਾਣ ਲੱਗਾ।

"ਨੀ, ਜੇ ਦੰਦ ਖੱਟੇ ਹੋ ਗਏ, ਤਾਂ ਖਾਏਂਗੀ ਕਿਵੇਂ?" ਜਿਵੇਂ ਇਹ ਗੱਲ ਉਹਦੇ 'ਤੇ ਲਾਗੂ ਹੀ ਨਾ ਹੁੰਦੀ ਹੋਵੇ। ਮੱਲੀ ਨੇ ਉਸ ਦਾ ਤਾਂ ਕੋਈ ਜਵਾਬ ਨਹੀਂ ਦਿੱਤਾ ਪਰ ਉਹਨੂੰ ਕਿਹਾ:

"ਮੈਨੂੰ ਜ਼ਰਾ ਓ ਮਾਂ ਵਾਲੀ ਕਿਤਾਬ ਲਿਆ ਦੇ।"

"ਕੀ!" ਉਹਨੂੰ ਇੰਨੀ ਹੈਰਾਨੀ ਹੋਈ ਕਿ ਉਹਦੇ ਹੱਥ ਦਾ ਕਲਸ਼ ਹੇਠਾਂ ਖਿਸਕ ਗਿਆ।

"ਉਹਨਾਂ ਨੇ ਪੜ੍ਹਨਾ ਲਿਖਣਾ ਸਿੱਖਣ ਲਈ ਕਿਹਾ ਹੈ ਨਾ?" ਮੱਲੀ ਨੇ ਕਿਹਾ। ਇਹ ਕਹਿ ਕੇ ਉਹ ਉੱਪਰ ਚਲੀ ਗਈ, ਜਿੱਧਰ ਤਾੜ ਦੇ ਫਲ ਭੁੰਨੇ ਜਾ ਰਹੇ ਸਨ।

"ਥੋੜ੍ਹੇ ਜਿਹੇ ਹੋਰ ਤੋਲਦੇ ਨਾ ਧਾਨ? ਧਾਨ ਛੰਡਣ ਵਾਲਿਆਂ ਦੇ ਆਉਣ ਦਾ ਸਮਾਂ ਹੋ ਗਿਆ ਹੈ", ਪਦਾਲੂ ਨੇ ਕਿਹਾ। ਗੰਗਪਾ ਨੇ ਕੁਝ ਸੋਚਦਿਆਂ ਹੋਇਆਂ ਧਾਨ ਤੋਲਣਾ ਬੰਦ ਕਰ ਦਿੱਤਾ।

ਗੰਗਪਾ ਤੇ ਮੱਲੀ, ਸੁਬੱਈਆ ਦੀ ਪਤਨੀ ਦੇ ਦੂਰੋਂ ਰਿਸ਼ਤੇਦਾਰ ਸਨ। ਉਹਨਾਂ ਦਾ ਬਾਪ ਉਸ ਦਾ ਰਿਸ਼ਤੇ ਦਾ ਭਰਾ ਸੀ। ਜਦੋਂ ਉਹਨਾਂ ਦੀ ਮਾਂ ਪੂਰੀ ਹੋਈ ਸੀ ਤਾਂ ਮੱਲੀ ਸਿਰਫ਼ ਪੰਜ ਮਹੀਨੇ ਦੀ ਸੀ ਅਤੇ ਉਸ ਦਾ ਬਾਪ ਉਨ੍ਹਾਂ ਦੋਹਾਂ ਨੂੰ ਸੁਬੱਈਆ ਦੇ ਘਰ ਛੱਡ ਕੇ ਕਿਤੇ ਗਾਇਬ ਹੋ ਗਿਆ ਸੀ। ਉਦੋਂ ਤੋਂ ਹੀ ਦੋਵਾਂ ਨੂੰ ਪਾਲ ਪੋਸ

ਰਹੀ ਸੀ। ਉਹਨੇ ਉਸ ਨੂੰ ਪਦਾਲੂ ਦੀ ਪਤਨੀ ਪੁੱਲੀ ਦਾ ਦੁੱਧ ਚੁੰਘਾਇਆ।

ਰਾਮੀ ਤੇ ਮੱਲੀ ਦੀ ਉਮਰ ਵਿਚ ਸਿਰਫ਼ ਇਕ ਮਹੀਨੇ ਦਾ ਫ਼ਰਕ ਸੀ। ਦੋਵਾਂ ਨੇ ਇਕ ਹੀ ਮਾਂ ਦਾ ਦੁੱਧ ਪੀਤਾ ਸੀ, ਸ਼ਾਇਦ ਇਹੀ ਕਾਰਨ ਸੀ ਕਿ ਜਦੋਂ ਕਦੇ ਉਹ ਮਿਲਦੀਆਂ ਤਾਂ ਇਸ ਤਰ੍ਹਾਂ ਜਿਵੇਂ ਸਾਲਾਂ ਬਾਦ ਵਿਛੜੀਆਂ ਹੋਈਆਂ ਭੈਣਾਂ ਹੋਣ। ਦੋਵੇਂ ਗਲੇ ਮਿਲਦੀਆਂ।

"ਕੀ ਮੱਲੀ, ਉਸ ਚਮਾਰੀ ਨਾਲ ਏਦਾਂ ਗਲੇ ਮਿਲਦੀ ਹੈ ? ਜੇ ਕੋਈ ਦੇਖੇਗਾ ਤਾਂ ਕੀ ਸੋਚੇਗਾ ? ਸ਼ੁਰੂ-ਸ਼ੁਰੂ ਵਿਚ ਸੁੰਦਰੀ ਆਪਣੀ ਸੱਸ ਸ਼ੇਸ਼ਮਾ ਤੋਂ ਪੁੱਛਿਆ ਕਰਦੀ।

"ਉਸ ਨੇ ਉਹਦੀ ਮਾਂ ਦਾ ਦੁੱਧ ਜੁ ਚੁੰਘਿਆ ਹੈ। ਫਿਰ ਵੀ ਭਾਬੀ ਤੂੰ ਕਿਹੜੇ ਵੇਲਿਆਂ ਦੀ ਗੱਲ ਕਰਦੀ ਏਂ, ਅੱਜ ਕਲ ਕਿਹੜਾ ਚਮਾਰ ਤੇ ਕਿਹੜਾ ਕਿਸਾਨ। ਕੌਣ ਵੇਖਦਾ ਹੈ ਇਹ ਸਭ, "ਰਾਜੂ ਕਿਹਾ ਕਰਦਾ। ਰਾਜੂ ਦੀਆਂ ਨਵੇਂ ਜ਼ਮਾਨੇ ਦੀਆਂ ਨਵੀਆਂ ਗੱਲਾਂ ਘਰ ਵਿਚ ਮਨੋ ਕੋਈ ਨਹੀਂ ਸੀ ਮੰਨਦਾ। ਪੁਰਾਣੇ ਰੀਤੀ-ਰਿਵਾਜ਼ ਚੰਗੇ ਹਨ। ਪਤਾ ਨਹੀਂ, ਇਨ੍ਹਾਂ ਨਵੀਆਂ ਗੱਲਾਂ ਤੋਂ ਕੀ ਖਤਰਾ ਆਣ ਪਏ ? ਫਿਰ ਵੀ ਹੌਲੀ-ਹੌਲੀ ਦਿਨ ਬਦਲਦੇ ਜਾ ਰਹੇ ਹਨ। ਲੋਕਾਂ ਦੇ ਵਿਚਾਰ ਬਦਲ ਰਹੇ ਹਨ ਤੇ ਰਾਜੂ ਆਉਣ ਵਾਲੇ ਕਲ ਦਾ ਪ੍ਰਤੀਨਿਧ ਹੈ। ਏਦਾਂ ਦਾ ਕੁਝ ਵਿਚਾਰ ਘਰ ਵਾਲਿਆਂ ਦੇ ਮਨ ਵਿਚ ਵੀ ਸੀ ਤੇ ਪਿੰਡ ਵਾਲਿਆ ਦੇ ਮਨ ਵਿਚ ਵੀ। ਸਾਰਾ ਪਿੰਡ ਰਾਜੂ ਨੂੰ ਤਾਂ ਮੰਨਦਾ ਸੀ ਪਰ ਉਸ ਦੇ ਵਿਚਾਰਾਂ ਨੂੰ ਨਹੀਂ।

ਜੇ ਕਿਸੇ ਨੇ ਉਸ ਨੂੰ ਪੂਰੀ ਤਰ੍ਹਾਂ ਸਮਝਿਆ ਤੇ ਮੰਨਿਆ ਸੀ ਤਾਂ ਉਹ ਮੱਲੀ ਸੀ। ਉਹ ਕਿਉਂ ਉਹਨੂੰ ਮੰਨਦੀ ਸੀ, ਉਸ ਦੇ ਪਿੱਛੇ ਕੋਈ ਵਿਸ਼ੇਸ਼ ਤਰਕ ਨਹੀਂ ਸੀ। ਰਾਜ ਭਰਾ ਸਿਵਾਏ ਸੱਚ ਤੋਂ ਕੁਝ ਕਰੇਗਾ ਨਹੀਂ। ਸਿਵਾਏ ਇੱਛਾ ਤੋਂ ਹੋਰ ਕੁਝ ਨਹੀਂ ਕਰੇਗਾ। ਭਾਵੇਂ ਉਸ ਨੇ ਐਵੇਂ ਹੀ ਉਸ ਨੂੰ ਪੜ੍ਹਨ ਲਈ ਕਿਹਾ ਸੀ ਪਰ ਮੱਲੀ ਲਈ ਉਸ ਦਾ ਕਹਿਣਾ ਵੇਦਾਂਤ ਦੇ ਸਲੋਕ ਦੀ ਤਰ੍ਹਾਂ ਸੀ।

ਮੱਲੀ ਦਾ ਗੁਰੂ ਸੀ ਪੁਜਾਰੀ। ਉਹਨਾਂ ਦੋਹਾਂ ਵਿਚ ਸਵਾਰਥ ਰਹਿਤ ਸਨੇਹ ਦਾ ਰਿਸ਼ਤਾ ਸੀ। ਉਸ ਦੇ ਸਿੱਧੇ ਸਾਦੇ ਮਨ ਵਿਚ ਅਤੇ ਉਹਦੇ ਬੱਚਿਆਂ ਵਰਗੇ ਵਿਵਹਾਰ ਨੇ ਪੁਜਾਰੀ ਨੂੰ ਉਸ ਦੀ ਪੂਜਾਨਾਇਕ ਮਾਤਾ ਦੇ ਅੰਸ਼ ਦਿਖਾਈ ਦੇਂਦੇ ਸਨ। ਪੁਜਾਰੀ ਲਈ ਮੰਦਰ ਦੀ ਮਾਂ, ਮਾਂ ਵੀ ਸੀ ਤੇ ਸ਼ਗਿਰਦ ਵੀ। ਮੱਲੀ ਵੀ ਉਸ ਲਈ ਇਹੀ ਸੀ। ਮਾਂ ਦਾ ਨਾਂ ਹੀ ਮਲੱਮਾ ਸੀ।

ਪਰ ਇਹ ਗੱਲ ਨਹੀਂ ਕਿ ਮੱਲੀ ਵਿਚ ਲੌਕਿਕ ਜਗਿਆਸਾ ਨਹੀਂ ਸੀ। ਉਹ ਜਾਣਦੀ ਸੀ ਕਿ ਉਸ ਦਾ ਲਿਖਣਾ ਪੜ੍ਹਨਾ ਘਰ ਵਿਚ ਸਭ ਨੂੰ ਮਜ਼ਾਕ ਲੱਗਦਾ ਸੀ, ਖਾਸ ਤੌਰ ਤੇ ਸੁੰਦਰਮਾ ਨੂੰ। ਇਸ ਲਈ ਹਰ ਸ਼ਾਮ ਪੜ੍ਹਨ ਤੋਂ ਬਾਦ ਉਹ ਪੁਸਤਕਾਂ ਨੂੰ ਮੰਦਰ ਵਿਚ ਮਾਤਾ ਦੀ ਮੂਰਤੀ ਦੇ ਪਿੱਛੇ ਲੁਕਾ ਕੇ ਆਉਂਦੀ। ਜੇ ਇਹ ਸਭ ਜਾਣ ਕੇ ਸੁੰਦਰਮਾ ਉਸ ਦਾ ਮਖੌਲ ਵੀ ਉਡਾਉਂਦੀ ਤਾਂ ਉਹ ਵੀ ਹੱਸ ਕੇ ਉਹਨੂੰ ਭੁਲਾ ਦਿੰਦੀ। ਜੇ ਉਹਨੂੰ ਦੱਸਿਆ ਹੀ ਨਾ ਹੁੰਦਾ ਤਾਂ ਕੋਈ ਗੱਲ ਨਹੀਂ ਸੀ।

ਪਰ ਇਕ ਗੱਲ ਦੀ ਮੱਲੀ ਨੇ ਉਗ ਸੁਘ ਨਾ ਨਿਕਲਣ ਦਿੱਤੀ। ਇਹ ਗੱਲ ਉਸ ਨੇ ਪੁਜਾਰੀ ਨੂੰ ਵੀ ਨਾ ਦੱਸੀ। ਦਸਾਂ ਦਿਨਾਂ ਵਿਚ ਉਹ ੳ ਅ ਸਿੱਖ ਗਈ ਸੀ।

ਉਹ ਕਾਗਜ਼ ਦੇ ਟੁੱਕੜੇ ਲੈ ਕੇ ਉਨ੍ਹਾਂ ਤੇ ਰਾਜੂ ਦੇ ਨਾਂ ਛੋਟੀਆਂ-ਛੋਟੀਆਂ ਚਿੱਠੀਆਂ ਲਿਖਦੀ। ਪਹਿਲੀ ਚਿੱਠੀ ਇਸ ਤਰ੍ਹਾਂ ਸੀ, "ਕਲ ਛੋਲਿਆਂ ਦਾ ਸਲੂਣਾ ਕਿਵੇਂ ਲੱਗਾ ਸੀ ? ਉਹਨੂੰ ਮੈਂ ਬਣਾਇਆ ਸੀ।"

ਉਹ ਨਹੀਂ ਜਾਣਦੀ ਸੀ ਕਿ ਚਿੱਠੀ ਦੇ ਹੇਠਾਂ ਦਸਖ਼ਤ ਵੀ ਹੋਣੇ ਚਾਹੀਦੇ ਹਨ। ਨਾ ਉਹ ਇਹ ਚਾਹੁੰਦੀ ਸੀ ਕਿ ਉਹ ਚਿੱਠੀ ਰਾਜੂ ਨੂੰ ਮਿਲੇ। ਜੇ ਇਹ ਚਿੱਠੀ ਰਾਜੂ ਦੀ ਨਜ਼ਰ ਚੜ੍ਹ ਜਾਂਦੀ ਤਾਂ ਸ਼ਰਮ ਦੇ ਮਾਰੇ ਪਾਣੀ-ਪਾਣੀ ਹੋ ਜਾਂਦੀ। ਉਹਨੂੰ ਹੋਰ ਕਿਸੇ ਗੱਲ ਦੀ ਸ਼ਰਮ-ਵਰਮ ਨਹੀਂ ਸੀ। ਪਰ ਇਹ ਚਿੱਠੀਆਂ ਉਹਦੇ ਲਈ ਲੁਕੇ ਖ਼ਜ਼ਾਨੇ ਦੀ ਤਰ੍ਹਾਂ ਸਨ। ਇਹ ਖ਼ਜ਼ਾਨਾ ਕਿਸੇ ਦੀ ਨਜ਼ਰ ਵਿਚ ਨਹੀਂ ਚੜ੍ਹਨਾ ਚਾਹੀਦਾ। ਕਿਸੇ ਨੂੰ ਇਹ ਵੀ ਪਤਾ ਨਹੀਂ ਲੱਗਣਾ ਚਾਹੀਦਾ ਕਿ ਉਹਦੇ ਕੋਲ ਇਹ ਚਿੱਠੀਆਂ ਸਨ। ਭਾਵੇਂ ਉਨ੍ਹਾਂ ਖ਼ਤਾਂ ਵਿਚ ਕੁਝ ਨਹੀਂ ਸੀ, ਪਰ ਉਹਦੇ ਲਈ ਉਹ ਬਹੁਤ ਵੱਡੀਆਂ ਗੱਲਾਂ ਸਨ। ਇਹ ਭੇਦ ਉਸ ਦੀ ਅੱਧ ਜਾਗਰਤ ਲੌਕਿਕ ਇੱਛਾ ਨੂੰ ਪਤਾ ਸੀ। ਇਸ ਲਈ ਉਹ ਉਨ੍ਹਾਂ ਨੂੰ ਬੜੀ ਸਾਵਧਾਨੀ ਨਾਲ ਲੁਕਾਈ ਰੱਖਦੀ ਸੀ।

"ਚਮਾਰ ਦੀ ਦਿੱਤੀ ਹੋਈ ਚੀਂ-ਚੀਂ ਕਰਨ ਵਾਲੀ ਜੁੱਤੀ ਬਹੁਤ ਵਧੀਆ ਹੈ, ਕਿਉਂ ਨਾ ਪਾਵਾਂ ਉਹਨੂੰ ?"

"ਅੰਬ ਦੇ ਬੂਟੇ ਨੂੰ ਬਹੁਤ ਬੂਰ ਪਿਆ ਹੈ।"

"ਕਲ ਲੱਛਮੀ ਭੈਣ ਕਾਂਚੀਪੁਰ ਦੀ ਸਾੜ੍ਹੀ ਪਾ ਕੇ ਮੰਦਰ ਆਈ ਸੀ। ਕਿੰਨੀ ਚੰਗੀ ਲੱਗਦੀ ਸੀ ਉਹ। ਬਿਲਕੁਲ ਲਛਮੀ ਦੇਵੀ ਦੀ ਤਰ੍ਹਾਂ।"

"ਨਵੇਂ ਘਰ ਦੇ ਦੱਖਣ ਵਾਲੇ ਪਾਸੇ, ਮੈਂ ਇਕ ਗੁਲਾਬ ਦਾ ਬੂਟਾ ਲਾਇਆ ਹੈ, ਘਰ ਪੂਰਾ ਹੁੰਦਿਆਂ ਹੀ ਉਸ ਨੂੰ ਫੁੱਲ ਲੱਗਣੇ ਚਾਹੀਦੇ ਹਨ।"

ਇਸ ਤਰ੍ਹਾਂ ਦੀਆਂ ਕਿੰਨੀਆਂ ਹੀ ਹੋਰ ਚਿੱਠੀਆਂ ਸਨ। ਪੁਜਾਰੀ ਕੋਲ ਪੜ੍ਹਨ ਤੋਂ ਬਾਦ ਮੱਲੀ ਨਹਿਰ ਪਾਰ ਕਰ ਕੇ ਕਲਮੀ ਅੰਬਾਂ ਦੇ ਬਾਗ਼ ਵਿਚ ਆਉਂਦੀ। ਰਾਜੂ ਉਸ ਬਾਗ਼ ਦੇ ਵਿਚਕਾਰ ਆਪਣੇ ਲਈ ਇਕ ਘਰ ਬਣਵਾ ਰਿਹਾ ਸੀ — ਨਵੀਂ ਤਰ੍ਹਾਂ ਦਾ ਨਵਾਂ ਬੰਗਲਾ। ਇਸ ਦੇ ਬਾਰੇ ਵੀ ਰਾਜੂ ਤੇ ਉਸ ਦੇ ਮਾਪਿਆਂ ਵਿਚਕਾਰ ਥੋੜ੍ਹੀ ਬਹੁਤ ਬਹਿਸ ਹੋਈ ਸੀ। ਕੋਈ ਨਹੀਂ ਸੀ ਚਾਹੁੰਦਾ ਕਿ ਸ਼ਾਦੀ ਤੋਂ ਬਾਦ ਉਹ ਆਪਣਾ ਘਰ ਵੱਖਰਾ ਵਸਾਏ। ਪਰ ਰਾਜੂ ਨੇ ਸਾਫ਼-ਸਾਫ਼ ਕਹਿ ਦਿੱਤਾ ਸੀ ਕਿ ਉਹ ਵੱਡੇ ਘਰ ਵਿਚ ਹਰਗਿਜ਼ ਨਹੀਂ ਰਹੇਗਾ। ਉਸ ਨੇ ਇਹ ਵੀ ਕਿਹਾ ਕਿ ਘਰ ਬਦਲਣ ਦੇ ਕਾਰਨ ਉਸ ਦਾ ਆਪਣੇ ਘਰ ਨਾਲ, ਪਰਿਵਾਰ ਨਾਲ ਪਿਆਰ ਘੱਟ ਜਾਏਗਾ, ਇਹ ਸੋਚਣਾ ਵੀ ਗਲਤ ਸੀ। ਜੇ ਉਹ ਵੱਖਰਾ ਰਹੇਗਾ ਤਾਂ ਆਪਣੀ ਸਹੂਲਤ ਲਈ ਹੀ। ਕੁਝ ਗੱਲਾਂ ਵਿਚ ਮਿਲ ਜੁਲ ਕੇ ਰਹਿਣਾ ਚੰਗਾ ਹੈ ਅਤੇ ਕੁਝ ਗੱਲਾਂ ਵਿਚ ਵੱਖਰਾ ਰਹਿਣਾ, ਇਕਾਂਤ ਰਹਿਣਾ ਚੰਗਾ ਹੈ। ਜਦੋਂ ਭਰਾ ਦਾ ਵਿਆਹ ਹੋਇਆ ਸੀ, ਤਾਂ ਵੀ ਉਸ ਨੇ ਇਹੀ ਗੱਲ ਕਹੀ ਸੀ। ਪਰ ਭਰਾ ਨੇ ਉਹਦੀ ਇਹ ਗੱਲ ਨਹੀਂ ਸੀ ਮੰਨੀ।

"ਕੀ ਤੂੰ ਮੇਰੀ ਬਦਨਾਮੀ ਕਰਨਾ ਚਾਹੁੰਦਾ ਏਂ ? ਚਾਹੁੰਦਾ ਏਂ ਕਿ ਲੋਕ ਕਹਿਣ ਕਿ ਘਰ ਵਿਚ ਮੈਂ ਪੈਰ ਕੀ ਰੱਖਿਆ ਕਿ ਪਰਿਵਾਰ ਵਿਚ ਦਰਾਰ ਪਾ ਦਿੱਤੀ ?" ਸੁੰਦਰਮਾ ਨੇ ਕਿਹਾ ਸੀ।

ਸੁਬੱਈਆ ਜਾਣਦਾ ਸੀ ਕਿ ਚਾਹੇ ਕੁਝ ਵੀ ਹੋਵੇ, ਰਾਜੂ ਆਪਣੀ ਜਿੱਦ ਛੱਡਣ ਵਾਲਾ ਨਹੀਂ। ਇਸ ਲਈ ਉਹ ਉਹਦੀ ਗੱਲ ਮੰਨ ਗਿਆ ਸੀ।

ਪਰ ਰਮਈਆ ਚੌਧਰੀ ਨੂੰ ਇਹ ਸਭ ਕੁਝ ਚੰਗਾ ਨਾ ਲੱਗਿਆ।

"ਵਈ ਜਵਾਈ ਬੇਟੇ, ਇਹ ਸਭ ਨਵੀਆਂ ਗੱਲਾਂ ਸਾਨੂੰ ਪਸੰਦ ਨਹੀਂ ਹਨ। ਤੂੰ ਚਾਹੇ ਕੁਝ ਵੀ ਕਹਿ, ਦਸ ਵੀਹ ਵਿਚ ਰਹਿਣਾ ਹੀ ਚੰਗਾ ਹੈ। ਕੀ ਵੱਡੇ ਘਰ ਵਿਚ ਤੇਰੇ ਲਈ ਜਗ੍ਹਾ ਹੀ ਨਹੀਂ ਹੈ?" ਉਸ ਨੇ ਉਦੋਂ ਇਹ ਕਿਹਾ ਸੀ ਜਦੋਂ ਨਵੇਂ ਘਰ ਦੀ ਨੀਂਹ ਉੱਪਰ ਉੱਠ ਰਹੀ ਸੀ।

"ਦਿਲ ਮਿਲਣੇ ਚਾਹੀਦੇ ਹਨ, ਚਾਹੇ ਇਕ ਘਰ ਵਿਚ ਰਲ ਮਿਲ ਕੇ ਰਹੀਏ ਜਾਂ ਅਲਗ ਅਲਗ। ਵੇਕੰਨਾ ਭਰਾ ਦੀ ਮਾਂ ਨਾਲ ਕਿਸੇ ਗੱਲੋਂ ਨਹੀਂ ਬਣਦੀ, ਉਸ ਹਾਲਤ ਵਿਚ ਅਲਗ-ਅਲਗ ਰਹਿਣਾ ਹੀ ਚੰਗਾ ਹੈ ਨਾ?" ਰਾਜੂ ਨੇ ਕਿਹਾ।

"ਮੈਂ ਤੇਰੇ ਬਾਪ ਵਾਂਗ ਲੜਕਿਆਂ ਦੀਆਂ ਗੱਲਾਂ ਮੰਨਣ ਵਾਲਾ ਨਹੀਂ ਹਾਂ। ਸਾਡੇ ਘਰ ਵਿਚ ਵੇਕੰਨਾ ਕੋਈ ਗੱਲ ਵਾਧੂ ਕਰ ਕੇ ਤਾਂ ਦੇਖੇ, ਚਮੜੀ ਉਧੇੜ ਦਿਆਂਗਾ।"

"ਜ਼ਰਾ ਸੋਚੋ, ਬਲਦੀ ਅੱਗ 'ਤੇ ਤੇਲ ਪਾਉਣ ਨਾਲ, ਕੀ ਅੱਗ ਬੁਝ ਜਾਏਗੀ? ਉਹ ਤਾਂ ਹੋਰ ਭੜਕੇਗੀ। ਜਦੋਂ ਤੁਸੀਂ ਘਰ ਵਿਚ ਨਹੀਂ ਹੁੰਦੇ ਤਾਂ ਕੀ ਸੱਸ-ਬਹੂ ਵਿਚ ਤੂੰ-ਤੂੰ ਮੈਂ-ਮੈਂ ਨਹੀਂ ਹੁੰਦੀ? ਅਤੇ ਵੇਕੰਨਾ ਦੀ ਪਤਨੀ ਦੀ ਤਰਫਦਾਰੀ ਨਹੀਂ ਕਰਦਾ? ਸ਼ਾਇਦ ਤੁਸੀਂ ਇਹ ਨਹੀਂ ਜਾਣਦੇ ਹੋਣੇ? ਮੈਂ ਕਹਿ ਰਿਹਾ ਹਾਂ ਕਿ ਜ਼ਮਾਨਾ ਬਦਲ ਗਿਆ ਹੈ। ਪੁਰਾਣੇ ਜ਼ਮਾਨੇ ਦੇ ਤੌਰ ਤਰੀਕੇ ਵਰਤਣ ਦਾ ਕੀ ਫ਼ਾਇਦਾ ਹੈ। ਹੁਣ ਇਹ ਸੰਜੁਗਤ-ਪਰਿਵਾਰ ਦਾ ਸਿਲਸਿਲਾ ਬਹੁਤੀ ਦੇਰ ਨਹੀਂ ਚਲੇਗਾ।"

"ਵਾਹ ਬਈ, ਤੁਸੀਂ ਲੋਕ ਹੱਦ ਤੋਂ ਜ਼ਿਆਦਾ ਅਕਲਮੰਦ ਹੋ ਗਏ ਹੋ", ਕਹਿ ਕੇ ਰਾਮਈਆ ਚੌਧਰੀ ਚਲਾ ਗਿਆ। ਉਹ ਜਾਣਦਾ ਸੀ ਕਿ ਉਸ ਦੀ ਪਤਨੀ ਤੇ ਬਹੂ ਵਿਚ ਇਕ ਪਲ ਲਈ ਵੀ ਨਹੀਂ ਬਣਦੀ ਸੀ ਅਤੇ ਦੋਵੇਂ ਕੇਵਲ ਉਹਦੇ ਡਰ ਕਰਕੇ ਹੀ ਨਹੀਂ ਕੁਸਕਦੀਆਂ ਸਨ। ਉਹ ਘਰ ਤੋਂ ਨਿਕਲਿਆ ਨਹੀਂ ਕਿ ਤੂਫ਼ਾਨ ਮੱਚ ਜਾਂਦਾ ਸੀ। ਫਿਰ ਵੀ ਉਹ ਰਾਜੂ ਦੀਆਂ ਨਵੇਂ ਜ਼ਮਾਨੇ ਦੀਆਂ ਗੱਲਾਂ ਬਿਲਕੁਲ ਪਸੰਦ ਨਹੀਂ ਸੀ ਕਰਦਾ। ਉਹਦੀ ਨਜ਼ਰ ਵਿਚ ਪੁਰਾਣੀਆਂ ਗੱਲਾਂ ਹੀ ਠੀਕ ਸਨ। ਜੇ ਪੁਰਾਣੇ ਰੀਤੀ-ਰਿਵਾਜ਼ ਚਲੇ ਗਏ ਤਾਂ ਦੁਨੀਆਂ ਹੀ ਉਲਟੀ ਚਲਣ ਲੱਗੇਗੀ। ਪਰ ਰਾਮਈਆ ਇਹ ਵੀ ਜਾਣਦਾ ਸੀ ਕਿ ਰਾਜੂ ਦਾ ਮਨ ਸਾਫ਼ ਹੈ ਅਤੇ ਵੱਡਿਆਂ ਦੀ ਇੱਜ਼ਤ ਕਰਦਾ ਸੀ। ਉਹਦੀ ਲਗਨ ਤੇ ਸ਼ਾਨ ਵੇਖ ਕੇ ਰਾਮਈਆ ਨੂੰ ਵੀ ਉਸ ਤੇ ਮਾਣ ਸੀ। ਉਹਦੇ ਲੜਕੇ ਦੀ ਤਰ੍ਹਾਂ ਉਹ ਮਨ ਦੀ ਗੱਲ ਲੁਕਾ ਕੇ ਵੱਡਿਆਂ ਨੂੰ ਪ੍ਰਭਾਵਿਤ ਕਰਨ ਲਈ ਫ਼ਜ਼ੂਲ ਦੀਆਂ ਗੱਲਾਂ ਨਹੀਂ ਕਰਦਾ ਸੀ।

ਹਰ ਰੋਜ਼ ਸੰਧਿਆ ਵੇਲੇ ਮੱਲੀ ਰਾਜੂ ਦੇ ਨਵੇਂ ਬੰਗਲੇ ਦੇ ਕੋਲ ਆਉਂਦੀ। ਉਸ ਦਿਨ ਜੋ ਖ਼ਾਸ ਗੱਲ ਹੁੰਦੀ, ਇੱਟਾਂ ਦੇ ਢੇਰ 'ਤੇ ਬੈਠ ਕੇ, ਉਸ 'ਤੇ ਇਕ ਚਿੱਠੀ ਲਿਖਦੀ। ਉਹ ਚੁੰਨੀ ਦੀ ਗੰਢ ਵਿਚੋਂ ਇਕ ਪੁਰਾਣਾ ਕਾਗਜ਼ ਕੱਢ ਕੇ ਉਸ ਤੇ ਕੁਝ ਲਿਖਦੀ ਤੇ ਫਿਰ ਉਸ ਨੂੰ ਗੰਢ ਮਾਰ ਕੇ ਰੱਖ ਲੈਂਦੀ।

ਚਿੱਠੀਆਂ ਦਾ ਬੰਡਲ ਹਮੇਸ਼ਾਂ ਉਸ ਦੇ ਕੋਲ ਰਹਿੰਦਾ। ਉਹ ਉਨ੍ਹਾਂ ਨੂੰ ਲਿਖਦੀ ਵੀ ਹਨ੍ਹੇਰੇ ਵਿਚ ਹੀ ਸੀ ਕਿ ਕਿਤੇ ਉਨ੍ਹਾਂ ਤੇ ਰੌਸ਼ਨੀ ਪੈਣ 'ਤੇ ਉਸ ਦਾ ਰਹਸ ਨਾ ਖੁਲ੍ਹ ਜਾਏ। ਦੀਵੇ ਦੀ ਰੌਸ਼ਨੀ ਵਿਚ ਵੀ, ਉਹ ਉਨ੍ਹਾਂ ਨੂੰ ਕੱਢ ਕੇ ਨਾ ਪੜ੍ਹਦੀ। ਪਰ ਆਪਣੀਆਂ ਸਾਰੀਆਂ ਚਿੱਠੀਆਂ ਉਹਨੂੰ ਜ਼ਬਾਨੀ ਯਾਦ ਸਨ।

ਉਸ ਦਿਨ ਨਵੇਂ ਘਰ ਵਿਚ ਨਵੇਂ ਦਰਵਾਜ਼ੇ ਤੇ ਨਵੀਆਂ ਖਿੜਕੀਆਂ ਰੱਖੀਆਂ ਗਈਆਂ ਸਨ।

"ਵਾਹ ਇਸ ਘਰ ਵਿਚ ਤਾਂ ਖਿੜਕੀਆਂ ਹੀ ਖਿੜਕੀਆਂ ਹਨ। ਸਾਰਾ ਘਰ ਬੇਦਰ-ਦੀਵਾਰ ਵਿਖਾਈ ਦਿੰਦਾ ਹੈ", ਸੇਸ਼ਮਾ ਨੇ ਰਾਜੂ ਨੂੰ ਕਿਹਾ।

"ਹਵਾ ਤੇ ਰੌਸ਼ਨੀ ਵੀ ਤਾਂ ਆਏਗੀ", ਰਾਜੂ ਨੇ ਕਿਹਾ।

ਉਹਦੇ ਮਾਂ ਬਾਪ ਨੂੰ ਪਤਾ ਨਹੀਂ ਸੀ ਕਿ ਕਿਹੜੇ ਢੰਗ ਨਾਲ ਨਵਾਂ ਘਰ ਬਣਾਇਆ ਜਾ ਰਿਹਾ ਸੀ।

"ਇਥੇ ਮੈਂ ਬੋਰ ਕਰਾਵਾਂਗਾ। ਇੰਜੀਨੀਅਰ ਕਹਿ ਰਿਹਾ ਸੀ ਕਿ ਪੱਚੀ ਫੁੱਟ ਹੇਠਾਂ ਚੰਗਾ ਪਾਣੀ ਨਿਕਲੇਗਾ। ਇਸ ਤਰ੍ਹਾਂ ਸਾਗ ਸਬਜ਼ੀ ਲਾਵਾਂਗਾ ਅਤੇ ਇਸ ਤਰ੍ਹਾਂ ਫੁੱਲਾਂ ਦੇ ਬੂਟੇ", ਰਾਜੂ ਜਦੋਂ ਇਹ ਕਹਿ ਰਿਹਾ ਸੀ ਤਾਂ ਉਸ ਦੇ ਮਾਂ-ਬਾਪ ਨੂੰ ਲੱਗ ਰਿਹਾ ਸੀ ਕਿ ਜਿਵੇਂ ਉਹ ਉਨ੍ਹਾਂ ਨੂੰ ਇਕ ਅਜੀਬ ਦੁਨੀਆਂ ਵਿਖਾ ਰਿਹਾ ਹੈ।

ਗੰਗਪਾ ਨੇ ਰਾਜੂ ਨੂੰ ਕਿਹਾ, "ਭਰਾਵਾ ਮੱਲੀ ਲਈ ਵੀ ਕੋਈ ਚੰਗਾ ਵਰ ਲੱਭੋ, ਸ਼ਾਦੀ ਕਰ ਕੇ ਉਹਨੂੰ ਵੀ ਵਿਦਾ ਕਰ ਦੇਈਏ।"

"ਵਿਦਾ ਕਿੱਥੇ ਕਰਾਂਗੇ ? ਮੈਂ ਸ਼ਾਦੀ ਹੀ ਨਹੀਂ ਕਰਾਂਗੀ", ਮੱਲੀ ਨੇ ਕਿਹਾ।

ਗੰਗਪਾ ਨੇ ਇਹ ਗੱਲ ਸੁਭਾਵਿਕ ਹੀ ਨਹੀਂ ਕਹੀ ਸੀ ਪਰ ਕਿਸੇ ਨੇ ਵੀ ਉਸ ਦੀ ਇਸ ਗੱਲ ਵਲ ਵਿਸ਼ੇਸ਼ ਧਿਆਨ ਨਹੀਂ ਦਿੱਤਾ ਸੀ। ਪਰ ਮੱਲੀ ਦੇ ਮਨ ਵਿਚ ਉਹਦੀ ਗੱਲ ਤਰੰਗ ਪੈਦਾ ਕਰ ਰਹੀ ਸੀ। ਦੁਪਹਿਰ ਨੂੰ ਜਦੋਂ ਉਹ ਖੇਤਾਂ ਦਿਆਂ ਬੰਨਿਆਂ 'ਤੇ ਘੁੰਮਦੀ ਤਾਂ ਇਹ ਗੱਲ ਉਹਦੇ ਮਨ ਵਿਚ ਰਹਿੰਦੀ।

ਜਦੋਂ ਉਹ ਨਵੇਂ ਘਰ ਦੇ ਕੋਲ ਆਈ ਤਾਂ ਰਾਜੂ ਤੇ ਹੋਰ ਲੋਕ ਆਪਣਾ ਸਾਮਾਨ ਲੈ ਕੇ ਘਰਾਂ ਨੂੰ ਜਾ ਰਹੇ ਸਨ। ਘਰ ਦੇ ਉੱਤਰ ਵਾਲੇ ਬਾਗ਼ ਵਿਚ ਨਿੰਬੂ ਦੇ ਬੂਟੇ ਹੇਠਾਂ ਪੱਥਰਾਂ ਦੇ ਢੇਰ 'ਤੇ ਉਹ ਬੈਠ ਗਈ। ਇਹ ਗੱਲ ਨਹੀਂ ਸੀ ਕਿ ਮੱਲੀ ਜਾਣਦੀ ਹੀ ਨਾ ਹੋਵੇ ਕਿ ਲੜਕੀਆਂ ਦੀ ਸ਼ਾਦੀ ਹੁੰਦੀ ਹੈ ਅਤੇ ਉਹ ਆਪਣੇ ਸਹੁਰਿਆਂ ਦੇ ਚਲੀਆਂ ਜਾਂਦੀਆਂ ਨੇ। ਪਰ ਉਹ ਫੁੱਫੜ ਨੂੰ, ਭੂਆ ਨੂੰ, ਰਾਮੀ ਨੂੰ, ਭਰਾ ਨੂੰ, ਖੇਤਾਂ ਨੂੰ ਤੇ ਘਰਾਂ ਨੂੰ ਛੱਡ ਕੇ ਕਿੱਥੇ ਜਾਏਗੀ ? ਕਿੱਥੇ ਜਾ ਸਕਦੀ ਹੈ ਉਹ ? ਉਹਦੇ ਜਾਣ ਤੋਂ ਬਾਦ ਕੌਣ ਗਾਂ ਨੂੰ ਚਾਰਾ ਪਾਏਗਾ ? ਨਿੰਬੂ ਦੇ ਬੂਟੇ ਨੂੰ ਪਾਣੀ ਕੌਣ ਪਾਏਗਾ ? ਇਹਨਾਂ ਸਾਰਿਆਂ ਲਈ ਉਹਦਾ ਉਸ ਘਰ ਵਿਚ ਹੋਣਾ ਜ਼ਰੂਰੀ ਹੈ ਤੇ ਇਹ ਸਭ ਉਹਦੇ ਉਥੇ ਰਹਿਣ ਲਈ ਜ਼ਰੂਰੀ ਹੈ। ਜਦੋਂ ਕਦੇ ਵਿਆਹ ਦੀ ਗੱਲ ਮਨ ਵਿਚ ਆਉਂਦੀ, ਤਾਂ ਉਹ ਸੋਚਦੀ ਕਿ ਉਹ ਤਾਂ ਕਿਸੇ ਨਾ ਕਿਸੇ ਦਿਨ ਹੋ ਕੇ ਰਹੇਗਾ, ਫਿਰ ਕਿਉਂ ਉਹਦੇ ਬਾਰੇ ਮੱਥਾ ਮਾਰਿਆ ਜਾਏ ? ਜਿਉਂ-ਜਿਉਂ ਹਨ੍ਹੇਰਾ ਵਧਦਾ ਗਿਆ, ਉਹਦੇ ਵਿਚਾਰ ਵੀ ਕਰਵਟ ਲੈਣ ਲੱਗੇ। ਉਹਨੇ ਨਿੰਬੂ ਦਾ ਪੱਤਾ ਤੋੜ ਕੇ ਚਬਾਇਆ,

ਪਰ ਉਹਨੂੰ ਉਹਦੇ ਕੜਵੇਪਣ ਦਾ ਵੀ ਨਾ ਪਤਾ ਲੱਗਾ।

ਤੁਰੰਤ ਉਹਨੇ ਗੰਢ ਵਿਚੋਂ ਲਿਫ਼ਾਫ਼ਾ ਕੱਢਿਆ। ਅੱਜ ਉਹ ਕਾਗਜ਼ ਲਿਆਉਣਾ ਭੁੱਲ ਗਈ ਸੀ। ਉਹਦੇ ਵਿਚ ਇਕ ਪੁਰਾਣੀ ਚਿੱਠੀ ਸੀ ਜਿਸ 'ਤੇ ਲਿਖਿਆ ਸੀ, "ਗਾਂ ਦੇ ਦੁੱਧ ਦੀ ਖੀਰ ਤੈਨੂੰ ਚੰਗੀ ਲੱਗਦੀ ਹੈ ਨਾ?" ਉਹਦੇ ਦੂਜੇ ਪਾਸੇ ਅੱਜ ਉਹਨੇ ਲਿਖਣਾ ਸੀ। ਉਹਨੇ ਜਾਕਿਟ ਵਿਚੋਂ ਪੈਂਸਿਲ ਕੱਢੀ। ਪਰ ਉਹਨੂੰ ਕੁਝ ਨਹੀਂ ਸੀ ਸੁਝ ਰਿਹਾ ਕਿ ਕੀ ਲਿਖੇ। ਬਹੁਤ ਸੋਚਣ ਤੇ ਵੀ ਇਕ ਵੀ ਸ਼ਬਦ ਨਾ ਯਾਦ ਆਇਆ। ਨਾ ਜਾਣੇ ਉਹ ਕਿੰਨੀ ਦੇਰ ਉਥੇ ਉਸੇ ਤਰ੍ਹਾਂ ਬੈਠੀ ਰਹੀ। ਆਖ਼ਿਰ ਉਹਨੇ ਅਨਜਾਣੇ ਹੀ ਲਿਖ ਦਿੱਤਾ — "ਮੈਂ ਸ਼ਾਦੀ ਹੀ ਨਹੀਂ ਕਰਾਂਗੀ।"

ਲਿਖਣ ਤੋਂ ਬਾਦ ਉਸ ਨੂੰ ਯਾਦ ਆਇਆ ਕਿ ਉਹਨੇ ਕੀ ਲਿਖਿਆ ਸੀ। ਫਿਰ ਉਹ ਹੱਸ ਪਈ। ਉਹਨੂੰ ਇਸ ਤਰ੍ਹਾਂ ਲੱਗਿਆ ਜਿਵੇਂ ਮਨ 'ਤੇ ਪਿਆ ਭਾਰੀ ਬੋਝ ਹਲਕਾ ਹੋ ਗਿਆ ਹੈ।

ਘਰ ਵਿਚ ਬੈਟਰੀ ਦੀ ਰੌਸ਼ਨੀ ਹੋਈ। ਉਥੇ ਰਾਜੂ ਤੇ ਲਛਮੀ ਸਨ।

"ਦੇਰ ਹੋ ਗਈ ਹੈ, ਮੈਂ ਚਲੀ ਜਾਵਾਂਗੀ", ਲਛਮੀ ਨੇ ਕਿਹਾ।

"ਹਨ੍ਹੇਰੇ ਵਿਚ ਕੱਲੀ ਕਿਵੇਂ ਜਾਏਂਗੀ? ਮੈਂ ਛੱਡ ਆਵਾਂਗਾ", ਰਾਜੂ ਨੇ ਕਿਹਾ।

"ਤੌਬਾ ਤੌਬਾ ਜੇ ਕਿਸੇ ਨੇ ਵੇਖ ਲਿਆ ਤਾਂ।"

ਦੇਖ ਲਿਆ ਤਾਂ ਕੀ ਹੋਏਗਾ? ਅੱਜ ਨਹੀਂ ਤਾਂ ਕੱਲ ਮੇਰੀ ਪਤਨੀ ਬਣਨਾ ਹੀ ਹੈ ਨਾ?"

"ਜੇ ਇਹੀ ਗੱਲ ਹੈ ਤਾਂ ਗੰਢ ਬੰਨ੍ਹ ਕੇ, ਦਿਨ ਰਾਤ ਪਿੰਡ ਵਿਚ ਜਲੂਸ ਕੱਢੋਗੇ ਕੀ?"

"ਮੈਂ ਤਾਂ ਵੈਸੇ ਹੀ ਘੁੰਮਾਂਗਾ, ਜੇ ਮਰਜ਼ੀ ਨਾ ਹੋਵੇ ਤਾਂ ਹੁਣੇ ਹੀ ਦੱਸ ਦੇ।"

"ਠਹਿਰ ਜਾ, ਜੇ ਕਿਸੇ ਨੇ ਵੇਖ ਲਿਆ ਤਾਂ?"

"ਹਾਂ ਵੇਖ ਲਿਆ ਤਾਂ? ਖ਼ੈਰ! ਮੈਂ ਵੀ ਵੇਖ ਰਿਹਾ ਹਾਂ, ਪਰਸੋਂ ਤੂੰ ਕਿਉਂ ਰਾਤ ਦੇ ਸਮੇਂ ਨਹਿਰ ਪਾਰ ਕਰਕੇ ਖੇਤਾਂ ਵਿਚ ਆਈ?"

"ਸਬਜ਼ੀ ਲੈਣ।"

"ਵਾਹ ਵਾਹ ਇੰਨੇ ਨੌਕਰ ਨੇ ਘਰ ਵਿਚ ਤੇ ਤੇਰਾ ਬਾਪ ਤੈਥੋਂ ਸਾਗ-ਸਬਜ਼ੀ ਮੰਗਵਾ ਰਿਹਾ ਹੈ? ਮੈਂ ਜਾਣਦਾ ਹਾਂ, ਤੂੰ ਕਿਉਂ ਇਥੇ ਆਉਂਦੀ ਏਂ।"

"ਕਿਉਂ?"

"ਇਹ ਵੇਖਣ ਲਈ ਕਿ ਸਾਡਾ ਘਰ ਕਿੱਦਾਂ ਦਾ ਹੈ, ਕਿੰਨਾ ਬਣ ਗਿਆ ਹੈ?"

ਲਛਮੀ ਚੁੱਪ ਰਹੀ।

"ਸ਼ਰਮਾ ਕਿਉਂ ਰਹੀ ਏਂ, ਆ ਦਿਖਾਵਾਂ ਘਰ? ਦਿਨ ਵਿਚ ਤੂੰ ਵੇਖਣ ਨੂੰ ਸ਼ਰਮਾਏਂਗੀ, ਇਸ ਲਈ ਮੈਂ ਹੀ ਤੈਨੂੰ ਇਧਰ ਲੈ ਆਇਆ।"

ਮੱਲੀ ਦਾ ਦਿਲ ਧੱਕ ਧੱਕ ਕਰਨ ਲੱਗਾ। ਇਸ ਦ੍ਰਿਸ਼ ਨੂੰ ਵੇਖ ਕੇ ਨਹੀਂ। ਉਹਦੀ ਤਾਂ ਕੋਈ ਪ੍ਰਵਾਹ ਹੀ ਨਹੀਂ ਕਰਦਾ ਸੀ। ਨਾ ਲਛਮੀ ਤੇ ਨਾ ਭਰਾ ਨੂੰ ਹੀ ਉਹਦੇ ਕਰ ਕੇ ਕੋਈ ਝਿਜਕ ਸੀ। ਉਹਦੀ ਘਬਰਾਹਟ ਦਾ ਕਾਰਨ ਸੀ — ਉਹਦੀ

ਚਿੱਠੀਆਂ ਦੀ ਗੰਢ, ਜਿਹੜੀਆਂ ਉਹਨੇ ਏਨੀ ਹਿਫ਼ਾਜ਼ਤ ਨਾਲ ਲੁਕਾ ਕੇ ਰੱਖੀਆਂ ਹੋਈਆਂ ਸਨ। ਉਸ ਹਨ੍ਹੇਰੇ ਵਿਚ ਲਛਮੀ ਤੇ ਭਰਾ ਉਹਦੀਆਂ ਚਿੱਠੀਆਂ ਵੇਖ ਸਕਦੇ ਹਨ, ਉਹਨੂੰ ਫਿਰ ਵੀ ਪਤਾ ਨਹੀਂ ਸੀ ਉਹ ਕਿਉਂ ਘਬਰਾ ਰਹੀ ਸੀ। ਜਦੋਂ ਉਹਨੇ ਗੰਢ ਨੂੰ ਲੁਕਾਣਾ ਚਾਹਿਆ ਤਾਂ ਉਹਦੇ ਹੱਥ ਕੰਬਣ ਲੱਗੇ। ਚੁੰਨੀ ਹੇਠਾਂ ਡਿੱਗ ਪਈ। ਗੰਢ ਹੇਠਾਂ ਡਿੱਗ ਪਈ। ਇਕ ਹੱਥ ਨਾਲ ਚੁੰਨੀ ਤੇ ਦੂਜੇ ਨਾਲ ਚਿੱਠੀਆਂ ਦੀ ਗੰਢ ਪਕੜੀ ਉਹਨੂੰ ਕਿਤੇ ਦੂਰ ਚਲੇ ਜਾਣਾ ਚਾਹੀਦਾ ਸੀ।

ਉਸ ਹਨ੍ਹੇਰੇ ਵਿਚ ਜਿੱਥੇ ਨਾ ਅੱਗੇ ਵਿਖਾਈ ਦਿੰਦਾ ਸੀ ਨਾ ਪਿੱਛੇ, ਉਹ ਜ਼ੋਰ ਨਾਲ ਨੱਠੀ। ਅਜੇ ਉਹਨੇ ਇਕ ਕਦਮ ਹੀ ਅੱਗੇ ਰੱਖਿਆ ਸੀ ਕਿ ਉਹਦੇ ਪੈਰ ਵਿਚ ਨਿੰਬੂ ਦਾ ਕੰਡਾ ਚੁੱਭ ਗਿਆ। ਉ...ਈ...ਕਰ ਕੇ ਉਹ ਧੜੱਮ ਕਰ ਕੇ ਹੇਠਾਂ ਡਿੱਗ ਪਈ। ਉਹਨੂੰ ਤੁਰੰਤ ਬੈਟਰੀ ਦੀ ਰੌਸ਼ਨੀ ਵਿਖਾਈ ਦਿੱਤੀ, ਜੋ ਉਹਨੂੰ ਹੀ ਲੱਭਦੀ ਆ ਰਹੀ ਸੀ। ਉਹਨੇ ਚਿੱਠੀਆਂ ਦੀ ਗੰਢ ਜਾਕਿਟ ਵਿਚ ਲੁਕਾ ਲਈ। ਚੁੰਨੀ ਵੀ ਛੇਤੀ-ਛੇਤੀ ਠੀਕ ਕੀਤੀ।

"ਕੌਣ ਹੈ ਉਥੇ ?" ਰਾਜੂ ਨੇ ਪੁੱਛਿਆ।

ਰਾਜੂ ਦੀ ਆਵਾਜ਼ ਸੁਣਦਿਆਂ ਹੀ ਉਸ ਦੀ ਸਾਰੀ ਘਬਰਾਹਟ ਜਾਂਦੀ ਰਹੀ।

"ਮੈਂ ਹੀ ਹਾਂ, ਜ਼ਰਾ ਕੰਡਾ ਚੁੱਭ ਗਿਆ ਹੈ", ਮੱਲੀ ਨੇ ਕਿਹਾ। ਉਹਦੀ ਆਵਾਜ਼ ਸੁਣ ਕੇ ਲਛਮੀ ਜੋ ਉਦੋਂ ਤਕ ਖੜੀ ਦੀਵਾਰ ਦੇ ਪਿੱਛੇ ਲੁਕੀ ਹੋਈ ਸੀ, ਸਾਹਮਣੇ ਆ ਗਈ। ਰਾਜੂ ਨੇ ਕੰਡਾ ਕੱਢ ਦਿੱਤਾ। ਮੱਲੀ ਨੇ ਦਰਦ ਨਾਲ ਹਾਏ ਕਿਹਾ। ਉਸ ਦਰਦ ਦੇ ਪਿੱਛੇ ਖ਼ੁਸ਼ੀ ਵੀ ਸੀ ਤੇ ਉਸ ਖ਼ੁਸ਼ੀ ਦੇ ਪਿੱਛੇ ਕਿਤੇ ਕੋਈ ਕੰਡਾ ਵੀ ਸੀ। ਮੱਲੀ ਹੌਲੀ ਜਿਹੀ ਉਠੀ।

"ਕੀ ਘਰ ਵੇਖ ਲਿਆ ਹੈ ਲਛਮੀ ਭੈਣ ? ਆ ਹੁਣ ਚਲੀਏ, ਮੈਂ ਤੈਨੂੰ ਤੇਰੇ ਘਰ ਛੱਡ ਆਵਾਂਗੀ।"

"ਆ", ਲਛਮੀ ਨੇ ਕਿਹਾ।

"ਤੂੰ ਕਿਉਂ ਮੈਂ ਨਾ ਆਵਾਂ ?" ਰਾਜੂ ਨੇ ਪੁੱਛਿਆ।

"ਤੂੰ ਕਾਹਦੇ ਲਈ ਆਉਂਦਾ ਏਂ ?" ਮੱਲੀ ਨੇ ਕਿਹਾ।

ਕਿਉਂਕਿ ਮੱਲੀ ਦਾ ਸਾਥ ਲਛਮੀ ਨੂੰ ਮਿਲ ਗਿਆ ਸੀ, ਇਸ ਲਈ ਉਸ ਨੇ ਮਲੱਮਾ ਮਾਤਾ ਦਾ ਸ਼ੁਕਰ ਮਨਾਇਆ। ਜੇ ਮੱਲੀ ਨਾ ਹੁੰਦੀ ਤਾਂ ਉਹਦੇ ਮਨ੍ਹਾਂ ਕਰਨ ਤੇ ਵੀ ਰਾਜੂ ਨੇ ਜ਼ਿੱਦ ਕਰਕੇ ਉਹਦੇ ਨਾਲ ਆਉਣਾ ਸੀ। ਉਹ ਉਹਦੀ ਜ਼ਿੱਦ ਜਾਣਦੀ ਸੀ। ਸਭ ਉਹਨੂੰ ਘਰ ਵਿਚ ਚਿੜ੍ਹਾਂਦੇ। ਉਹ ਸ਼ਰਮ ਦੀ ਮਾਰੀ ਕੋਈ ਜਵਾਬ ਨਾ ਦੇ ਸਕਦੀ। ਨਾਲੇ ਭਾਬੀ ਦੀ ਜੀਭ ਤਾਂ ਕੈਂਚੀ ਦੀ ਤਰ੍ਹਾਂ ਲਤਰ ਲਤਰ ਚਲਦੀ ਸੀ।

ਰਾਜੂ ਤੋਂ ਬਿਨਾਂ ਪੁੱਛਿਆਂ ਹੀ ਉਹ ਮੱਲੀ ਦੇ ਨਾਲ ਤੁਰ ਪਈ।

ਰਾਜੂ ਨੇ ਟਰੈਕਟਰ ਦੇ ਪਹੀਆਂ ਤੇ ਲੋਹੇ ਦੀਆਂ ਪਟਰੀਆਂ ਲਾ ਦਿੱਤੀਆਂ ਤਾਂ ਕਿ ਸਪਾਟ ਕੀਤੀ ਹੋਈ ਜ਼ਮੀਨ ਤੋਂ ਨਾ ਤਿਲਕੇ। ਇਕ ਵੱਡੇ ਡੱਬੇ ਵਿਚ ਪਦਾਲੂ ਤੇ ਨੌਕਰਾਂ ਨੇ ਜੌਆਂ ਦੇ ਬੀਜ ਪਾਏ। ਰਾਜੂ ਟਰੈਕਟਰ ਤੇ ਸਵਾਰ ਹੋਇਆ। ਬਟਨ ਦੇ

ਦਬਾਂਦਿਆਂ ਹੀ ਟਰੈਕਟਰ ਛੁਰ-ਛੁਰ ਕਰਨ ਲੱਗਾ । ਉਸ ਤੋਂ ਪਹਿਲਾਂ ਹੀ ਬੱਤੀ ਏਕੜਾਂ ਦਾ ਖੇਤ ਟਰੈਕਟਰ ਨੇ ਦੋ ਘੰਟਿਆਂ ਵਿਚ ਵਾਹ ਦਿੱਤਾ ਸੀ । ਹਾਥੀ ਦੀ ਸੁੰਡ ਦੀ ਤਰ੍ਹਾਂ ਇਕ ਨਲੀ ਵਿਚ ਉਹਨੇ ਜੌਂ ਨਾਲ ਭਰਿਆ ਡੱਬਾ ਲਮਕਾ ਦਿੱਤਾ । ਉਸ ਨਲੀ ਨੂੰ ਪਿੱਛੇ ਮੋੜ ਦਿੱਤਾ । ਟਰੈਕਟਰ ਚਲਾਂਦਿਆਂ ਹੋਇਆਂ ਉਸ ਨੇ ਇਕ ਪਾਸਿਉਂ ਕਲ ਖਿੱਚਿਆ ਤੇ ਉਸ ਨਲੀ ਵਿਚੋਂ ਜੌਂ ਦੇ ਬੀਜ ਇਸ ਤਰ੍ਹਾਂ ਕਿਰਣ ਲੱਗੇ ਜਿਵੇਂ ਉਹਨਾਂ ਨੂੰ ਬਿਖੇਰ ਕੇ ਕੋਈ ਬੀਜ ਰਿਹਾ ਹੋਵੇ । ਦੋ ਮਿੰਟਾਂ ਵਿਚ ਹੀ ਟਰੈਕਟਰ ਬੰਨੇ ਦੇ ਇਕ ਸਿਰੇ ਤੇ ਪਹੁੰਚ ਗਿਆ, ਮੁੜਦਿਆਂ ਹੋਇਆਂ, ਉਹਨੇ ਕਲ ਨੂੰ ਦਬਾਇਆ । ਜੌਂ ਦੇ ਬੀਜਾਂ ਦਾ ਕਿਰਣਾ ਬੰਦ ਹੋ ਗਿਆ । ਮੁੜਨ ਤੋਂ ਬਾਦ ਫੇਰ ਉਹਨੇ ਕਲ ਖਿੱਚਿਆ ਤੇ ਨਲੀ ਵਿਚੋਂ ਬੀਜ ਕਿਰਣ ਲੱਗੇ ।

ਇਕ ਘੰਟੇ ਵਿਚ ਹੀ ਬੱਤੀ ਏਕੜ ਦੇ ਖੇਤ ਵਿਚ ਜੌਆਂ ਦੀ ਬਿਜਾਈ ਖਤਮ ਹੋ ਗਈ ।

"ਕਿਉਂ ਮਾਮਾ, ਤੁਹਾਡਾ ਖੇਤ ਵੀ ਵਾਹ ਦਿਆਂ ?" ਰਾਜੂ ਨੇ ਕਿਹਾ ।

ਧਰਮਰਾਜੂ ਕਹਿ ਰਿਹਾ ਸੀ, "ਕਿਉਂ ਮੈਂ ਨਹੀਂ ਕਿਹਾ ਸੀ ? ਹੁਣ ਤੁਸੀਂ ਮਾਰੇ ਮਾਰੇ ਭੀਖ ਮੰਗਦੇ ਫਿਰੋਗੇ । ਸੁਬੱਈਆ ਚੌਧਰੀ ਨੇ ਤਿੰਨ ਸੌ ਏਕੜਾਂ ਦੀ ਖੇਤੀ ਖ਼ੁਦ ਕਰਨੀ ਸ਼ੁਰੂ ਕਰ ਦਿੱਤੀ ਹੈ । ਤਾਂ ਵਿਚਾਰੇ ਛੋਟੇ-ਮੋਟੇ ਕਿਸਾਨਾਂ ਤੇ ਮਜ਼ਦੂਰਾਂ ਦੀ ਕੀ ਹਾਲਤ ਹੋਵੇਗੀ ? ਰਾਮਈਆ ਚੌਧਰੀ ਪੁਰਾਣੇ ਜ਼ਮਾਨੇ ਦਾ ਆਦਮੀ ਹੈ, ਇਸ ਲਈ ਉਹ ਮਸ਼ੀਨ ਦੀ ਖੇਤੀ ਕਰਨਾ ਨਹੀਂ ਚਾਹੁੰਦਾ । ਫਿਰ ਵੀ, ਜੇ ਸ਼ਾਦੀ ਦੇ ਬਾਦ ਦੋਵੇਂ ਪਰਿਵਾਰ ਇਕ ਹੋ ਗਏ, ਤਾਂ ਰਾਮਈਆ ਵੀ ਕਦੋਂ ਤਕ ਜਵਾਈ ਦੀ ਗੱਲ ਨਹੀਂ ਮੰਨੇਗਾ ? ਜੇ ਵੇਕੰਨਾ ਨੇ ਚਾਹਿਆ ਤਾਂ ਕਲ ਹੀ ਇਕ ਹੋਰ ਟਰੈਕਟਰ ਖ਼ਰੀਦ ਲਿਆਏਗਾ । ਤਾਂ ਤੁਹਾਨੂੰ ਸਾਰਿਆਂ ਨੂੰ ਬੋਰੀਆ ਬਿਸਤਰਾ ਗੋਲ ਕਰ ਕੇ ਵਿੰਡ ਦੇ ਭਾਰ ਰੀਂਗ ਕੇ ਜਾਣਾ ਪਏਗਾ । ਇਸ ਲਈ ਤਾਂ ਰੂਸ ਵਾਲੇ ਕਹਿੰਦੇ ਹਨ, ਸਭ ਨੂੰ ਬਰਾਬਰ ਦੀ ਜ਼ਮੀਨ ਵੰਡਣੀ ਚਾਹੀਦੀ ਹੈ ।"

ਤਲਾਅ ਦੇ ਕਿਨਾਰੇ, ਪਿੱਪਲ ਦੇ ਰੁੱਖ ਹੇਠਾਂ ਧਰਮਰਾਜੂ ਦੀ ਸਭਾ ਲੱਗੀ ਹੋਈ ਸੀ । ਸਭਾ ਲਾਉਣ ਦਾ ਮਤਲਬ ਸੀ ਕਿ ਉਹ ਸਿਗਰਟ ਸੁਲਗਾ ਕੇ ਉਥੇ ਬੈਠ ਜਾਂਦਾ ਅਤੇ ਜਿਹੜਾ ਵੀ ਕੋਈ ਉਧਰੋਂ ਲੰਘਦਾ, ਉਸ ਨੂੰ ਨਾਮ ਲੈ ਕੇ ਏਦਾਂ ਬੁਲਾਂਦਾ ਜਿਵੇਂ ਉਹਦਾ ਹਾਲ-ਚਾਲ ਜਾਣਨਾ ਚਾਹੁੰਦਾ ਹੋਵੇ ।

ਪਹਿਲਾਂ ਹੀ ਛੋਟੇ-ਮੋਟੇ ਕਿਸਾਨ ਤੇ ਮਜ਼ਦੂਰ ਡਰ ਰਹੇ ਸਨ । ਹੁਣ ਉਨ੍ਹਾਂ ਦਾ ਇਹ ਡਰ ਹੋਰ ਵੀ ਵਧ ਗਿਆ । ਪੇਂਟਈਆ ਨੇ ਕਿਹਾ ਕਿ ਉਹ ਖ਼ੁਦ ਸੁਬੱਈਆ ਦੇ ਕੋਲ ਜਾ ਕੇ ਇਹ ਗੱਲ ਪੁੱਛ ਕੇ ਆਇਆ ਸੀ, ਹੁਣ ਉਹ ਉਹਦੀ ਗੱਲ ਸੁਣਾ ਰਿਹਾ ਸੀ ।

"ਪਤਾ ਹੈ ਉਹਨੇ ਕੀ ਕਿਹਾ ਸੀ । ਇਸ ਵਰ੍ਹੇ ਕੁਲੀਆਂ ਦੇ ਕੰਮ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ, ਤੁਹਾਨੂੰ ਜੋ ਕੁਝ ਮਿਲਣਾ ਹੈ ਮਿਲ ਜਾਏਗਾ । ਜੋ ਪਹਿਲਾਂ ਖੇਤੀ ਕਰ ਰਿਹਾ ਸਨ, ਉਹਨਾਂ ਨੂੰ ਜਿੰਨਾ ਦੇਣਾ ਹੁੰਦਾ ਸੀ, ਓਨਾ ਇਸ ਵਰ੍ਹੇ ਵੀ ਦੇਵਾਂਗੇ । ਅਸੀਂ ਕੀ ਤੁਹਾਡੇ ਮੂੰਹੋਂ ਤੁਹਾਡਾ ਅੰਨ ਖੋਹਵਾਂਗੇ ?" ਤੇ ਛੋਟੇ ਜ਼ਿਮੀਂਦਾਰ

ਨੇ ਕਿਹਾ, ਉਏ ਪੇਂਟਈਆ, ਜੇ ਫ਼ਸਲ ਚੰਗੀ ਹੋਈ, ਤਾਂ ਸਾਰੇ ਪਿੰਡ ਨੂੰ ਲਾਭ ਹੋਏਗਾ। ਜਦੋਂ ਮਸ਼ੀਨ ਨਾਲ ਖੇਤੀ ਕਰਨ ਲੱਗਾਂਗੇ ਤਾਂ ਇੰਨੇ ਸਾਰੇ ਲੋਕਾਂ ਦੀ ਜ਼ਰੂਰਤ ਨਹੀਂ ਹੋਵੇਗੀ। ਇਸ ਲਈ ਤੁਹਾਨੂੰ ਸਾਰਿਆਂ ਨੂੰ ਕੁਝ ਕੰਮ ਧੰਦਾ ਲੱਭਣਾ ਪਏਗਾ। ਮੈਂ ਤੁਹਾਨੂੰ ਇਕ ਮਸ਼ੀਨ ਖ਼ਰੀਦ ਦੇਵਾਂਗਾ, ਤੁਸੀਂ ਵੀ ਸ਼ਹਿਰੀ ਚੱਪਲ ਬਨਾਉਣਾ ਸ਼ੁਰੂ ਕਰ ਦੇਣਾ।"

"ਉਏ ਤੁਹਾਡਾ ਮੂੰਹ ਪੂੰਝਣ ਲਈ ਇਹ ਸਭ ਕਹਿੰਦੇ ਹਨ। ਤੁਹਾਨੂੰ ਕੰਮ ਤੋਂ ਹਟਾਉਣ ਬਾਦ, ਜੇ ਉਨ੍ਹਾਂ ਨੇ ਆਪਣਾ ਵਾਅਦਾ ਪੂਰਾ ਨਾ ਕੀਤਾ ਤੇ ਤੁਹਾਡੀ ਸਹਾਇਤਾ ਨਾ ਕੀਤੀ ਤਾਂ ਤੁਸੀਂ ਕੀ ਕਰੋਗੇ? ਉਹ ਟਰੈਕਟਰ ਕੀ ਆਇਆ ਪਿੰਡਾਂ ਵਿਚ ਆਫਤ ਹੀ ਆ ਗਈ।"

ਤਲਾਅ ਦੇ ਪੱਛਮੀ ਕਿਨਾਰੇ ਤੇ ਮਾਤਾ ਦਾ ਮੰਦਰ ਸੀ ਤੇ ਪੂਰਬ ਵਲ ਪਿੱਪਲ ਦੇ ਰੁੱਖ ਹੇਠਾਂ ਚਬੂਤਰਾ। ਚਬੂਤਰੇ ਤੇ ਮੁਨਸ਼ੀ ਸਭਾ ਕਰ ਰਿਹਾ ਸੀ ਤਾਂ ਰੰਗਾ ਤੇ ਲਿੰਗਰਾਜੂ ਪਾਣੀ ਦੇ ਕਿਨਾਰੇ ਬੈਠ ਕੇ ਪਾਣੀ ਵਿਚ ਰੋੜੇ ਸੁਟ ਰਹੇ ਸਨ। ਸਵੇਰੇ-ਸ਼ਾਮ ਦੋਵੇਂ ਉਥੇ ਬੈਠਦੇ ਸਨ। ਨਾਲ ਹੀ ਘਾਟ ਸੀ। ਘਾਟ ਦੇ ਇਧਰ ਬੋੜ੍ਹ ਦੇ ਰੁੱਖ ਹੇਠਾਂ ਕੱਪੜੇ ਧੋਣ ਦਾ ਘਾਟ ਸੀ। ਉਥੇ ਔਰਤਾਂ ਕੱਪੜੇ ਧੋਂਦੀਆਂ ਸਨ ਤੇ ਘਾਟ ਤੋਂ ਪਾਣੀ ਲੈ ਕੇ ਜਾਂਦੀਆਂ ਸਨ। ਜਦੋਂ ਉਹ ਪਾਣੀ ਦੇ ਘੜੇ ਲੱਕ ਤੇ ਰੱਖਦੀਆਂ ਤੇ ਜਦੋਂ ਕੱਪੜੇ ਧੋਣ ਲਈ ਹੱਥ ਉਠਾਂਦੀਆਂ ਸਨ, ਤਾਂ ਔਰਤਾਂ ਦੇ ਸਰੀਰਾਂ ਵਿਚ ਕਿਵੇਂ ਲਹਿਰਾਂ ਉਠਦੀਆਂ ਸਨ, ਉਹ ਦੋਵੇਂ ਧਿਆਨ ਨਾਲ ਵੇਖਿਆ ਕਰਦੇ ਸਨ। ਜੇ ਔਰਤਾਂ ਉਨ੍ਹਾਂ ਨੂੰ ਚੰਗੀਆਂ ਲੱਗਦੀਆਂ ਤਾਂ ਠੀਕਰੀਆਂ ਘਾਟ ਵਲ ਸੁੱਟਦੇ। ਘਾਟ ਤੇ ਗ਼ਰੀਬ ਘਰਾਂ ਦੀਆਂ ਔਰਤਾਂ ਹੀ ਆਉਂਦੀਆਂ ਸਨ। ਅਮੀਰ ਘਰਾਂ ਦੀਆਂ ਔਰਤਾਂ ਘਾਟ ਤੇ ਨਹੀਂ ਆਉਂਦੀਆਂ ਸਨ। ਗ਼ਰੀਬ ਔਰਤਾਂ ਆਪਣੇ ਘਰਾਂ ਵਿਚ ਰੰਗਾ ਦੀ ਸ਼ਕਾਇਤ ਵੀ ਨਹੀਂ ਸਨ ਕਰ ਸਕਦੀਆਂ, ਨਾ ਉਹਨਾਂ ਦੇ ਘਰ ਵਾਲਿਆਂ ਵਿਚ ਏਨਾ ਦਮ ਸੀ ਕਿ ਰਾਮਈਆ ਚੌਧਰੀ ਨੂੰ ਜਾ ਕੇ ਬੇਨਤੀ ਕਰਨ ਤੇ ਰੰਗਾ ਲਿੰਗਰਾਜੂ ਨੂੰ ਬਚਾਉਂਦਾ ਹੈ।

ਰੰਗਾ ਨੇ ਰਾਮੀ ਨੂੰ ਆਉਂਦਿਆਂ ਵੇਖਿਆ। ਉਹ ਸਿਰ ਤੇ ਘਾਹ ਦੀ ਪੰਡ ਰੱਖੀ ਖੇਤ ਤੋਂ ਤੁਰੀ ਆ ਰਹੀ ਸੀ। ਰੰਗਾ ਨੇ ਰੋੜਾ ਲੈ ਕੇ ਨਿਸ਼ਾਨਾ ਲਾਇਆ। ਹਵਾ ਕਾਰਨ ਉਹਦੀ ਦਿਸ਼ਾ ਬਦਲ ਗਈ। ਉਹ ਜਾ ਕੇ ਪੁਜਾਰੀ ਦੇ ਸਿਰ ਵਿਚ ਵੱਜਾ। ਉਹ ਕਿਨਾਰੇ ਵਲ ਜਾ ਰਿਹਾ ਸੀ। ਰਾਮੀ ਨੇ ਉਨ੍ਹਾਂ ਨੂੰ ਪੱਥਰ ਸੁੱਟਦਾ ਵੇਖ ਲਿਆ ਸੀ।

"ਏ", ਉਹਦੇ ਮੂੰਹੋਂ ਨਿਕਲਿਆ ਤੇ ਇਸ ਘਬਰਾਹਟ ਵਿਚ ਉਹਦੇ ਘਾਹ ਦੀ ਪੰਡ ਹੇਠਾਂ ਡਿੱਗ ਗਈ।

"ਲੱਗਾ ਨਹੀਂ, ਜਰਾ ਸੰਘਣੇ ਵਾਲ ਹਨ।" ਪੁਜਾਰੀ ਨੇ ਕਿਹਾ। ਉਹ ਉਥੇ ਆਇਆ ਜਿਥੇ ਰੰਗਾ ਤੇ ਲਿੰਗਰਾਜੂ ਬੈਠੇ ਹੋਏ ਸਨ। ਉਥੋਂ ਉਹ ਰੰਗਾ ਦੀ ਸ਼ਾਨ ਦੇ ਖਿਲਾਫ਼ ਸੀ। ਲਿੰਗਰਾਜੂ ਲਈ ਸ਼ਾਨ ਸ਼ੂਨ ਦੀ ਕੋਈ ਗੱਲ ਨਹੀਂ ਸੀ। ਉਹ ਝੱਟ ਹੀ ਉਠਿਆ ਤੇ ਚਬੂਤਰੇ ਦੇ ਕੋਲ ਆਪਣੇ ਪਿਉ ਦੇ ਪਿੱਛੇ ਜਾ ਬੈਠਾ।

"ਇਹ ਗੱਲ ਚੰਗੀ ਨਹੀਂ ਹੈ ਰੰਗਾ, ਜੇ ਇਹ ਪੱਥਰ ਕਿਸੇ ਹੋਰ ਥਾਂ ਲੱਗਦਾ ਜਿੱਥੇ ਨਹੀਂ ਲੱਗਣਾ ਚਾਹੀਦਾ ਸੀ, ਤਾਂ ਅੱਖ ਜਾ ਸਕਦੀ ਸੀ, ਸਿਰ ਤੇ ਗਹਿਰੀ ਸੱਟ ਲੱਗਣੀ

ਸੀ", ਪੁਜਾਰੀ ਨੇ ਬੜੀ ਹਲੀਮੀ ਨਾਲ ਕਿਹਾ ।

"ਪੁਜਾਰੀ ਜੀ, ਇਹ ਤਾਂ ਰੋਜ਼ ਦਾ ਸਿਲਸਿਲਾ ਹੈ, ਘਾਟ ਤੇ ਆਉਣਾ, ਇਸਤ੍ਰੀਆਂ ਨੂੰ ਵੇਖ ਅੱਖ ਮਾਰਨਾ, ਵੱਟੇ ਮਾਰਨਾ, ਇਨ੍ਹਾਂ ਦਾ ਰੋਜ਼ਮਰਾ ਦਾ ਕੰਮ ਹੈ" ਰਾਮੀ ਨੇ ਘਾਹ ਦੀ ਪੰਡ ਉਠਾਂਦਿਆਂ ਕਿਹਾ ।

"ਏ ਮੂੰਹ ਬੰਦ ਕਰ, ਕੀ ਬਕਵਾਸ ਕਰ ਰਹੀ ਏਂ, ਵੱਡੇ ਘਰ ਦੇ ਲੜਕੇ ਦੇ ਬਾਰੇ ਕੁਝ ਤਮੀਜ਼ ਨਾਲ ਗੱਲ ਕਰ", ਧਰਮਰਾਜੂ ਨੇ ਕਿਹਾ ।

"ਵੱਡੇ ਘਰ ਦੇ ਹਨ ਤਾਂ ਵੱਡੀ ਤਮੀਜ਼ ਹੋਣੀ ਚਾਹੀਦੀ ਹੈ", ਕਹਿ ਕੇ ਰਾਮੀ ਉਥੋਂ ਚਲੀ ਗਈ ।

"ਸੁਬੱਈਆ ਚੌਧਰੀ ਦਾ ਆਸਰਾ ਦੇਖ ਕੇ ਇਹਦਾ ਘੁਮੰਡ ਵਧ ਗਿਆ ਹੈ", ਲਿੰਗਰਾਜੂ ਨੇ ਕਿਹਾ ।

ਰਾਮੀ ਨੂੰ ਜਾਂਦਾ ਵੇਖ ਕੇ ਰੰਗਾ ਉਹਦੇ ਵਲ ਘੂਰ-ਘੂਰ ਕੇ ਵੇਖਣ ਲੱਗਾ ।

ਜੌਂ ਦੇ ਬੂਟੇ ਕਾਫੀ ਵੱਡੇ ਹੋ ਗਏ ਸਨ । ਤੀਹ ਏਕੜਾਂ ਦਾ ਖੇਤ, ਐਨਾ ਹਰਾ ਭਰਾ ਸੀ ਕਿ ਕਸ਼ਮੀਰੀ ਕਲੀਨ ਵਾਂਗ ਲੱਗਦਾ ਸੀ । ਜਿਥੋਂ ਤਕ ਨਜ਼ਰ ਜਾਂਦੀ, ਉਥੋਂ ਤਕ ਉਹ ਇਕੋ ਜਿਹਾ ਹੀ ਸੀ । ਵੇਕੰਨਾ ਨੇ ਤਲਾਅ ਦੇ ਕੋਲ ਬੈਠਕੇ ਇਹ ਸਭ ਹੈਰਾਨੀ ਨਾਲ ਵੇਖਿਆ । ਫਿਰ ਉਹਨੇ ਆਪਣੇ ਖੇਤਾਂ ਵਲ ਵੇਖਿਆ, ਉਸ ਤੋਂ ਵੇਖਿਆ ਨਾ ਗਿਆ । ਪੰਜਾਹ ਏਕੜਾਂ ਦਾ ਖੇਤ ਸੀ, ਵਿਚਾਲੇ ਚਾਰ ਏਕੜ ਸੂਰਪਾ ਸ਼ਾਸਤਰੀ ਦੇ ਸਨ । ਜੇ ਉਹਨਾਂ ਨੂੰ ਵੀ ਮਿਲਾ ਲਿਆ ਜਾਵੇ ਤਾਂ ਵਿਚਾਲਿਉਂ ਬੰਨੇ ਵੀ ਖਤਮ ਕਰ ਦਿੱਤੇ ਜਾਣ ਤੇ ਮਸ਼ੀਨ ਨਾਲ ਖੇਤੀ ਕੀਤੀ ਜਾਵੇ ਤੇ ਇਸ ਥਾਂ ਤੋਂ ਬੈਠ ਕੇ...ਛੀਂ । ਇਥੇ ਬੈਠਣ ਦੀ ਕੀ ਲੋੜ ਹੈ ? ਤਲਾਅ ਦੇ ਚੁਫੇਰੇ ਇਕ ਸੜਕ ਬਣਾਵਾਂਗੇ ਤੇ ਮੈਂ ਤੇ ਮੇਰੀ ਪਤਨੀ ਸੈਰ ਨੂੰ ਨਿਕਲਾਂਗੇ । ਕਾਰ ਤੋਂ ਉਤਰ ਕੇ ਕਾਰ ਦੇ ਸਹਾਰੇ ਖੜੇ ਹੋ ਕੇ ਖੇਤ ਵੇਖਾਂਗੇ । ਉਦੋਂ ਤਕ ਲੜਕਾ ਵੀ ਪੈਦਾ ਹੋ ਜਾਵੇਗਾ । ਲੜਕਾ ਕਾਰ ਦੇ ਬੋਨਟ ਤੇ ਬੈਠੇਗਾ । ਪਰ ਇਸ ਸੁਹਾਵਣੇ ਸੁਪਨੇ ਵਿਚ ਕਿਤੇ ਕੋਈ ਮੱਖੀ ਵਾਂਗ ਸੀ, ਤਾਂ ਉਹ ਸੀ ਉਹਦਾ ਬਾਪ । ਸੁਬੱਈਆ ਆਪਣੇ ਲੜਕੇ ਦੀ ਸੁਣਦਾ ਹੈ ਤੇ ਮੇਰਾ ਬਾਪ ਮੇਰੀ ਗੱਲ ਨਹੀਂ ਸੁਣਦਾ । ਪਰੰਤੂ ਉਹਨੂੰ ਆਪਣੇ ਬਾਪ ਦੀ ਜ਼ਿੱਦ ਤੇ ਐਨਾ ਅਸੰਤੋਸ਼ ਨਹੀਂ ਸੀ ਜਿੰਨਾ ਕਿ ਸੁਬੱਈਆ ਦੀ ਨਰਮੀ ਤੇ । ਰਾਜੂ ਤੇ ਉਹਦੇ ਖੇਤਾਂ ਨੂੰ ਵੇਖ ਕੇ ਉਹਨੂੰ ਈਰਖਾ ਹੁੰਦੀ ਸੀ । ਉਹ ਇਨ੍ਹਾਂ ਗੱਲਾਂ ਵਿਚ ਇਸ ਤਰ੍ਹਾਂ ਗੁਆਚਿਆ ਰਿਹਾ ਕਿ ਸਿਗਰਟ ਸੁਲਗਾਣਾ ਹੀ ਭੁੱਲ ਗਿਆ । ਸਿਗਰਟ ਬੁਝ ਗਈ ਸੀ । ਉਹਨੇ ਉਸ ਨੂੰ ਮੂੰਹ 'ਚੋਂ ਕੱਢ ਕੇ ਜ਼ਮੀਨ ਤੇ ਦੇ ਮਾਰਿਆ । ਵੇਕੰਨਾ ਦੀ ਸੜਨ ਜ਼ਰਾ ਘੱਟ ਹੋਈ । ਉਹ ਘਰ ਵਲ ਜਾਣ ਲਈ ਉਠਿਆ ।

ਰਾਮੀ ਹਨ੍ਹੇਰਾ ਹੋਣ ਤਕ ਘਾਹ ਖੋਦਦੀ ਰਹੀ । ਕਿਉਂਕਿ ਉਧਰ ਅੰਬ ਦੇ ਰੁੱਖ ਦੀ ਛਾਂ ਹੇਠਾਂ, ਗਾਂ ਦੇ ਹੋਣ ਵਾਲੇ ਵੱਛੜੇ ਲਈ ਗੰਗਪਾ ਰੱਸੀ ਬਣਾ ਰਿਹਾ ਸੀ ।

ਰਾਮੀ ਜਦੋਂ ਤਕ ਘਾਹ ਦੀ ਪੰਡ ਲੈ ਕੇ ਉਠ ਨਾ ਜਾਂਦੀ ਉਦੋਂ ਤਕ ਉਹਦਾ ਰੱਸੀ ਬਨਾਉਣਾ ਖ਼ਤਮ ਨਾ ਹੁੰਦਾ । ਜਦੋਂ ਤਕ ਉਹ ਚਲਾ ਨਾ ਜਾਏ, ਰਾਮੀ ਵੀ ਜਾਣਾ ਨਹੀਂ ਚਾਹੁੰਦੀ ਸੀ । ਇਤਨੇ ਮੋਟੇ ਆਦਮੀ ਨੂੰ ਆਪਣੇ ਕੋਲ ਆਉਣ ਤੇ ਹਿਚਕਚਾਂਦਾ

ਡਰਦਾ ਵੇਖ ਕੇ ਉਹਨੂੰ ਮਜ਼ਾ ਆਉਂਦਾ । ਗੰਗਪਾ ਦਾ ਬਾਵਰਾਪਣ ਮਾਨੋ ਉਹਦੇ ਚਿਹਰੇ ਤੇ ਹੀ ਛਾ ਗਿਆ ਸੀ । ਰਾਮੀ ਉਹਨੂੰ ਚਾਅ ਨਾਲ ਵੇਖਿਆ ਕਰਦੀ । ਜਦੋਂ ਕਦੇ ਰਾਮੀ ਵਿਖਾਈ ਦਿੰਦੀ, ਗੰਗਪਾ, ਕੁਝ ਕਰਨ ਦੀ ਸੋਚਦਾ ਪਰ ਉਹਨੂੰ ਨਹੀਂ ਸੀ ਪਤਾ ਲੱਗਦਾ ਕਿ ਕੀ ਕੀਤਾ ਜਾਵੇ । ਪਿਆਸ ਕਾਰਨ ਗਲਾ ਸੁੱਕ ਜਾਂਦਾ ਸੀ, ਹੱਥ ਕੰਬਣ ਲੱਗਦੇ ਸਨ, ਗਲੇ 'ਤੇ ਪਸੀਨਾ ਆ ਜਾਂਦਾ ਸੀ ।

ਤੇ ਫਿਰਦਿਆਂ-ਫਿਰਦਿਆਂ ਉਹ ਰੱਸੀ ਏਨੀ ਆਕੜ ਗਈ ਕਿ ਉਹ ਲਾਠੀ ਵਰਗੀ ਲੱਗਣ ਲੱਗੀ । ਗੰਗਪਾ ਉਠਿਆ, ਰਾਮੀ ਦੇ ਕੋਲ ਜਾਣ ਲਈ ਉਹਨੇ "ਬੰਨਾਂ ਪਾਰ ਕਰ ਕੇ ਤਲਾਅ ਦੇ ਕਿਨਾਰੇ ਜਾਣਾ ਸੀ । ਕਿੱਦਾਂ ਜਾਏ ਕਿ ਨਾ ਜਾਏ ? ਉਹਨੇ ਖੱਬੇ ਹੱਥ ਨਾਲ ਉਸ ਰੱਸੀ ਨੂੰ ਜ਼ੋਰ ਨਾਲ ਫੜ ਲਿਆ । ਸੱਜੇ ਹੱਥ ਵਿਚ ਡਾਂਗ ਹੈ ਹੀ ਸੀ । ਉਹਨੂੰ ਕੁਝ ਹੌਂਸਲਾ ਹੋਇਆ । ਉਹ ਤਲਾਅ ਦੇ ਕਿਨਾਰੇ ਵਲ ਤੇਜ਼ੀ ਨਾਲ ਤੁਰਨ ਲੱਗਾ । ਜਾਂਦੇ ਹੋਏ ਉਹ ਇਕਦਮ ਰੁਕਿਆ, ਕਿਉਂਕਿ ਰੰਗਾ ਤੇ ਲਿੰਗਰਾਜੂ ਰਾਮੀ ਦੇ ਦੋਵਾਂ ਪਾਸੇ ਖੜੇ ਸਨ ਤੇ ਉਹ ਘਾਹ ਖੁਰਚ ਰਹੀ ਸੀ ।

"ਕਿਉਂ ਨੀ ਇਕ ਪੰਡ ਘਾਹ ਕਿੰਨੇ ਦੀ ਹੈ ?" ਰੰਗਾ ਨੇ ਪੁੱਛਿਆ । ਲੜਕੀਆਂ ਨੂੰ ਛੇੜਨ ਵਿਚ ਰੰਗਾ ਬੜਾ ਮਾਹਰ ਸੀ । ਉਹ ਇੱਧਰ ਉੱਧਰ ਦੀਆਂ ਗੱਲਾਂ ਬੜੀ ਨਜ਼ਾਕਤ ਨਾਲ ਪੁੱਛਦਾ ਤੇ ਇਕ ਲਿੰਗਰਾਜੂ ਸੀ, ਜਿਹਦੇ ਮੂੰਹੋਂ ਗੱਲ ਨਹੀਂ ਸੀ ਨਿਕਲਦੀ । ਇਸ ਲਈ ਉਹ ਰੰਗਾ ਦਾ ਪਾਣੀ ਭਰਦਾ ਸੀ । ਪਰ ਰਾਮੀ ਨੇ ਕੋਈ ਜਵਾਬ ਨਾ ਦਿੱਤਾ, ਮਾਨੋ ਉਸ ਨੂੰ ਸਵਾਲ ਹੀ ਨਾ ਕੀਤਾ ਹੋਵੇ । ਉਹਨੇ ਘਾਹ ਖੋਤਣਾ ਬੰਦ ਕੀਤਾ ਤੇ ਪੰਡ ਬੰਨ੍ਹਣ ਲੱਗੀ ।

"ਕੀ ਮੈਂ ਬੰਨ੍ਹ ਦਿਆਂ ?" ਰੰਗਾ ਨੇ ਪੱਛਿਆ । ਉਸ ਨੇ ਉਹਦੇ ਜਵਾਬ ਦਾ ਵੀ ਇੰਤਜ਼ਾਰ ਨਹੀਂ ਕੀਤਾ ਤੇ ਘਾਹ ਤੇ ਹੱਥ ਰੱਖ ਉਹਦਾ ਹੱਥ ਫੜ ਲਿਆ । ਰਾਮੀ ਨੇ ਤੁਰੰਤ ਰੰਗਾ ਦੇ ਮੂੰਹ 'ਤੇ ਚਪੇੜ ਮਾਰ ਦਿੱਤੀ । ਰੰਗਾ ਡਿੱਗਦੇ-ਡਿੱਗਦੇ ਬਚਿਆ । ਲਿੰਗਾ ਦੋ ਕਦਮ ਪਿੱਛੇ ਹੱਟ ਗਿਆ ਤੇ ਗੰਗਪਾ ਆਪਣੀ ਗੱਲ੍ਹ 'ਤੇ ਹੱਥ ਫੇਰਨ ਲੱਗਾ ।

"ਨੀ ਬਦਚਲਨ ਕਿਤੋਂ ਦੀ, ਤੈਨੂੰ ਏਨਾ ਮਾਣ ।" ਰੰਗਾ ਉਹਦੇ ਵਲ ਵਧਿਆ । ਰਾਮੀ ਨੇ ਹੌਲੀ ਜਿਹੀ ਆਪਣੀ ਦਾਤੀ ਚੁੱਕੀ । ਰੰਗਾ ਝੱਟ ਰੁਕ ਗਿਆ ।

"ਅਜੇ ਤਾਂ ਚਪੇੜ ਹੀ ਪਈ ਹੈ, ਫਿਰ ਕਦੇ ਇਹ ਹਰਕਤਾਂ ਕੀਤੀਆਂ ਤਾਂ ਜਾਨ ਤੋਂ ਹੱਥ ਧੋ ਬੈਠੇਂਗਾ", ਰਾਮੀ ਨੇ ਕਿਹਾ ।

ਰੰਗਾ ਪਿੱਛੇ ਹਟਿਆ । ਲਿੰਗਰਾਜੂ ਨੇ ਰਾਮੀ ਦੇ ਕੋਲੋਂ ਰੰਗਾ ਦੇ ਕੋਲ ਜਾਣਾ ਸੀ । ਰਾਮੀ ਨੇ ਹੱਥ ਵਿਚ ਦਾਤੀ ਫੜੀ ਹੋਈ ਸੀ । ਇਸ ਲਈ ਉਹਦੇ ਕੋਲੋਂ ਜਾਣਾ ਖ਼ਤਰਾ ਮੁੱਲ ਲੈਣਾ ਸੀ । ਉਹ ਤੁਰੰਤ ਪਿੱਛੇ ਮੁੜਿਆ । ਹਾਥੀ ਵਰਗਾ ਗੰਗਪਾ ਇਕ ਹੱਥ ਵਿਚ ਡਾਂਗ ਤੇ ਦੂਜੇ ਵਿਚ ਲਾਠੀ ਵਰਗੀ ਰੱਸੀ ਲਈ ਸਤੰਭ ਵਾਂਗ ਖੜਾ ਰਿਹਾ । ਲਿੰਗਰਾਜੂ ਨੂੰ ਕੁਝ ਨਾ ਸੁਝਿਆ ਕਿ ਕਿੱਧਰ ਜਾਵੇ । ਉਹ ਤਲਾਅ ਵਲ ਭੱਜਿਆ । ਡਰ ਕਾਰਨ ਉਹਦੇ ਵਿਚ ਏਨੀ ਸ਼ਕਤੀ ਆ ਗਈ ਸੀ ਕਿ ਦਸ ਬਾਰਾਂ ਛਲਾਂਗਾਂ ਵਿਚ ਹੀ ਤਲਾਅ ਦੇ ਉਸ ਪਾਸੇ ਚਲਾ ਗਿਆ ਅਤੇ ਉਥੋਂ ਹਿਰਨ ਵਾਂਗ ਉਲਾਘਾਂ ਪੱਟਦਾ ਮੰਗੀ ਦੇ ਘਰ ਵਲ ਭੱਜਿਆ ।

"ਸ਼ਾ, ਸ਼ਾ; ਸ਼ਾ; ਬਾ ਸ਼ —" ਗੰਗਪਾ ਇਸ ਤਰ੍ਹਾਂ ਹਕਲਾ ਰਿਹਾ ਸੀ ਕਿ ਉਹਦੇ ਮੂੰਹੋਂ ਠੀਕ ਗੱਲ ਵੀ ਨਹੀਂ ਸੀ ਨਿਕਲ ਰਹੀ। ਰੁੱਖ ਵਰਗਾ ਆਦਮੀ, ਇਕ ਪਾਸੇ ਝੁਕ ਜਿਹਾ ਗਿਆ ਸੀ, ਜਿਵੇਂ ਕੋਈ ਤੂਫ਼ਾਨ ਆਇਆ ਹੋਵੇ। ਹੱਸ ਹੱਸ ਕੇ ਉਹਨੂੰ ਸਾਹ ਚੜ੍ਹ ਗਿਆ ਸੀ। ਜਿਵੇਂ ਕਿਵੇਂ ਉਹਨੇ ਸੁਬੱਈਆ ਦੇ ਪਰਿਵਾਰ ਨੂੰ ਦੱਸ ਹੀ ਦਿੱਤਾ — "ਰਾਮੀ ਨੇ ਰੰਗਾ ਨੂੰ ਥੱਪੜ ਮਾਰਿਆ।"

"ਮਾਂ-ਬਾਪ ਨਹੀਂ ਹਨ, ਇਹ ਸੋਚ ਕੇ ਰਾਮਈਆ ਤੇ ਸ਼ੁਗਲੂ ਨੇ ਉਹਨੂੰ ਲਾਡ ਪਿਆਰ ਕਰ ਕੇ ਵਿਗਾੜ ਦਿੱਤਾ ਹੈ, ਉਹਨੂੰ ਥੱਪੜ ਪੈਣਾ ਹੀ ਚਾਹੀਦਾ ਸੀ", ਸੁਬੱਈਆ ਨੇ ਕਿਹਾ।

ਲੜਕੇ ਨੂੰ ਵੇਖਦਿਆਂ ਹੀ ਧਰਮਰਾਜੂ ਅੱਗ ਭਬੂਕਾ ਹੋ ਗਿਆ। ਇਹ ਖੋਤਾ ਹਮੇਸ਼ਾਂ ਬੇਮੌਕੇ ਆਉਂਦਾ ਸੀ। ਅਜੇ ਮੰਗੀ ਕੋਹਲੂ ਦੇ ਕੰਮ ਤੋਂ ਵਿਹਲੀ ਹੋਈ ਸੀ। ਉਹਦਾ ਦਿਉਰ ਤਿਲ ਧੋਣ ਤਲਾਅ ਤੇ ਚਲਾ ਗਿਆ ਸੀ। ਮੰਗੀ ਦੀ ਚੁੰਨੀ ਫੜ ਕੇ ਧਰਮਰਾਜੂ ਉਹਨੂੰ ਅੰਦਰ ਖਿੱਚ ਰਿਹਾ ਸੀ। ਉਹ ਵੀ "ਇਹ ਵੀ ਕੀ ਬਕਵਾਸ ਹੈ", ਕਹਿ ਕੇ ਆਪਣੇ ਗੁੱਸੇ ਨੂੰ ਮੁਸਕਰਾਹਟ ਵਿਚ ਬਦਲਦਿਆਂ ਹੋਇਆਂ ਅੰਦਰ ਚਲੀ ਗਈ। ਉਸੇ ਵਕਤ ਲਿੰਗਰਾਜੂ ਉਥੇ ਆ ਟਪਕਿਆ। ਮੰਗੀ ਦੀ ਚੁੰਨੀ ਛੱਡ ਧਰਮਰਾਜੂ ਗੁੱਸੇ ਵਿਚ ਲੜਕੇ ਵਲ ਵਧਿਆ। ਲਿੰਗਰਾਜੂ ਦੇ ਗਿੱਲੇ ਕੱਪੜੇ ਤੇ ਉਹਨੂੰ ਕੰਬਦਾ ਵੇਖ ਕੇ ਉਸ ਦਾ ਗੁੱਸਾ ਘੱਟ ਗਿਆ।

"ਮਾ ਮਾ ਮਾ ਰਿ ਆ ਹੈ" ਲਿੰਗਰਾਜੂ ਹਕਲਾਇਆ। ਉਹਦੀ ਘਬਰਾਹਟ ਅਜੇ ਨਹੀਂ ਸੀ ਘਟੀ।

"ਕਿਹਨੇ ?" ਧਰਮਰਾਜੂ ਨੇ ਪੁੱਛਿਆ।

"ਰਾਮੀ ਨੇ"

"ਕੀ ਤੈਨੂੰ ਮਾਰਿਆ ਹੈ ?"

"ਮੈਨੂੰ ਨਹੀਂ, ਰੰਗਾ ਨੂੰ।"

ਜਦੋਂ ਗੱਲ ਪੂਰੀ ਤਰ੍ਹਾਂ ਸਮਝ ਵਿਚ ਆਈ, ਤਾਂ ਧਰਮਰਾਜੂ ਜਲਦੀ ਵਿਚ ਉਥੋਂ ਤੁਰ ਗਿਆ ਤੇ ਲੜਕੇ ਦੀ ਦੇਖ ਭਾਲ ਦਾ ਕੰਮ ਮੰਗੀ ਤੇ ਛੱਡਦਾ ਗਿਆ। ਇਕ ਚਮਾਰ ਦੀ ਲੜਕੀ ਨੇ ਇਕ ਵੱਡੇ ਕਿਸਾਨ ਦੇ ਲੜਕੇ ਨੂੰ ਮਾਰਿਆ ਹੈ, ਇਸ ਤੋਂ ਵਧ ਕੇ ਹੋਰ ਜ਼ਰੂਰੀ ਗੱਲ ਕਿਹੜੀ ਸੀ ਪਿੰਡ ਵਿਚ ? ਜਦੋਂ ਕਦੇ ਇਹੋ ਜਿਹੀ ਘਟਨਾ ਵਾਪਰਦੀ ਸੀ, ਤਾਂ ਧਰਮਰਾਜੂ ਆਪਣਾ ਸੁਖ, ਚੈਨ, ਸ਼ੌਕ, ਮਜ਼ੇ ਸਭ ਕੁਝ ਛੱਡ ਦਿੰਦਾ, ਆਪਣੀ ਸਾਰੀ ਤਾਕਤ ਤੇ ਧਿਆਨ ਉਸ ਤੇ ਲਾ ਦਿੰਦਾ।

ਰਾਮੀ ਨੇ ਜਦੋਂ ਇਸ ਘਟਨਾ ਬਾਰੇ ਆਪਣੇ ਮਾਂ-ਬਾਪ ਨੂੰ ਦੱਸਿਆ, ਤਾਂ ਪਦਾਲੂ ਗੁੱਸੇ ਦੇ ਮਾਰੇ ਭੜਕ ਉਠਿਆ। ਰਾਮੀ ਦੀ ਮਾਂ ਨੇ ਸੋਚਿਆ ਕਿ ਪਤਾ ਨਹੀਂ ਉਹ ਇਸ ਗੁੱਸੇ ਵਿਚ ਕੀ ਕਰ ਦੇਵੇ। ਉਹਨੇ ਆਪਣੀ ਲੜਕੀ ਨੂੰ ਝਿੜਕਿਆ।

"ਨੀ ਵੱਡੇ ਘਰ ਦੇ ਲੜਕੇ ਤੇ ਤੂੰ ਕਿਉਂ ਹੱਥ ਚੁੱਕਿਆ ?" ਪੁੱਲੀ ਨੇ ਕਿਹਾ।

"ਹੱਥ ਨਾ ਚੱਕਦੀ ਤਾਂ ਕੀ ਕਰਦੀ ? ਕੀ ਤੂੰ ਚਾਹੁੰਦੀ ਏਂ ਕਿ ਉਹ ਉਸ ਨੂੰ ਚੁੱਪਚਾਪ ਮਨਮਾਨੀ ਕਰਨ ਦਿੰਦੀ। ਪਦਾਲੂ ਨੇ ਕਿਹਾ।

"ਤੇਰੇ 'ਤੇ ਵੀ ਕੀ ਗੁੱਸਾ ਸਵਾਰ ਹੋਇਆ ਹੈ ? ਜੇ ਉਨ੍ਹਾਂ ਦੇ ਵਡੇਰਿਆਂ ਨੂੰ ਸ਼ਿਕਾਇਤ ਕਰ ਦਿੰਦੇ ਤਾਂ ਉਹ ਖ਼ੁਦ ਉਨ੍ਹਾਂ ਨੂੰ ਠੀਕ ਰਾਹ ਤੇ ਲੈ ਆਉਂਦੇ ?" ਪੁੱਲੀ ਨੇ ਕਿਹਾ।

"ਉਹ ਵੀ ਕਰਨਗੇ, ਮੈਂ ਹੁਣੇ ਜਾ ਕੇ ਉਹਨਾਂ ਨੂੰ ਕਹਿੰਦਾ ਹਾਂ, ਜੇ ਫਿਰ ਕਦੇ ਏਦਾਂ ਦਾ ਕੰਮ ਕੀਤਾ, ਤਾਂ ਡਾਂਗ ਨਾਲ ਉਹਦੀ ਲੱਤ ਤੋੜ ਕੇ ਰੱਖ ਦਿਆਂਗਾ, ਆਪਣੀ ਡਾਂਗ ਲੈ ਕੇ ਪਦਾਲੂ ਤੁਰ ਪਿਆ।

ਛੋਟੀ ਗਲੀ ਦੇ ਚੁਰਾਹੇ ਵਿਚ ਬੈਠ ਕੇ ਰੰਗਾ, ਵੇਕੰਨਾ ਤੇ ਧਰਮਰਾਜੂ ਜੋ ਅਣਹੋਣੀ ਹੋ ਗਈ ਸੀ, ਉਸ ਤੇ ਗਰਮਾ ਰਹੇ ਸਨ।

"ਵੇਕੰਨਾ ਇਹ ਨਹੀਂ, ਉਹ ਵੀ ਕਿਹੜੀ ਦੁੱਧ ਨਹਾਤੀ ਹੈ ?"

ਆਪਣਾ ਰੰਗਾ ਜ਼ਰਾ ਰੰਗੀਲਾ ਹੈ। ਜੇ ਉਹਨੇ ਜ਼ਰਾ ਛੇੜ ਛੂੜ ਦਿੱਤਾ ਵੀ ਸੀ, ਤਾਂ ਉਹਨੂੰ ਮਾਰਨਾ ਚਾਹੀਦਾ ਸੀ ? ਕੀ ਕਦੇ ਇਸ ਤਰ੍ਹਾਂ ਦੀ ਘਟਨਾ ਇਸ ਪਿੰਡ ਵਿਚ ਵਾਪਰੀ ਹੈ ? ਵੱਡੇ ਕਿਸਾਨ ਦੇ ਖਬਰ ਦੇਣ ਦੀ ਦੇਰ ਹੁੰਦੀ ਸੀ ਕਿ ਇਸਤ੍ਰੀ ਕਿੱਦਾਂ ਦੀ ਵੀ ਹੋਵੇ ਨੱਠੀ ਨੱਠੀ ਆਉਂਦੀ ਸੀ। ਅੱਜ ਕਲ ਪਤਾ ਨਹੀਂ ਪਿੰਡ ਨੂੰ ਕੀ ਹੋ ਗਿਆ ਹੈ। ਖੈਰ, ਜੇ ਮਰਜ਼ੀ ਨਹੀਂ ਵੀ ਸੀ ਤਾਂ ਕਹਿ ਦਿੰਦੀ ਕਿ ਮੇਰੇ ਨਾਲ ਛੇੜ ਛਾੜ ਨਾ ਕਰੋ। ਚਪੇੜ ਮਾਰਨ ਦੀ ਕੀ ਲੋੜ ਸੀ ?" ਧਰਮਰਾਜੂ ਨੇ ਕਿਹਾ।

"ਅਜੇ ਹੋਇਆ ਹੀ ਕੀ ਏ, ਮੈਂ ਵੀ ਉਹਦੀ ਖਬਰ ਲੈ ਕੇ ਹੀ ਰਹਾਂਗਾ", ਰੰਗਾ ਨੇ ਗੁੱਸੇ ਵਿਚ ਕਿਹਾ।

"ਜ਼ਬਾਨ ਬੰਦ ਕਰ ਜੇ ਬਾਪੂ ਜੀ ਨੂੰ ਪਤਾ ਲੱਗ ਗਿਆ ਤਾਂ ਤੇਰੀ ਚਮੜੀ ਉਧੇੜ ਦੇਣਗੇ। ਏਦਾਂ ਦੇ ਕੰਮ ਉਹਨਾਂ ਨੂੰ ਹਰਗਿਜ਼ ਪਸੰਦ ਨਹੀਂ ਹਨ", ਵੇਕੰਨਾ ਨੇ ਕਿਹਾ।

ਇਸ ਸਮੇਂ ਤਕ ਪਿਤਾ ਜੀ ਨੂੰ ਪਤਾ ਵੀ ਲੱਗ ਗਿਆ ਸੀ। "ਕੀ ਗੱਲ ਹੈ ਰੰਗਾ ?" ਉਹ ਗਰਜਦਾ ਉਥੇ ਆ ਗਿਆ ਸੀ। ਪਦਾਲੂ ਉਹਦੇ ਪਿੱਛੇ ਤੁਰਿਆ ਆ ਰਿਹਾ ਸੀ।

"ਕੀ ਇਹ ਗੱਲ ਸੱਚੀ ਹੈ ?" ਰਾਮਈਆ ਨੇ ਪੁੱਛਿਆ।

"ਨਾ ਭਰਾਵਾ ਇਹ ਗੱਲ ਨਹੀਂ ਬਚਪਨ ਹੈ, ਇਸ ਉਮਰ ਵਿਚ ਪਤਾ ਨਹੀਂ ਅਸੀਂ ਵੀ ਕੀ ਨਹੀਂ ਕੀਤਾ ਸੀ ?" ਧਰਮਰਾਜੂ ਨੇ ਰੰਗਾ ਦੀ ਤਰਫ਼ਦਾਰੀ ਕੀਤੀ।

"ਤੂੰ ਠਹਿਰ ਜਾ। ਕੀ ਕੀ ਹੋਇਆ ਸੀ, ਬੋਲਦਾ ਕਿਉਂ ਨਹੀਂ ?"

"ਕੁਝ ਨਹੀਂ, ਉਹ ਘਾਹ ਖੋਤ ਰਹੀ ਸੀ ਤਾਂ ਮੈਂ ਪੁੱਛਿਆ ਕਿ ਪੰਡ ਕਿੰਨੇ ਵਿਚ ਆਏਗੀ, ਬਸ !" ਰੰਗਾ ਨੇ ਮੂੰਹ ਸੰਗੋੜ ਕੇ ਇਸ ਤਰ੍ਹਾਂ ਕਿਹਾ ਜਿਵੇਂ ਇਕ ਲਾਡਲਾ ਆਪਣੇ ਪਿਉ ਦੇ ਸਾਹਮਣੇ ਕਹਿੰਦਾ ਹੈ।

"ਤੈਨੂੰ ਘਾਹ ਦੀ ਕੀ ਲੋੜ ਸੀ ? ਕੀ ਖਾਣੀ ਸੀ ?"

"ਹਜ਼ੂਰ, ਤੁਹਾਨੂੰ ਦੇਖ ਕੇ ਸਾਰਾ ਪਿੰਡ ਲਿਹਾਜ਼ ਕਰ ਰਿਹਾ ਹੈ। ਨਹੀਂ ਤਾਂ ਘਾਟ ਤੇ, ਰਾਤ ਤੇ ਦਿਨ, ਇਨ੍ਹਾਂ ਦੇ ਇੰਨੇ ਬੁਰੇ ਕਾਰਨਾਮੇ ਹੁੰਦੇ ਹਨ ਕਿ ਕੁਝ ਨਾ ਪੁੱਛੋ", ਪਦਾਲੂ ਨੇ ਕਿਹਾ।

"ਜ਼ਬਾਨ ਨੂੰ ਜ਼ਰਾ ਲਗਾਮ ਦੇ। ਵੱਡਿਆਂ ਦੇ ਕੋਲ ਕਦੇ ਏਦਾਂ ਦੀ ਗੱਲ ਕੀਤੀ

ਜਾਂਦੀ ਹੈ ?" ਧਰਮਰਾਜੂ ਨੇ ਕਿਹਾ ।

"ਜੋ ਕੁਝ ਤੂੰ ਕਹਿਣਾ ਸੀ, ਤੂੰ ਕਹਿ ਦਿੱਤਾ ਨਾ ? ਹੁਣ ਜਾ" ਰਾਮਈਆ ਨੂੰ ਵੀ ਇਕ ਨੌਕਰ ਦਾ ਇਸ ਤਰ੍ਹਾਂ ਵਧ ਚੜ੍ਹ ਕੇ ਗੱਲ ਕਰਨਾ ਪਸੰਦ ਨਹੀਂ ਸੀ । ਫਿਰ ਵੀ ਧਰਮਰਾਜੂ ਦੀ ਗੱਲ ਸੁਣ ਕੇ ਪਦਾਲੂ ਆਪੇ ਤੋਂ ਬਾਹਰ ਹੋ ਗਿਆ ।

"ਹਜ਼ੂਰ, ਅਸੀਂ ਭਲੇ ਹੀ ਗਰੀਬ ਹਾਂ, ਅਸੀਂ ਵੀ ਚੰਗੇ ਮੰਦੇ ਦੀ ਪ੍ਰਵਾਹ ਕਰਦੇ ਹਾਂ । ਜੇ ਫਿਰ ਕਦੇ ਇਸ ਤਰ੍ਹਾਂ ਹੋਇਆ ਤਾਂ ਚੰਗਾ ਨਹੀਂ ਹੋਏਗਾ ।" ਉਹ ਜਦੋਂ ਆਖਰੀ ਵਾਕ ਕਹਿ ਰਿਹਾ ਸੀ ਤਾਂ ਉਹਦੇ ਹੱਥ ਦੀ ਡਾਂਗ ਹਿੱਲੀ ।

"ਉਏ ਸੁਬੱਈਆ ਦੇ ਘਰ ਦਾ ਅੰਨ ਖਾ ਕੇ ਏਨਾ ਘਮੰਡ ਆ ਗਿਆ ਹੈ ?" ਵੇਕੰਨਾ ਨੇ ਕਿਹਾ । ਰਾਮਈਆ ਨੇ ਉਹਦੀ ਤਰਫ਼ਦਾਰੀ ਤਾਂ ਨਹੀਂ ਕੀਤੀ, ਪਰ ਉਹ ਵੀ ਬੜੇ ਕ੍ਰੋਧ ਵਿਚ ਸੀ ।

"ਮੈਂ ਵੱਡਾ ਹਾਂ ਤੇ ਇਸ ਗੱਲ ਵਿਚ ਪੁੱਛ ਪੜਤਾਲ ਕਰ ਰਿਹਾ ਹਾਂ, ਤੂੰ ਕਿਉਂ ਆਪਣੀ ਜ਼ਬਾਨ ਚਲਾ ਰਿਹਾ ਏਂ ? ਵੱਡੇ ਛੋਟੇ ਦਾ ਲਿਹਾਜ਼ ਵੀ ਨਹੀਂ ਹੈ," ਰਾਮਈਆ ਨੇ ਕਿਹਾ ।

"ਹੈ, ਤਾਂ ਹੀ ਤਾਂ ਮੈਂ ਤੁਹਾਨੂੰ ਫਰਿਆਦ ਕਰ ਰਿਹਾ ਹਾਂ", ਇਹ ਕਹਿ ਕੇ ਪਦਾਲੂ ਤੁਰ ਗਿਆ । ਕਿਉਂਕਿ ਇਸ ਗੱਲ ਵਿਚ ਜ਼ਰਾ ਵੀ ਝੂਠ ਨਹੀਂ ਸੀ ਇਸ ਲਈ ਰਾਮਈਆ ਦਾ ਕ੍ਰੋਧ ਹੋਰ ਵੱਧ ਗਿਆ ਤੇ ਉਹਨੇ ਗੁੱਸਾ ਰੰਗਾ ਤੇ ਇਧਰ ਉਧਰ ਦੀਆਂ ਦਲੀਲਾਂ ਦੇਣ ਵਾਲੇ ਧਰਮਰਾਜੂ ਤੇ ਕੱਢਿਆ ।

"ਬੇਵਕੂਫ਼ ਕਿਤੋਂ ਦਾ, ਤੂੰ ਸਾਡੀ ਧਾਕ ਹੀ ਮਿੱਟੀ ਵਿਚ ਮਿਲਾ ਰਿਹਾ ਏਂ । ਉਸ ਚਮਾਰ ਦੀ ਡਾਂਟ ਸੁਣਨ ਨਾਲੋਂ ਤਾਂ ਚੰਗਾ ਸੀ ਕਿ ਤੂੰ ਤਲਾਅ ਵਿਚ ਡੁੱਬ ਮਰਦਾ ।"

"ਕੀ ਗੱਲਾਂ ਕਰ ਰਿਹਾ ਏਂ ?" ਕਹਿੰਦੀ ਹੋਈ ਸੂਰਾਲੀ ਆਈ ।

"ਨਿਰੇ ਬੱਚੇ ਨੂੰ ਸਾਡੇ ਸਪੁਰਦ ਕਰਕੇ ਇਸ ਦੀ ਮਾਂ ਚਲੀ ਗਈ ਸੀ ।"

"ਇਸ ਲਈ ਕੀ ਇਹ ਖੁਲ੍ਹੇ ਸਾਹਨ ਦੀ ਤਰ੍ਹਾਂ ਪਿੰਡ ਵਿਚ ਅਵਾਰਾਗਰਦੀ ਕਰਦਾ ਫਿਰੇ ਤੇ ਅਸੀਂ ਅੱਖਾਂ ਬੰਦ ਕਰ ਲਈਏ ? ਜੇ ਅਸੀਂ ਦੇਖਿਆ ਅਣਦੇਖਿਆ ਕਰ ਵੀ ਦੇਈਏ, ਤਾਂ ਕੀ ਪਿੰਡ ਵਾਲੇ ਚੁੱਪ ਬੈਠੇ ਰਹਿਣਗੇ । ਜੇ ਇਹਦੀਆਂ ਇਹੀ ਹਰਕਤਾਂ ਰਹੀਆਂ ਤਾਂ ਇਕ ਦਿਨ ਇਹਦੇ ਹੱਥ ਪੈਰ ਤੋੜ ਕੇ ਘਰ ਬਿਠਾ ਦਿਆਂਗਾ," ਰਾਮਈਆ ਨੇ ਕਿਹਾ ।

"ਓ ਭਰਾਵਾ ਇਹ ਕੀ ਕਹਿ ਰਿਹਾ ਹੈਂ ? ਉਹ ਕਹਿ ਤਾਂ ਰਿਹਾ ਹੈ ਕਿ ਮੈਂ ਕੁਝ ਨਹੀਂ ਕੀਤਾ ਹੈ ? ਉਸ ਖੋਤੇ ਪਦਾਲੂ ਦੀ ਗੱਲ ਮੰਨ ਕੇ ਤੂੰ..." ਧਰਮਰਾਜੂ ਨੇ ਕੁਝ ਕਹਿਣਾ ਚਾਹਿਆ ।

"ਤੂੰ ਪਹਿਲਾਂ ਇਸ ਘਰੋਂ ਨਿਕਲ । ਤੂੰ ਹੀ ਇਹ ਸਭ ਸ਼ਹਿ ਦਿੱਤੀ ਹੈ," ਰਾਮਈਆ ਨੇ ਕਿਹਾ ਤੇ ਧਰਮਰਾਜੂ ਇਸ ਤਰ੍ਹਾਂ ਮੁਸਕਰਾਉਂਦਾ ਰਿਹਾ, ਜਿਵੇਂ ਕੁਝ ਕਿਹਾ ਹੀ ਨਾ ਗਿਆ ਹੋਵੇ । ਨਿੰਦਿਆ, ਤ੍ਰਿਸਕਾਰ ਨੂੰ ਮੁਸਕਰਾਹਟ ਨਾਲ ਸਹਿਣ ਦੀ ਆਦਤ ਧਰਮਰਾਜੂ ਨੇ ਬਹੁਤ ਅਭਿਆਸ ਤੋਂ ਬਾਅਦ ਬਣਾ ਲਈ ਸੀ । ਪਤੀ ਦਾ

ਗੁੱਸਾ ਵੇਖ ਕੇ ਸੁਰਾਲੀ ਭੁਸਕਣ ਲੱਗੀ।

"ਭੈਣ ਤੂੰ ਅੰਦਰ ਜਾ। ਕੀ ਤੂੰ ਨਹੀਂ ਜਾਣਦੀ ਕਿ ਭਰਾ ਦਾ ਗੁੱਸਾ ਵਿਸਫੋਟ ਦੀ ਤਰ੍ਹਾਂ ਹੁੰਦਾ ਹੈ। ਚਲ "ਧਰਮਰਾਜੂ ਨੇ ਸੁਰਾਲੂ ਨੂੰ ਘਰ ਦੇ ਅੰਦਰ ਭੇਜਿਆ। ਫਿਰ ਰਾਮਈਆ ਦਾ ਹੱਥ ਫੜ ਕੇ, ਉਸ ਨੂੰ ਵੱਡੀ ਗਲੀ ਦੇ ਚੌਰਾਹੇ ਵਲ ਲੈ ਗਿਆ। ਕੁਝ ਦੂਰ ਜਾ ਕੇ ਉਹਨੂੰ ਕਹਿਣ ਲੱਗਿਆ, "ਕੀ ਉਹ ਕੋਈ ਬੈਰਾਗੀ ਹੈ ? ਹਰ ਕਿਸੇ ਵਿਚ ਜੋ ਲੂਣ ਮਿਰਚ ਖਾਂਦਾ ਹੈ, ਕੋਈ ਨਾ ਕੋਈ ਕਮੀ ਹੁੰਦੀ ਹੀ ਹੈ। ਕੀ ਤੂੰ ਇਸ ਤੋਂ ਚੰਗਾ ਸੀ ਇਸ ਉਮਰ ਵਿਚ ? ਤੂੰ ਉਸ ਚੌਰਾਹੇ ਵਿਚ ਦਾਈ ਸਰਸੱਮਾ ਨੂੰ ਕਿਉਂ ਬਹਿਕਾਇਆ ਕਰਦਾ ਸੀ ? ਕੀ ਉਹ ਗੱਲ ਸਾਰੇ ਬੱਚੇ ਨਹੀਂ ਜਾਣਦੇ ਹਨ ?

ਰਾਮਈਆ ਦੇ ਸਰਸੱਮਾ ਦਾਈ ਨਾਲ ਸੰਬੰਧ ਸਨ। ਪੋਤਾ ਜਨਮ ਸਮੇਂ ਹੀ ਗੁਜ਼ਰ ਗਿਆ। ਜਦੋਂ ਸਾਰਾ ਘਰ ਦੁੱਖ ਵਿਚ ਡੁੱਬਿਆ ਗਲੀ ਦੇ ਚੌਰਾਹੇ ਵਿਚ ਸਰਸੱਮਾ ਨੇ ਹੀ ਉਸ ਦਾ ਮਨ ਬਹਿਲਾਇਆ ਸੀ ਤੇ ਰੰਗਾ ਨੇ ਲੁਕ ਕੇ ਇਹ ਸਭ ਦੇਖਿਆ ਸੀ ਜਿਹਦਾ ਪਤਾ ਬਾਅਦ ਵਿਚ ਰਾਮਈਆ ਨੂੰ ਵੀ ਲਗ ਗਿਆ ਸੀ। ਰੰਗਾ ਦੇ ਕੋਲ ਉਹਦਾ ਭੇਦ ਸੀ, ਰਾਮਈਆ ਦੇ ਮਨ ਵਿਚ ਵੀ ਉਸ ਦੇ ਪ੍ਰਤੀ ਹਮਦਰਦੀ ਸੀ। ਕਿੰਨੀ ਵਾਰ ਰੰਗਾ ਦੁਆਰਾ ਉਹਨੇ ਦਾਈ ਨੂੰ ਖ਼ਬਰ ਭਿਜਵਾਈ ਸੀ। ਜਦੋਂ ਤਾਇਆ ਦਾ ਉਸ ਤੇ ਭਰੋਸਾ ਸੀ ਤਾਂ ਉਹਦਾ ਦਾਈ ਨਾਲ ਸੰਬੰਧ ਵਧਾਉਣ ਦਾ ਹੌਸਲਾ ਨਾ ਹੋਇਆ। ਇਸ ਲਈ ਰੰਗਾ ਵੀ ਜਾਣਦਾ ਸੀ ਕਿ ਭਾਵੇਂ ਉਹ ਉਹਨੂੰ ਝਿੜਕੇ, ਉਹਨੂੰ ਬੁਰਾ ਭਲਾ ਕਹੇ, ਪਰ ਕਹੇਗਾ ਕੁਝ ਨਹੀਂ। ਰੰਗਾ ਚਾਹੇ ਕੁਝ ਵੀ ਕਰੇ, ਰਾਮਈਆ ਨੂੰ ਕੋਈ ਇਤਰਾਜ਼ ਨਹੀਂ ਸੀ। ਚੰਗਾ ਹੋਵੇ, ਜੇ ਪਿੰਡ ਵਿਚ ਉਹਦੀ ਬਦਨਾਮੀ ਨਾ ਹੋਵੇ।

ਫੱਗਣ ਕ੍ਰਿਸ਼ਣਾ ਪੰਚਮੀ ਸੀ। ਇਹ ਪਿੰਡ ਵਿਚ ਇਕ ਪ੍ਰਕਾਰ ਦਾ ਉਤਸਵ ਸੀ। ਉਸ ਦਿਨ ਪਿੰਡ ਦੇ ਦੋ ਵੱਡੇ ਚੌਧਰੀ ਆਪਸ ਵਿਚ ਵਿਆਹਿਕ ਸੰਬੰਧ ਤਹਿ ਕਰ ਰਹੇ ਸਨ। ਇਹੀ ਨਹੀਂ, ਉਸ ਦਿਨ ਫ਼ਸਲ ਦਾ ਮੇਲਾ ਵੀ ਲਗਦਾ ਸੀ। ਜਿਹੜਾ ਧਾਨ ਪੈਦਾ ਹੁੰਦਾ ਉਸ ਦੀਆਂ ਪੋਟਲੀਆਂ ਬਣਾ ਕੇ ਮਲੱਮਾ ਦੇ ਮੰਦਰ ਵਿਚ ਆਉਂਦਾ ਤੇ ਹਰ ਪਰਿਵਾਰ ਮਲੱਮਾ ਦੀ ਮੂਰਤੀ ਦੇ ਸਾਹਮਣੇ ਤਾੜ ਦੇ ਪੱਤਿਆਂ ਦੀ ਟੋਕਰੀ ਵਿਚ ਜਲੀ ਮਿੱਟੀ ਪਾ ਕੇ ਉਸ ਤੇ ਮੰਤਰਾਂ ਨਾਲ ਪਵਿੱਤਰ ਕੀਤਾ ਪਾਣੀ ਪਾਉਂਦੇ ਅਤੇ ਉਸ ਵਿਚ ਨਵੇਂ ਧਾਨ ਦੇ ਬੀਜ ਲਾਉਂਦੇ। ਅਮਾਵਸ ਦੇ ਦਿਨ ਮੰਦਰ ਵਿਚ ਮੇਲਾ ਲਗਦਾ। ਉਦੋਂ ਤੱਕ ਟੋਕਰੀਆਂ ਵਿਚ ਬੀਜ ਉਗ ਆਉਂਦੇ। ਫਿਰ ਇਨ੍ਹਾਂ ਟੋਕਰੀਆਂ ਨੂੰ ਇਕ ਇਕ ਕਰ ਕੇ ਮੰਦਰ ਦੇ ਸਾਹਮਣੇ ਰਖਦੇ। ਇਕ ਮਹੀਨੇ ਤਕ ਏਦਾਂ ਲਗਦਾ ਜਿਵੇਂ ਮੰਦਰ ਨੇ ਹਰਾ ਮੁਕਟ ਪਹਿਨ ਲਿਆ ਹੋਵੇ।

ਲਛਮੀ ਤੇ ਰਾਜੂ, ਦੋਵੇਂ ਇਕ ਇਕ ਟੋਕਰਾ ਲੈ ਕੇ ਮੰਦਰ ਦੇ ਕੋਲ ਆਏ। ਦੋਵੇਂ ਪਾਸੇ ਦੋਵਾਂ ਪਰਿਵਾਰਾਂ ਦੇ ਮੈਂਬਰ ਖੜੇ ਹੋ ਗਏ। ਤੇਲ ਲੱਗੇ ਮੰਦਰ ਦੇ ਚੋਪੜੇ ਖੰਭੇ ਮੂਰਤੀ ਦੇ ਆਲੇ ਦੁਆਲੇ ਬਲਦੇ ਦੀਵਿਆਂ ਦੀ ਲਾਈਟ ਵਿਚ ਚਮਕ ਰਹੇ ਸਨ। ਲਛਮੀ ਤੇ ਰਾਜੂ ਨੇ ਕਾਲੀ ਮਿੱਟੀ ਟੋਕਰਿਆਂ ਵਿਚ ਭਰੀ। ਪੁਜਾਰੀ ਨੇ ਨਵੇਂ ਧਾਨਾਂ ਦੀਆਂ ਪੋਟਲੀਆਂ ਨੂੰ ਮੂਰਤੀ ਦੇ ਚਰਨਾ ਦੇ ਕੋਲ ਰਖਿਆ। ਅੱਖਾਂ ਬੰਦ

ਕਰਕੇ ਉਹਨੇ ਮੌਨ ਅਰਦਾਸ ਕੀਤੀ। ਕਲਸ਼ 'ਤੇ ਜਦੋਂ ਉਹ ਜਲ ਪਾ ਰਿਹਾ ਸੀ ਤਾਂ ਰਾਜੂ ਤੇ ਲਛਮੀ ਨੇ ਉਹਨੂੰ ਉਂਗਲੀਆਂ ਨਾਲ ਇਸ ਤਰ੍ਹਾਂ ਛਿੜਕਿਆ ਤਾਂ ਕਿ ਸਾਰਾ ਟੋਕਰਾ ਭਿਜ ਜਾਏ। ਫਿਰ ਉਹ ਮਾਤਾ ਦੇ ਚਰਨਾ ਦੇ ਕੋਲੋਂ ਪੋਟਲੀਆਂ ਲੈ ਆਇਆ। ਉਹਨੇ ਰਾਜੂ ਤੇ ਲਛਮੀ ਨੂੰ ਇਕ ਇਕ ਪੋਟਲੀ ਦਿਤੀ। ਦੋਵਾਂ ਨੇ ਪੋਟਲੀਆਂ ਖੋਹਲ ਕੇ ਟੋਕਰਿਆਂ ਵਿਚ ਬੀਜ ਖਿਲਾਰੇ। ਇੰਨੇ ਸਾਰੇ ਲੋਕਾਂ ਦੇ ਸਾਹਮਣੇ ਲਛਮੀ ਨੂੰ ਰਾਜੂ ਦੇ ਕੋਲ ਖੜ੍ਹਾ ਹੋਣਾ ਬੜਾ ਭਾਰੀ ਲਗ ਰਿਹਾ ਸੀ। ਅਜੀਬ ਜਿਹਾ ਲੱਗ ਰਿਹਾ ਸੀ। ਉਹਦੇ ਹੱਥ ਕੰਬਣ ਲੱਗੇ ਤੇ ਉਹ ਨਵੇਂ ਧਾਨ ਹੇਠਾਂ ਡਿੱਗ ਪਏ। ਇਸ ਵਿਚ ਲਛਮੀ ਨੂੰ ਕੁਝ ਅਪਸ਼ਗਨ ਜਿਹਾ ਲੱਗਿਆ। ਪੁਜਾਰੀ ਨੇ ਉਹਨਾਂ ਨੂੰ ਚੁੱਕ ਕੇ ਟੋਕਰੇ ਵਿਚ ਪਾ ਦਿਤਾ। ਰਾਜੂ ਤੇ ਲਛਮੀ ਨੇ ਮੂਰਤੀ ਦੇ ਸਾਹਮਣੇ ਹੱਥ ਜੋੜ ਕੇ ਪ੍ਰਣਾਮ ਕੀਤਾ। ਦੋਨੋਂ ਹੱਥਾਂ ਵਿਚ ਇਕ ਇਕ ਟੋਕਰਾ ਲੈ ਕੇ ਬਾਹਰ ਆਏ। ਮੰਦਰ ਦੇ ਇਸ ਪਾਸੇ ਤਲਾਅ ਦੇ ਕਿਨਾਰੇ ਲੱਗਭਗ ਸਾਰਾ ਪਿੰਡ ਖੜਾ ਸੀ। ਮੰਦਰ ਦੇ ਉਤਸਵ ਤੋਂ ਵਧ ਕੇ ਸੀ ਰਾਮਈਆ ਤੇ ਸੁਬੱਈਆ ਦੇ ਪਰਿਵਾਰਾਂ ਵਿਚ ਹੋਣ ਵਾਲਾ ਸੰਬੰਧ। ਮੰਦਰ ਦਾ ਉਤਸਵ ਤਾਂ ਹਰ ਸਾਲ ਹੁੰਦਾ ਸੀ ਪਰ ਇਸ ਪ੍ਰਕਾਰ ਦਾ ਸੰਬੰਧ ਪਿੰਡ ਵਿਚ ਪਹਿਲੀ ਵਾਰ ਹੋ ਰਿਹਾ ਸੀ।

"ਬਾਬੂ, ਸਾਨੂੰ ਕਦੋਂ ਪੂੜੀ ਹਲਵਾ ਖਵਾਓਗੇ ?" ਬਾਣੀਏ ਹਨੂਮੰਤ ਨੇ ਪੁੱਛਿਆ।

"ਉਏ ਮਾਤਾ ਦਾ ਉਤਸਵ ਤਾਂ ਖਤਮ ਹੋਣ ਦਿਉ। ਅਮਾਵਸ ਦੇ ਤੁਰੰਤ ਬਾਅਦ ਮਹੂਰਤ ਹੈ," ਰਾਮਈਆ ਨੇ ਕਿਹਾ।

ਲਕਸ਼ਮੀ ਨੂੰ ਉਹਦੀ ਭਾਬੀ ਤੇ ਮੱਲੀ ਦੋਵੇਂ ਫੜ ਕੇ ਘਰ ਲੈ ਗਈਆਂ।

"ਅਮਾਵਸ ਤੋਂ ਪਹਿਲਾ ਮੰਦਰ ਵਿਚ ਕਿਉਂ ਨਾ ਨਵਾਂ ਰੰਗ ਕਰਾ ਦੇਈਏ", ਵੇਕੰਨਾ ਨੇ ਆਪਣੇ ਬਾਪ ਨੂੰ ਕਿਹਾ।

"ਚੰਗਾ, ਤਾਂ ਇਹ ਹੀ ਕਰਾਂਗੇ। ਪਤਾ ਤਾਂ ਕਰ ਕਿੰਨਾ ਪੈਸਾ ਲੱਗੇਗਾ। ਸ਼ਹਿਰ ਤੋਂ ਵਧੀਆ ਰੰਗ ਮੰਗਵਾਵਾਂਗੇ", ਰਾਮਈਆ ਨੇ ਕਿਹਾ।

"ਮੰਦਰ ਦੇ ਚਾਰੇ ਪਾਸੇ ਚਾਰ ਦੀਵਾਰੀ ਮੈਂ ਬਣਵਾ ਦਿਆਂਗਾ," ਸੁਬੱਈਆ ਨੇ ਕਿਹਾ।

"ਚਾਰ ਦੀਵਾਰੀ ਦੀ ਗੱਲ ਛੱਡੋ। ਰੰਗਾ ਦੀ ਬਨਿਸਪਤ ਮੰਦਰ ਦਾ ਕਾਲਾ ਪੱਥਰ ਹੀ ਜ਼ਿਆਦਾ ਚੰਗਾ ਲਗਦਾ ਹੈ", ਰਾਜੂ ਨੇ ਕਿਹਾ।

"ਵਾਹ ਤੂੰ ਵੀ ਕੀ ਕਹਿ ਰਿਹਾ ਏ ? ਮੂਰਤੀਆਂ ਤੇ ਜੇ ਨਵਾਂ ਰੰਗ ਕਰ ਦਿਤਾ ਜਾਏ ਤਾਂ ਉਹ ਕਿੰਨੀਆਂ ਚੰਗੀਆਂ ਲੱਗਣਗੀਆਂ ?"

"ਤਿਰੂਪਤੀ ਦੇ ਮੰਦਰ ਵਿਚ ਵੀ ਤਾਂ ਰੰਗ ਹੋਏ ਹਨ", ਵੇਕੰਨਾ ਨੇ ਕਿਹਾ। ਉਹਨੂੰ ਇਹ ਗੱਲ ਬੁਰੀ ਲੱਗੀ ਸੀ ਕਿ ਰਾਜੂ ਨੇ ਆਪਣੇ ਬਾਪ ਨੂੰ ਚਾਰ ਦੀਵਾਰੀ ਦੀ ਗੱਲ ਤੇ ਕੋਈ ਉਜਰ ਨਹੀਂ ਕੀਤਾ ਸੀ ਪਰ ਉਹਦੇ ਬਾਪ ਦੇ ਰੰਗਾਂ ਦੀ ਗੱਲ ਉਹਨੂੰ ਪਸੰਦ ਨਹੀਂ ਆ ਰਹੀ ਸੀ। ਦੋਵਾਂ ਪਰਿਵਾਰਾਂ ਵਿਚ ਇਕ ਤਰ੍ਹਾਂ ਦੀ ਵਿਖਾਵੇ ਦੀ ਲਾਗਬਾਜ਼ੀ ਸੀ। ਦੋਵਾਂ ਦੀ ਇਹ ਲਾਗਬਾਜ਼ੀ ਪਿੰਡ ਵਿਚ ਗੌਰਵ ਪਾਉਣ ਲਈ ਹੀ ਸੀ। ਰਾਮਈਆ ਨੇ ਸਕੂਲ ਲਈ ਥਾਂ ਦਿਤੀ, ਤਾਂ ਸੁਬੱਈਆ ਨੇ ਉਸ ਤੇ

ਉਸਾਰੀ ਕਰਵਾਈ। ਰਾਮਈਆ ਨੇ ਤਲਾਅ ਤੇ ਘਾਟ ਬਣਵਾਇਆ ਤਾਂ ਸੁਬੱਈਆ ਨੇ ਤਲਾਅ ਦੇ ਕਿਨਾਰੇ ਹਾਟ ਲਈ ਛੱਪਰ ਬਣਵਾਏ। ਦੋਵਾਂ ਦੀ ਸਵੀਕ੍ਰਿਤੀ ਤੇ ਹੀ ਕੋਈ ਹੋਰ ਪੰਚਾਇਤ ਬੋਰਡ ਦਾ ਪ੍ਰਧਾਨ ਬਣਿਆ ਕਰਦਾ। ਦੋਵਾਂ ਵਿਚ ਪਿੰਡ ਦੀ ਭਲਾਈ ਲਈ ਹੋੜ ਲੱਗੀ ਹੋਈ ਸੀ। ਗੌਰਵ ਲਈ ਤਾਂ ਹੋੜ ਹੈ ਹੀ ਸੀ ਪਰ ਦੋਵਾਂ ਵਿਚ ਕਿਸੇ ਪ੍ਰਕਾਰ ਦੀ ਦੁਸ਼ਮਣੀ ਨਹੀਂ ਸੀ। ਦੋਵਾਂ ਵਿਚ ਸਵੈ-ਅਭਿਮਾਨ ਸੀ, ਮਾਣ ਸੀ ਤੇ ਸ਼ਾਨ ਸੀ। ਸੁਬੱਈਆ ਦੀ ਨਰਮੀ ਪਿੰਡ ਵਾਲਿਆਂ ਨੂੰ ਪਸੰਦ ਸੀ।

ਰਾਜੂ ਨੇ ਇਸ ਵਿਸ਼ੇ ਤੇ ਗੱਲ ਅੱਗੇ ਨਾ ਵਧਣ ਦਿਤੀ। ਉਹ ਟੋਕਰਾ ਲੈ ਕੇ ਘਰ ਚਲਾ ਗਿਆ।

"ਤੁਹਾਡਾ ਜਵਾਈ ਵੀ ਅਜੀਬ ਹੈ। ਸਾਰਾ ਪਿੰਡ ਇਕ ਗੱਲ ਕਹਿੰਦਾ ਹੈ ਤੇ ਉਹ ਕੁਝ ਹੋਰ, "ਧਰਮਰਾਜੂ ਨੇ ਕਿਹਾ।

"ਘੱਟੋ ਘਟ ਤੇਰੀ ਤਰ੍ਹਾਂ ਲੋਕਾਂ ਵਿਚ ਝਗੜਾ ਤਾਂ ਪੈਦਾ ਨਹੀਂ ਕਰਦਾ।" ਪੁਨਈਆ ਨੇ ਕਿਹਾ।

"ਜੋ ਉਹਨੂੰ ਠੀਕ ਲਗਦਾ ਹੈ, ਉਹਨੂੰ ਉਹ ਨਿਝਕ ਕਹਿ ਦਿੰਦਾ ਹੈ।"

"ਕਰਕੇ ਵੀ ਵਿਖਾਂਦਾ ਹੈ, ਕੁਝ ਵੀ ਹੋਵੇ ਉਸ ਵਿਚ ਕੰਮ ਕਰਨ ਦੀ ਲਗਨ ਹੈ, ਨੀਅਤ ਹੈ", ਰਾਮਈਆ ਨੇ ਹੋਣ ਵਾਲੇ ਜਵਾਈ ਦੀ ਪ੍ਰਸ਼ੰਸਾ ਕੀਤੀ।

"ਵਈ, ਜੇ ਗੱਲ ਦੂਜੇ ਦੀ ਹੋਵੇ, ਤਾਂ ਹਰ ਕੋਈ ਬਿਨਾਂ ਝਿਜਕ ਦੇ ਕਹਿ ਦਿੰਦਾ ਹੈ। ਪਰ ਗੱਲ ਜਦੋਂ ਆਪਣੀ ਹੀ ਹੁੰਦੀ ਹੈ ਤਾਂ ਉਲਝਣ ਪੈਦਾ ਹੁੰਦੀ ਹੈ। ਜਿਹੜਾ ਆਦਮੀ ਜੋਰ ਦੇ ਕੇ ਇਹ ਕਹਿੰਦਾ ਰਿਹਾ ਕਿ ਦਹੇਜ਼ ਲੈਣਾ ਕਾਨੂੰਨ ਦੇ ਖਿਲਾਫ਼ ਹੈ, ਕੀ ਉਹ ਬੱਤੀ ਏਕੜ ਦਹੇਜ਼ ਲੈਣ ਲਈ ਮੰਨ ਗਿਆ ?" ਧਰਮਰਾਜੂ ਨੇ ਕਿਹਾ।

ਰਾਮਈਆ ਇਸ ਗੱਲ ਤੋਂ ਸੰਤੁਸ਼ਟ ਸੀ ਕਿ ਪਿੰਡ ਵਾਲਿਆਂ ਨੂੰ ਦਹੇਜ ਦੇ ਬਾਰੇ ਵਿਚ ਪਤਾ ਲਗਾ ਗਿਆ ਸੀ। ਪਰ ਦਹੇਜ਼ ਦੇ ਬਾਰੇ ਵਿਚ ਗੱਲਬਾਤ ਰਾਜੂ ਦੀ ਗੈਰਹਾਜ਼ਰੀ ਵਿਚ ਸੁਬਈਆ ਤੇ ਉਹਦੇ ਵਿਚਾਲੇ ਹੋਈ ਸੀ। ਜੇ ਉਹਨੂੰ ਪਤਾ ਲੱਗ ਗਿਆ ਤਾਂ ਦੋਵਾਂ ਦੀ ਖ਼ਬਰ ਲਵੇਗਾ ਪਰ ਦਹੇਜ਼ ਨਾ ਦੇਣਾ ਉਹਦੀ ਮਾਣ-ਮਰਿਆਦਾ ਦੇ ਵਿਰੁੱਧ ਸੀ। ਸੁਬੱਈਆ ਨੇ ਵੀ ਇਹ ਗੱਲ ਸੌਖੀ ਤਰ੍ਹਾਂ ਨਹੀਂ ਮੰਨੀ ਸੀ। ਰਾਮਈਆ ਨੇ ਹੀ ਉਹਨੂੰ ਮਨਾਇਆ ਸੀ। "ਜੇ ਗੱਲ ਵਧ ਗਈ ਤਾਂ ਲੜਕੀ ਦੇ ਨਾਂ ਤੇ ਲਿਖ ਦੇਵਾਂਗਾ। ਤੇ ਜੇ ਮੈਂ ਆਪਣੀ ਲੜਕੀ ਨੂੰ ਦੇ ਰਿਹਾ ਹਾਂ ਤਾਂ ਕਿਸੇ ਨੂੰ ਕੀ ਇਤਰਾਜ਼ ਹੋਵੇਗਾ ?" ਰਾਮਈਆ ਨੇ ਕਿਹਾ। ਇਸ ਗੱਲ ਨੂੰ ਜਦੋਂ ਦਸ ਆਦਮੀਆਂ ਨੂੰ ਧਰਮਰਾਜੂ ਨੇ ਕਿਹਾ ਤਾਂ ਰਾਮਈਆ ਬੋਲਿਆ, "ਉਹ ਤਾਂ ਦਹੇਜ਼ ਲਈ ਮੰਨਿਆ ਹੀ ਨਹੀਂ ਸੀ, ਮੈਂ ਆਪਣੀ ਲੜਕੀ ਨੂੰ ਹੀ ਦੇਵਾਂਗਾ, ਇਹ ਮੈਂ ਸੁਬੱਈਆ ਨੂੰ ਹੀ ਕਿਹਾ ਸੀ।"

"ਜਦੋਂ ਲੜਕੀ ਹੀ ਉਹਨਾਂ ਦੇ ਘਰ ਜਾ ਰਹੀ ਹੈ, ਤਾਂ ਫਿਰ ਜਾਇਦਾਦ ਉਹਨਾਂ ਦੇ ਨਾਂ ਹੀ ਹੋਵੇ ਜਾਂ ਲੜਕੀ ਦੇ ਨਾਂ, ਇਸ ਨਾਲ ਕੀ ਫ਼ਰਕ ਪੈਂਦਾ ਹੈ ?" ਧਰਮਰਾਜੂ ਨੇ ਕਿਹਾ।

ਰਾਮਈਆ ਜਾਣਦਾ ਸੀ ਕਿ ਰਾਜੂ ਨੂੰ ਜੇ ਇਹ ਗੱਲ ਪਤਾ ਲੱਗ ਗਈ ਤਾਂ ਉਹ ਵੀ ਇਹੀ ਕਹੇਗਾ, ਲੜਕੀ ਵੀ ਇਹੀ ਕਹੇਗੀ। ਉਹ ਇਹ ਵੀ ਜਾਣਦਾ ਸੀ ਕਿ ਧਰਮਰਾਜੂ ਨੇ ਸ਼ਰਾਰਤ ਲਈ ਹੀ ਇਹ ਗੱਲ ਉਛਾਲੀ ਸੀ।

"ਉਏ ਮੁਨਸ਼ੀ, ਤੂੰ ਆਪਣੇ ਲੜਕੇ ਦੀ ਸ਼ਾਦੀ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਹੋਈ ਨਹੀਂ, ਤੂੰ ਕਿਉਂ ਦੂਜਿਆਂ ਦੀ ਗੱਲ ਵਿਚ ਟੰਗ ਅੜਾਉਂਦਾ ਏਂ ?" ਰਾਮਈਆ ਨੇ ਤਾਅਨਾ ਕੱਸਿਆ। ਪਰ ਧਰਮਰਾਜੂ ਦੀ ਚਮੜੀ ਏਨੀ ਮੋਟੀ ਸੀ ਕਿ ਉਹ ਇਸ ਤਰ੍ਹਾਂ ਦੀਆਂ ਗੱਲਾਂ ਦੀ ਪ੍ਰਵਾਹ ਹੀ ਨਹੀਂ ਸੀ ਕਰਦਾ। ਪਰ ਜਦੋਂ ਉਹਨੇ ਰਾਮਈਆ ਦੇ ਮੂੰਹੋਂ "ਮੁਨਸ਼ੀ" ਸੁਣਿਆ ਤਾਂ ਉਹ ਜਾਣ ਗਿਆ ਕਿ ਉਹਨੂੰ ਗੁੱਸਾ ਆਉਣ ਵਾਲਾ ਹੈ।

"ਮੈਂ ਤੁਹਾਡੇ ਕੋਲ ਹੀ ਇਹਦਾ ਜ਼ਿਕਰ ਕਰਨਾ ਚਾਹੁੰਦਾ ਸੀ। ਮੇਰੇ ਤੋਂ ਤਾਂ ਕੰਮ ਹੋਇਆ ਨਹੀਂ, ਤੁਸੀਂ ਹੀ ਉਹਦੀ ਸ਼ਾਦੀ ਕਰਵਾ ਦਿਉ। ਦੋਵੇਂ ਵਕਤ ਮੈਨੂੰ ਹੀ ਚੁਲ੍ਹੇ ਤੇ ਹੱਥ ਸਾੜਨੇ ਪੈਂਦੇ ਹਨ। ਦਸਾਂ ਸਾਲਾਂ ਤੋਂ ਇਹ ਨਰਕ ਭੋਗ ਰਿਹਾ ਹਾਂ। ਜਿਹਦੇ ਘਰ ਔਰਤ ਨਹੀਂ, ਉਹ ਘਰ ਨਹੀਂ, ਮਸਾਣ ਹੈ", ਧਰਮਰਾਜੂ ਨੇ ਆਪਣਾ ਰੋਣਾ ਰੋਇਆ।

ਮੁਨਸ਼ੀ ਤੇ ਉਹਦੀਆਂ ਗੱਲਾਂ ਵਿਚ ਈਮਾਨਦਾਰੀ ਹੋਵੇ ਜਾਂ ਨਾ ਪਰ ਆਪਣਾ ਰੋਣਾ ਰੋਣ ਵਿਚ ਜ਼ਰੂਰ ਮਾਹਰ ਸੀ। ਪੀੜ੍ਹੀ-ਦਰ-ਪੀੜ੍ਹੀ ਚਲੀ ਆ ਰਹੀ ਹਾਜ਼ਰ ਜਵਾਬੀ ਦੇ ਪਰਦੇ ਵਿਚ ਇਹ ਗੱਲ ਸਪੱਸ਼ਟ ਸੀ। ਉਦੋਂ ਉਹ ਮੁਨਸ਼ੀ ਨਹੀਂ ਸੀ ਲੱਗਦਾ, ਆਦਮੀ ਜਿਹਾ ਲਗਦਾ ਸੀ। ਰਾਮਈਆ ਨੂੰ ਤਰਸ ਆਇਆ। ਉਹ ਸ਼ਰਮਿੰਦਾ ਵੀ ਹੋਇਆ — ਠੀਕ ਉਦਾਂ ਹੀ ਜਿਵੇਂ ਭੀਮ ਦੁਰਯੋਧਨ ਦੀ ਲੱਤ ਤੇ ਗਦਾ ਮਾਰ ਕੇ ਹੋਇਆ ਸੀ। ਐਨ ਸਮੇਂ ਤੇ ਚੋਟ ਕਰਕੇ ਮੁਨਸ਼ੀ ਦੇ ਮੂੰਹ ਤੇ ਤਾਲਾ ਲਾ ਦਿਤਾ ਸੀ। ਉਹਦੀ ਸ਼ਾਨ ਮੁਤਾਬਿਕ ਹੀ ਉਹਦੇ ਮੂੰਹੋਂ ਗੱਲ ਨਿਕਲੀ ਸੀ।

"ਚੰਗਾ ਭਾਈ ਵੇਖ ਲਵਾਂਗੇ। ਰਾਤ ਨੂੰ ਤੂੰ ਤੇ ਲਿੰਗਰਾਜੂ ਨੇ ਵੀ ਆਉਣਾ। ਸਾਡੇ ਘਰ ਫਲ ਫਰੂਟ ਖਾ ਲੈਣਾ — ਮੈਂ ਖਾਣਾ ਖਾਣ ਲਈ ਨਹੀਂ ਕਹਿ ਰਿਹਾ ਹਾਂ। ਚਮਾਰ ਭਗਵਤ ਦਿਖਾਣਗੇ," ਰਾਮਈਆ ਨੇ ਕਿਹਾ।

"ਤੁਹਾਡੇ ਬੁਲਾਉਣ ਦੀ ਦੇਰ ਹੈ, ਸਾਡੇ ਆਉਣ ਬਗੈਰ ਭਲਾਂ ਕਥਾ ਕਿਵੇਂ ਚਲੇਗੀ", ਮੁਨਸ਼ੀ ਨੇ ਕਿਹਾ।

"ਕੀ ਬਿਨ੍ਹਾਂ ਸ਼ਕੂੰਨ ਦੇ ਵੀ ਮਹਾਂਭਾਰਤ ਹੈ ?" ਸੁਬੱਈਆ ਨੇ ਤਾਅਨਾ ਮਾਰਿਆ। ਇਸ ਵਾਰ ਮੁਨਸ਼ੀ ਹੀ ਪਹਿਲਾਂ ਹੱਸਿਆ।

ਗ੍ਰਾਮ ਅਧਿਕਾਰੀ ਰਾਮਈਆ ਦੇ ਘਰ ਦਾ ਵਿਹੜਾ ਲੋਕਾਂ ਨਾਲ ਖਚਾ ਖਚ ਭਰਿਆ ਹੋਇਆ ਸੀ, ਵੱਡੀ ਗਲੀ ਤੋਂ ਛੋਟੀ ਗਲੀ ਤਕ। ਕੁਝ ਧਾਨ ਦੀ ਕੋਠੜੀ ਦੇ ਸੱਜੇ ਤੇ ਬੈਠੇ ਸਨ। ਕੁਝ ਉਹਦੀਆਂ ਪੌੜੀਆਂ ਤੇ। ਦੋਵੇਂ ਚਬੂਤਰਿਆਂ 'ਤੇ ਰਾਮਈਆ ਤੇ ਸੁਬੱਈਆ ਦੇ ਪਰਿਵਾਰ ਬੈਠੇ ਸਨ। ਪਿੰਡ ਦੇ ਵੱਡੇ ਬਜ਼ੁਰਗ ਵੀ ਉਨ੍ਹਾਂ ਦੇ ਨਾਲ ਸਨ। ਘਰ ਦੀਆਂ ਔਰਤਾਂ ਵੱਡੇ ਦਰਵਾਜ਼ੇ ਦੇ ਕੋਲ ਸਨ।

ਕਿਉਂਕਿ ਪਿੰਡ ਦੇ ਦੇਵੀ ਮਲੱਮਾ ਚਮਾਰ ਪਰਿਵਾਰ ਦੀ ਸੀ, ਇਸ ਲਈ ਉਸ ਦੇ

ਉਤਸਵ ਦੇ ਇਕ ਮਹੀਨਾ ਪਹਿਲਾਂ ਤੋਂ ਹੀ ਚਮਾਰਾਂ ਨੂੰ ਹਰ ਤਰ੍ਹਾਂ ਦੀ ਛੋਟ ਰਹਿੰਦੀ ਕਿ ਉਹ ਚਾਹੁੰਣ ਤਾਂ ਬਿਨ੍ਹਾਂ ਰੁਕਾਵਟ ਕਿਸੇ ਵੀ ਘਰ ਵਿਚ ਜਾ ਸਕਦੇ ਸਨ। ਸਭ ਨੂੰ ਛੂਹ ਵੀ ਸਕਦੇ ਸਨ। ਰਾਮਈਆ ਨੇ ਉਹਨਾਂ ਨੂੰ ਘਰ ਦੀ ਕੱਢੀ ਪਿਲਾਈ। ਦਸ ਬੱਕਰੇ ਵੱਢ ਕੇ ਉਹਨਾਂ ਨੂੰ ਭੋਜਨ ਵੰਡਾਇਆ। ਜਦੋਂ ਤਕ ਖਾਣਾ ਹਜ਼ਮ ਨਾ ਹੋ ਜਾਂਦਾ ਤੇ ਸ਼ਰਾਬ ਦਾ ਨਸ਼ਾ ਉਤਰ ਨਾ ਜਾਂਦਾ ਉਹ ਸਾਰੀ ਰਾਤ ਗਾਉਂਦੇ-ਨੱਚਦੇ ਰਹਿੰਦੇ। ਇਹ ਮਾਤਾ ਦੇ ਉਤਸਵ ਦੀ ਪਹਿਲੀ ਸੰਧਿਆ ਨੂੰ ਹੀ ਹੁੰਦਾ। ਕਿਉਂਕਿ ਇਸ ਸਾਲ ਵੱਡੇ ਚੌਧਰੀਆਂ ਵਿਚ ਰਿਸ਼ਤਾ ਹੋ ਰਿਹਾ ਸੀ ਇਸ ਲਈ ਉਤਸਵ ਹੋਰ ਵੀ ਜੋਸ਼ੋ-ਖਰੋਸ਼ ਨਾਲ ਮਨਾਇਆ ਜਾ ਰਿਹਾ ਸੀ। ਅੱਜ ਰਾਤ ਦਾ ਖਰਚ ਰਾਮਈਆ ਦਾ ਸੀ ਤੇ ਉਤਸਵ ਦੀ ਰਾਤ ਦਾ ਸੁਬੱਈਆ ਦਾ।

ਧਾਨ ਦੀ ਕੋਠੜੀ ਦੇ ਪਿੱਛੇ ਖਲਿਆਣ ਜਿਹਾ ਸੀ। ਉਥੇ ਅਭਿਨੇਤਾਵਾਂ ਨੇ ਵੇਸ਼ ਭੂਸ਼ਾ ਬਦਲੀ। ਇਸਤਰੀ ਮਰਦ, ਬੱਚੇ ਬੁੱਢੇ ਸਾਰੇ "ਮਲੱਮਾ ਸਾਡੀ ਮਾਂ ਹੈ, ਮਾਂ ਸਾਡੇ ਸਾਰਿਆ ਦਾ ਭਲਾ ਕਰੋ।" ਗਾਉਂਦੇ ਹੋਏ ਕਦਮ ਨਾਲ ਕਦਮ ਮਿਲਾ ਕੇ ਰੰਗਮੰਚ ਤੇ ਆਏ। ਵਿਹੜਾ ਪੇਟਰੋਮੈਕਸ ਦੀ ਰੌਸ਼ਨੀ ਨਾਲ ਚਮਕ ਰਿਹਾ ਸੀ। ਘਰ ਦੇ ਅੰਦਰ ਦੀ ਬਿਜਲੀ ਦੀ ਰੌਸ਼ਨੀ ਵੀ ਉਨ੍ਹਾਂ ਦੇ ਮੁਕਾਬਲੇ ਫਿਕੀ ਪੈ ਗਈ ਸੀ।

ਸਾਰਾ ਗਾਉਣ ਹੀ ਮਾਤਾ ਦੀ ਕਥਾ ਸੀ, ਉਸਤਤੀ ਸੀ। ਮਲੱਮਾ ਦਸ ਸਾਲ ਪਹਿਲਾਂ ਹਰਿਜਨਵਾੜੇ ਦੀ ਇਕ ਛੋਟੀ ਜਿਹੀ ਝੌਂਪੜੀ ਵਿਚ ਪੈਦਾ ਹੋਈ। ਬੜੇ ਲਾਡਾਂ ਪਿਆਰਾਂ ਨਾਲ ਸੋਲਾਂ ਵਰ੍ਹੇ ਤਕ ਪਾਲਣ-ਪੋਸ਼ਣ ਹੋਇਆ। ਪੈਦਾ ਹੁੰਦਿਆਂ ਹੀ ਉਹਦੇ ਅਜੀਬ ਚਮਤਕਾਰ ਸਨ। ਜੋਤਸ਼ੀਆਂ ਨੇ ਦੱਸਿਆ ਕਿ ਇਹ ਦੁਰਗਾ ਦੀ ਅਵਤਾਰ ਸੀ। ਉਹਨੂੰ ਛੂਹਦਿਆਂ ਹੀ ਰੋਗ ਇਸ ਤਰ੍ਹਾਂ ਦੂਰ ਭੱਜਦੇ ਜਿਵੇਂ ਕੋਹਰਾ ਸੂਰਜ ਦੇ ਉਦੇ ਹੋਣ ਨਾਲ ਭੱਜਦਾ ਹੈ। ਉਹਨੂੰ ਯਾਦ ਕਰਦਿਆਂ ਹੀ ਆਫਤਾਂ ਟੱਲ ਜਾਂਦੀਆਂ। ਭਾਵੇਂ ਉਹ ਸ਼ਾਦੀ ਨਹੀਂ ਕਰਨਾ ਚਾਹੁੰਦੀ ਸੀ ਤਾਂ ਵੀ ਉਹਦੇ ਮਾਂ ਬਾਪ ਨੇ ਉਹਦੀ ਸ਼ਾਦੀ ਤੈਅ ਕਰ ਦਿਤੀ। ਸ਼ਾਦੀ ਤੋਂ ਪਹਿਲਾਂ ਲਗਾਤਾਰ ਤਿੰਨ ਰਾਤਾਂ ਉਹ ਰੋਂਦੀ ਰਹੀ। ਇਸ ਪਿਛੋਂ ਬਹੁਤ ਤੂਫ਼ਾਨ ਆਇਆ। ਮਾਂ ਦਾ ਦੁੱਖ ਹੀ ਮੀਂਹ ਦੇ ਰੂਪ ਵਿਚ ਆਇਆ ਸੀ। ਭਗਵਾਨ ਦਾ ਕ੍ਰੋਧ ਤੂਫ਼ਾਨ ਦੇ ਰੂਪ ਵਿਚ ਪ੍ਰਗਟ ਹੋ ਰਿਹਾ ਸੀ। ਨਦੀ ਵਿਚ ਹੜ ਆ ਗਿਆ। ਸ਼ੋਰ ਹੋਇਆ ਤੇ ਉਸ ਸ਼ੋਰ ਵਿਚ ਸਾਰਾ ਪਿੰਡ ਜਾਗ ਪਿਆ। ਨਦੀ ਕਿਨਾਰਿਆ ਨੂੰ ਤੋੜ ਕੇ ਵਹਿਣ ਲੱਗੀ। ਪਿੰਡ ਹੀ ਡੁੱਬਣ ਨੂੰ ਸੀ। ਤਾਂ ਬਿਜਲੀ ਚਮਕੀ, ਉਹਦੀ ਰੌਸ਼ਨੀ ਵਿਚ ਸਾਰਿਆਂ ਨੂੰ ਮਲੱਮਾ ਵਿਖਾਈ ਦਿਤੀ।

"ਸਵਾਮੀ ਕ੍ਰੋਧ ਵਿਚ ਨਾ ਆਉ। ਮੈਂ ਤੁਹਾਡੇ ਕੋਲ ਆ ਰਹੀ ਹਾਂ, ਮੈਨੂੰ ਲੈ ਜਾਓ ਤੇ ਇਸ ਪਿੰਡ ਨੂੰ ਬਚਾ ਲਵੋ," ਮਲੱਮਾ ਦੀ ਇਹ ਆਖਰੀ ਅਰਦਾਸ ਇਸ ਤਰ੍ਹਾਂ ਸਾਰੇ ਆਕਾਸ਼ ਵਿਚ ਗੂੰਜੀ ਕਿ ਸਾਰਿਆਂ ਨੂੰ ਸੁਣਾਈ ਦਿਤੀ। ਮਲੱਮਾ ਨੇ ਹੜ ਨਾਲ ਸ਼ੂਕਦੀ ਨਦੀ ਵਿਚ ਛਲਾਂਗ ਮਾਰੀ। ਤੁਰੰਤ ਤੂਫ਼ਾਨ ਬੰਦ ਹੋ ਗਿਆ, ਮੀਂਹ ਰੁਕ ਗਿਆ। ਹੜ ਘੱਟ ਹੋ ਗਿਆ। ਸਵੇਰ ਹੁੰਦਿਆਂ ਹੀ ਉਹਨੂੰ ਲੱਭਿਆ ਗਿਆ। ਜਿਥੇ ਉਹਨੇ ਰਾਤ ਨੂੰ ਛਲਾਂਗ ਮਾਰੀ ਸੀ, ਉਥੋਂ ਹੀ ਹੜ ਦੀ ਚੀਕਨੀ ਮਿੱਟੀ 'ਚੋਂ ਮਲੱਮਾ

ਦੀ ਪੱਥਰ ਦੀ ਮੂਰਤੀ ਨਿਕਲੀ । ਉਹ ਮਲੱਮਾ ਦੀ ਸਜੀਵ ਮੂਰਤੀ ਵਰਗੀ ਲੱਗਦੀ ਸੀ । ਹੌਲੀ ਹੌਲੀ ਨਦੀ ਪਿੰਡ ਤੋਂ ਦੂਰ ਵਹਿਣ ਲੱਗੀ । ਹੁਣ ਉਹ ਖੇਤਾਂ ਤੋਂ ਪਰ੍ਹੇ ਹੈ । ਜਿਥੇ ਪਹਿਲਾਂ ਨਦੀ ਸੀ, ਉਥੇ ਹੁਣ ਤਲਾਅ ਹੈ । ਨਦੀ ਦਾ ਕਿਨਾਰਾ ਤਲਾਅ ਦਾ ਤੱਟ ਬਣ ਗਿਆ । ਮਲੱਮਾ ਤਲਾਅ ਦੇ ਤੱਟ ਤੇ ਇਕ ਮੰਦਰ ਵਿਚ ਪ੍ਰਤਿਸ਼ਠ ਕੀਤੀ ਗਈ । ਉਦੋਂ ਤੋਂ ਹੁਣ ਤਕ ਉਸ ਨਦੀ ਵਿਚ ਫਿਰ ਹੜ ਨਹੀਂ ਆਇਆ । ਨਾ ਉਸ ਪਿੰਡ ਵਿਚ ਕਾਰਨ ਅਕਾਰਨ ਕੋਈ ਆਫਤ ਆਈ । ਇਹ ਸਭ ਮਲੱਮਾ ਦੀ ਕ੍ਰਿਪਾ ਹੀ ਸੀ ।

ਸ਼ਰਾਬ ਦੇ ਨਸ਼ੇ ਕਾਰਨ ਅਭਿਨੇਤਾਵਾਂ ਵਿਚ ਇਕ ਤਰ੍ਹਾਂ ਦੀ ਸ਼ੋਖੀ ਆ ਗਈ ਸੀ । ਚਾਲ੍ਹੀ ਇਸਤਰੀਆਂ ਮਰਦ ਇਕ ਸਵਰ ਵਿਚ ਗਾ ਰਹੇ ਸਨ ਅਤੇ ਇਕੋ ਤਾਲ ਵਿਚ ਨੱਚ ਰਹੇ ਸਨ । ਇਸ ਪਵਿੱਤਰ ਭਗਤੀ ਦੇ ਆਵੇਸ਼ ਨੂੰ ਵੇਖ ਕੇ ਦਰਸ਼ਕ ਵੀ ਲੀਨ ਹੋ ਗਏ ।

ਇਸ ਤੋਂ ਬਾਅਦ ਸ਼ਸ਼ੀਰੇਖਾ ਪਰਿਣਯ ਸੀ । ਨਾਟਕ ਸੀ । ਰਾਮੀ, ਸ਼ਸ਼ੀਰੇਖਾ ਸੀ ਤੇ ਪਦਾਲੂ ਬਲਰਾਮ । ਵਾਰਤਕ ਗ੍ਰੰਥਾਂ ਦੀ ਸੀ ਪਰ ਪੇਂਡੂ ਬੋਲੀ ਵਿਚ ਢਲ ਕੇ ਹੋਰ ਵੀ ਸੁੰਦਰ ਹੋ ਗਈ ਸੀ ਤੇ ਉਨ੍ਹਾਂ ਦੀ ਆਵਾਜ਼ ਏਨੀ ਬੁਲੰਦ ਸੀ ਕਿ ਪਿੰਡ ਤੇ ਬਾਹਰ ਵੀ ਸੁਣਦੀ ਸੀ । ਸ਼ਸ਼ੀਰੇਖਾ ਦਾ ਵਿਆਹ ਹੋ ਗਿਆ । ਅੰਤਲਾ ਭਰਤ-ਵਾਕ ਸਾਰਿਆਂ ਨੇ ਰਲ ਕੇ ਗਾਣਾ ਸੀ । ਉਦੋਂ ਦਰਸ਼ਕਾਂ ਤੇ ਅਭਿਨੇਤਾਵਾਂ ਵਿਚ ਕੋਈ ਭੇਦ ਨਹੀਂ ਰਹਿੰਦਾ । ਪੁੱਲੀ ਨੇ ਛੋਟੀ ਗਲੀ ਦੇ ਚੌਰਾਹੇ ਵਿਚ ਬੈਠੀ ਮਲੱਮਾ ਨੂੰ ਮੰਚ ਤੇ ਖਿਚਿਆ । ਮਗੀ ਨੂੰ ਵੇਖ ਕੇ ਲਿੰਗਰਾਜੂ ਵੀ ਤੁਰ ਆਇਆ । ਜਦੋਂ ਉਹਨੂੰ ਰੋਕਣ ਲਈ ਧਰਮਰਾਜੂ ਅਗੇ ਵਧਿਆ ਤਾਂ ਭੀੜ ਨੇ ਉਹਨੂੰ ਮਸਲ ਦਿਤਾ । ਉਸ ਤੋਂ ਬਾਅਦ ਅਭਿਨੇਤਾਵਾਂ ਨੇ ਇਕ ਇਕ ਕਰਕੇ ਸਭ ਵੱਡਿਆਂ ਬਜ਼ੁਰਗਾਂ ਨੂੰ ਬੁਲਾਇਆ । ਜਿਹਦਾ ਵੀ ਨਾਮ ਲਿਆ ਜਾਂਦਾ ਉਹ ਜਾਂਦਾ, ਜੇ ਉਹ ਨਾ ਆਉਂਦਾ ਤਾਂ ਉਹਦਾ ਮਜ਼ਾਕ ਉਡਾਇਆ ਜਾਂਦਾ । ਉਸ ਦਿਨ-ਰਾਤ ਨੂੰ ਛੋਟੇ ਵੱਡੇ ਦਾ ਕੋਈ ਭੇਦ ਨਹੀਂ ਰਿਹਾ ਸੀ । ਅੰਤਮ ਗੀਤ ਵਿਚ ਵੇਕੰਨਾ ਪੁਨਈਆ, ਰੰਗਾ, ਮੱਲੀ, ਗੰਗਪਾ ਸਾਰੇ ਇਕੱਠੇ ਸ਼ਾਮਲ ਹੋਏ । ਉਨ੍ਹਾਂ ਨੂੰ ਗਾਂਦਿਆਂ ਵੇਖ ਰਾਜੂ ਵੀ ਚਬੂਤਰੇ ਤੋਂ ਉਤਰਿਆ । ਉਹਨੂੰ ਵੇਖ ਕੇ ਲਛਮੀ ਆਪਣੇ ਹਾਸੇ ਤੇ ਕਾਬੂ ਨਾ ਪਾ ਸਕੀ । ਸੁੰਦਰਮਾ ਨੇ ਉਹਨੂੰ ਅੱਗੇ ਧੱਕਿਆ । ਉਹ ਸ਼ਰਮਾਂਦੀ ਪਾਣੀ ਪਾਣੀ ਹੋਈ ਆਪਣੇ ਕਮਰੇ ਵਿਚ ਚਲੀ ਗਈ । ਤਕੀਏ ਵਿਚ ਮੂੰਹ ਛੁਪਾ ਕੇ ਜੀਅ ਭਰ ਕੇ ਹੱਸੀ । ਉਹਦੇ ਬਾਅਦ, ਕਮਰੇ ਤੋਂ ਬਾਹਰ ਛੱਜੇ ਤੋਂ ਤਮਾਸ਼ਾ ਵੇਖਿਆ । ਭਾਵੇਂ ਉਹ ਛੱਜਾ ਪਿਛੇ ਸੀ ਪਰ ਅਗਲਾ ਵਿਹੜਾ ਉਥੇ ਬੈਠ ਕੇ ਵਿਖਾਈ ਦਿੰਦਾ ਸੀ ।

ਵਿਹੜੇ ਵਿਚ ਹਨੇਰਾ ਹੋ ਗਿਆ । ਸਾਰੇ ਜਾ ਚੁਕੇ ਸਨ । ਵਿਹੜਾ ਖਾਲੀ ਸੀ । ਠੰਢੀ ਠੰਢੀ ਸਰਦ ਹਵਾ ਚਲ ਰਹੀ ਸੀ ਪਰ ਲਛਮੀ ਛੱਜੇ ਤੇ ਉਵੇਂ ਹੀ ਬੈਠੀ ਰਹੀ । ਲਛਮੀ ਨੂੰ ਸ਼ਾਇਦ ਉਦੋਂ ਵੀ ਵਿਹੜੇ ਵਿਚ ਤਾਜ਼ਾ ਤਮਾਸ਼ਾ ਵਿਖਾਈ ਦੇ ਰਿਹਾ ਸੀ । ਉਹਨੂੰ ਜਿਵੇਂ ਗੀਤ ਸੁਣਾਈ ਦੇ ਰਿਹਾ ਹੋਵੇ । ਉਹਦੇ ਮਨ ਵਿਚ ਉਹ ਦ੍ਰਿਸ਼ ਇਵੇਂ ਸਮਾ ਗਿਆ ਸੀ ਕਿ ਉਹ ਕਦੀ ਭੁਲਾਏ ਨਾ ਭੁਲਦਾ । ਛੱਜੇ ਤਕ ਚਮੇਲੀ ਦੀ ਵੇਲ

ਚੜ੍ਹ ਆਈ ਸੀ। ਉਹਦੇ ਹਰੇ ਭਰੇ ਪੱਤਿਆਂ ਵਿਚ ਸਫ਼ੈਦ ਕਲੀਆਂ ਖਿੜੀਆਂ ਹੋਈਆਂ ਸਨ। ਸਰਦੀ ਵਿਚ ਭਲੇ ਹੀ ਉਨ੍ਹਾਂ ਦੀ ਖ਼ੁਸ਼ਬੂ ਘੱਟ ਜਾਵੇ ਪਰ ਆਉਣ ਵਾਲੀ ਬਸੰਤ ਦੀ ਝਾਕੀ ਉਸ ਵਿਚੋਂ ਵਿਖਾਈ ਦਿੰਦੀ ਸੀ। ਲਛਮੀ ਉਸ ਸੁਗੰਧ ਦਾ ਆਨੰਦ ਲੈ ਰਹੀ ਸੀ। ਉਹਦਾ ਮਨ ਪਿਛਲੀ ਗਰਮੀ ਦੀਆਂ ਸਿਮਰਤੀਆਂ ਨਾਲ ਭਰਿਆ ਹੋਇਆ ਸੀ ਤੇ ਭਵਿੱਖ ਦੀਆਂ ਆਸ਼ਾਵਾਂ ਨਾਲ ਝਲਕ ਰਿਹਾ ਸੀ।

ਪਿੰਡ ਵਿਚ ਇਸ ਵਾਰ ਉਤਸਵ ਦੇ ਮੌਕੇ ਤੇ ਜਿੰਨਾ ਉਤਸ਼ਾਹ ਦੇਖਿਆ ਗਿਆ, ਓਨਾ ਪਹਿਲਾਂ ਕਦੇ ਨਹੀਂ ਵੇਖਿਆ ਗਿਆ ਸੀ। ਹਾਲਾਂਕਿ ਅਜੇ ਵਿਆਹ ਦਾ ਮਹੂਰਤ ਮੁਕਰਰ ਨਹੀਂ ਹੋਇਆ ਸੀ ਪਰ ਤਿਆਰੀਆਂ ਜ਼ੋਰਾਂ ਸ਼ੋਰਾਂ ਨਾਲ ਚਲ ਰਹੀਆਂ ਸਨ। ਇਸ ਵਿਆਹ ਵਿਚ ਸਾਰੇ ਸ਼ਰੀਕ ਸਨ। ਪਿੰਡ ਵਿਚ ਸਾਰੇ ਲੋਕ ਆਪਣੇ ਆਪਣੇ ਘਰ ਸਜਾ ਰਹੇ ਸਨ। ਮਾਤਾ ਦੇ ਮੰਦਰ ਦੀ ਚਾਰ ਦੀਵਾਰੀ ਹੋ ਰਹੀ ਸੀ। ਮੰਦਰ ਵਿਚ ਭੜਕੀਲੇ ਰੰਗ ਕਰ ਦਿਤੇ ਗਏ ਸਨ, ਏਦਾਂ ਦੇ ਰੰਗ ਜਿਹੜੇ ਮੀਂਹ ਨਾਲ ਵੀ ਨਹੀਂ ਲੱਥ ਸਕਦੇ ਸਨ। ਰੰਗਾ ਤੇ ਲਿੰਗਰਾਜੂ ਇਹ ਸ਼ਹਿਰੋਂ ਖਰੀਦ ਕੇ ਲਿਆਏ ਸਨ। "ਵਾਹ, ਮੰਦਰ ਕਿੰਨਾ ਵਧੀਆ ਲੱਗਦਾ ਹੈ।" ਲੋਕਾਂ ਨੇ ਕਿਹਾ। ਪਰ ਪੁਜਾਰੀ ਨੂੰ ਉਹ ਰੰਗ ਚੰਗੇ ਨਹੀਂ ਲਗ ਰਹੇ ਸਨ। ਕਦੇ ਕਿਸੇ ਪੁਰਾਣ ਕਥਾਕਾਰ ਨੇ ਕੋਈ ਚੰਗੀ ਗੱਲ ਕਹੀ ਸੀ ਉਹ ਉਹਨੂੰ ਯਾਦ ਆ ਗਈ।

"ਉਪਨਿਸ਼ਦਾਂ ਵਿਚ ਪਰਮਾਤਮਾ ਨਿਰਗੁਣ ਹੈ, ਨਿਰਾਕਾਰ ਹੈ ਤੇ ਜਿਹੜੇ ਪੁਰਾਣਾਂ ਵਿਚ ਦੇਵੀ ਦੇਵਤਾ ਹਨ, ਉਨ੍ਹਾਂ ਵਿਚ ਮਨੁੱਖ ਵਾਂਗ ਸਾਰੇ ਔਗੁਣ ਹਨ। ਜਿਵੇਂ ਕਰੋਧ, ਲਾਲਚ, ਮੋਹ, ਹੰਕਾਰ ਆਦਿ। ਤਾਂ ਵੀ ਉਹ ਭਗਤਾਂ ਦੀਆਂ ਇੱਛਾਵਾਂ ਪੂਰੀਆਂ ਕਰ ਸਕਦੇ ਹਨ। ਇਸ ਲਈ ਉਹ ਪੂਜਾ ਦੇ ਲਾਇਕ ਹਨ ਤੇ ਇਹ ਦੇਵੀ ਦੇਵਤਾ ਵੀ ਤਿੰਨ ਕਰੋੜ ਹਨ। ਜੋ ਜਿਵੇਂ ਚਾਹੁੰਦਾ ਹੈ, ਆਪਣੇ ਸੰਸਕਾਰਾਂ ਦੇ ਅਨੁਰੂਪ ਉਨ੍ਹਾਂ ਨੂੰ ਰੂਪ ਦਿੰਦਾ ਹੈ। ਕੋਈ ਲੰਗੋਟੀ ਬੰਨ੍ਹੀ ਮਹਾਤਮਾ ਵਿਚ ਭਗਵਾਨ ਦਾ ਦਰਸ਼ਨ ਪਾਉਂਦੇ ਹਨ। ਕੁਝ ਕੁ ਨੂੰ ਉਹ ਵੱਖਰੇ ਵੱਖਰੇ ਗਹਿਣਿਆਂ ਵਿਚ ਸੁਸ਼ੋਭਿਤ ਰੰਗ-ਬਰੰਗੀਆਂ ਮੂਰਤੀਆਂ ਵਿਚ ਹੀ ਵਿਖਾਈ ਦਿੰਦਾ ਹੈ।"

ਦੋਵੇਂ ਵੱਡੇ ਕਿਸਾਨਾਂ ਵਿਚ ਉਦਾਰਤਾ ਦੇ ਨਾਲ ਨਾਲ ਸ਼ਾਨ ਵੀ ਸੀ ਤੇ ਸ਼ਾਨ ਦੇ ਨਾਲ ਨਾਲ ਥੋੜ੍ਹਾ ਹੰਕਾਰ ਵੀ। ਵਿਖਾਵੇ ਵਿਚ ਵੀ ਉਨ੍ਹਾਂ ਦੀ ਥੋੜ੍ਹੀ ਬਹੁਤ ਦਿਲਚਸਪੀ ਸੀ। ਸਿਰਫ ਰਾਜੂ ਹੀ ਨਹੀਂ ਚਾਹੁੰਦਾ ਸੀ ਕਿ ਮੰਦਰ ਵਿਚ ਰੰਗ ਕੀਤਾ ਜਾਵੇ, ਬਾਕੀ ਸਾਰੇ ਉਹਨੂੰ ਜ਼ਰੂਰੀ ਸਮਝ ਰਹੇ ਸਨ।

ਪੁਜਾਰੀ ਲਈ ਵੀ ਮੁਲੱਮਾ ਉਪਨਿਸ਼ਦਾ ਦੀ ਨਿਰਗੁਣ ਸ਼ਕਤੀ ਨਹੀਂ ਸੀ। ਉਹ ਮਾਤੰਗ ਕੰਨਿਆਂ ਸੀ। ਸਾਦਗੀ, ਕਰੁਣਾ, ਤਿਆਗ ਤੇ ਬੁੱਧੀ ਉਹਦੇ ਜ਼ਰੂਰੀ ਲੱਛਣ ਸਨ। ਪੁਜਾਰੀ ਲਈ ਉਹ ਉਸ ਪਿੰਡ ਦੀ ਕੰਨਿਆਂ ਸੀ। ਉਹ ਮਨੁੱਖੀ ਰੂਪ ਵਿਚ ਇਥੇ ਪੈਦਾ ਹੋਈ ਸੀ। ਪਿੰਡ ਤੇ ਕਦੇ ਕੋਈ ਕਸ਼ਟ ਆਇਆ ਤਾਂ ਉਹ ਫਿਰ ਪੈਦਾ ਹੋਵੇਗੀ।

ਮੰਦਰ ਦੇ ਪਿਛੇ ਬੈਠ ਕੇ ਮੱਲੀ ਚਿੱਠੀ ਲਿਖ ਰਹੀ ਸੀ। ਉਸ ਦਿਨ ਬਹੁਤ ਹੀ ਮਹੱਤਵਪੂਰਨ ਘਟਨਾ ਵਾਪਰੀ ਸੀ। ਰਾਜੂ ਉਹਨੂੰ ਜਾਣਦਾ ਸੀ ਪਰ ਉਹਦਾ ਲਿਖਣਾ

ਵੀ ਇਕ ਫ਼ਰਜ਼ ਸੀ। ਗਾਂ ਸੂ ਪਈ ਸੀ ਤੇ ਜਿਵੇਂ ਉਹਨੇ ਚਾਹਿਆ ਸੀ, ਉਹਨੇ ਵੱਛੜਾ ਦਿਤਾ ਸੀ। ਉਹ ਚਿੱਠੀ ਲਿਖ ਕੇ ਪੁਰਾਣੀਆਂ ਚਿੱਠੀਆਂ ਦੇ ਨਾਲ ਇਕ ਲਿਫ਼ਾਫ਼ੇ ਵਿਚ ਰੱਖ ਰਹੀ ਸੀ ਕਿ ਪੁਜਾਰੀ ਗਨੇਰ ਦੇ ਫੁੱਲ ਤੋੜਦਾ ਉਸ ਪਾਸੇ ਆਇਆ।

"ਕਿਉਂ ਬੇਟੀ, ਪੜ੍ਹਣ ਲਈ ਕਿਉਂ ਨਹੀਂ ਆ ਰਹੀ ?" ਪੁਜਾਰੀ ਨੇ ਪੁੱਛਿਆ।

"ਪੜ੍ਹਨਾ ਆ ਜੁ ਗਿਆ ਹੈ", ਮੱਲੀ ਨੇ ਕਿਹਾ।

"ਲਿਖਣਾ ਵੀ ?" ਪੁਜਾਰੀ ਨੇ ਪੁੱਛਿਆ। ਮੱਲੀ ਮੁਸਕਰਾਈ। ਉਸ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਪੁਜਾਰੀ ਕੋਲੋਂ ਉਹ ਕੁਝ ਨਹੀਂ ਸੀ ਛੁਪਾਂਦੀ, ਜੋ ਕੁਝ ਉਹ ਚਾਹੁੰਦੀ ਸੀ ਹੋਰ ਕੀ ਚਾਹੀਦਾ ਸੀ, ਉਹ ਵੀ ਨਹੀਂ ਸੀ ਕਹਿੰਦੀ। ਜੇ ਉਹਦੇ ਭੇਦ ਉਹਨੂੰ ਪਤਾ ਲੱਗ ਜਾਂਦਾ ਤਾਂ ਵੀ ਉਹ ਸ਼ਰਮਿੰਦੀ ਨਾ ਹੁੰਦੀ। ਉਹਦੀਆਂ ਗੱਲਾਂ ਵਿਚ ਮਾਮੂਲੀ ਹਾਸਾ ਜ਼ਰੂਰ ਹੁੰਦਾ ਸੀ ਪਰ ਉਪਹਾਸ ਕਦੇ ਨਾ। ਉਹ ਜਾਣਦਾ ਸੀ ਕਿ ਉਹ ਵੀ ਰਾਜੂ ਤਕ ਨਹੀਂ ਪਹੁੰਚੇਗੀ। ਫਿਰ ਵੀ ਮਲੱਮਾ ਲਈ ਉਹ ਵੱਡਮੁੱਲੀ ਸੀ, ਉਹ ਇਹ ਵੀ ਜਾਣਦਾ ਸੀ।

ਮਲੱਮਾ ਨੇ ਖ਼ੁਦ ਹੀ ਗਾਂ ਦੇ ਦੁੱਧ ਦੀ ਖੀਰ ਬਣਾਈ। ਦੁੱਧ ਬਹੁਤ ਗਾੜ੍ਹਾ ਸੀ। ਉਹਨੂੰ ਪਤਾ ਸੀ ਕਿ ਕਿੰਨਾ ਦੁੱਧ ਮਿਲਾਉਣ ਨਾਲ ਉਹ ਸਵਾਦ ਬਣਦੀ ਸੀ। ਰਾਜੂ ਨੂੰ ਉਹ ਬਹੁਤ ਪਸੰਦ ਵੀ ਆਈ। ਉਹ ਇਕ ਭਾਂਡੇ ਵਿਚ ਲੈ ਕੇ ਬਾਹਰ ਭੱਜੀ। ਰਾਜੂ ਜਾਣਦਾ ਸੀ ਕਿ ਉਹ ਕਿਥੇ ਲਿਜਾ ਰਹੀ ਸੀ।

ਗਲੀ ਵਿਚ ਉਹ ਬਿੱਲੀ ਦੀ ਤਰ੍ਹਾਂ ਭੱਜੀ। ਘਸੀਆਂ ਹੋਈਆਂ ਪੌੜੀਆਂ ਉਹ ਆਸਾਨੀ ਨਾਲ ਚੜ੍ਹ ਗਈ। ਲਛਮੀ ਦੇ ਕਮਰੇ ਵਿਚੋਂ ਹਵਾ ਦੀ ਤਰ੍ਹਾਂ ਲੰਘ ਗਈ। ਉਹਨੇ ਦਰਵਾਜ਼ੇ ਬੰਦ ਕਰ ਦਿਤੇ। ਲਛਮੀ ਬਾਹਰ ਛੱਜੇ ਤੇ ਬੈਠੀ ਹੋਈ ਸੀ।

"ਕਾਲੀ ਗਾਂ ਸੂਈ ਹੈ, ਉਹਦਾ ਦੁੱਧ ਲਿਆਈ ਹਾਂ। ਭਰਾ ਨੂੰ ਬਹੁਤ ਪਸੰਦ ਆਉਂਦਾ ਹੈ", ਮੱਲੀ ਨੇ ਉਹ ਛੰਨਾ ਲਛਮੀ ਦੇ ਹੱਥ ਫੜਾ ਦਿੱਤਾ। ਲਛਮੀ ਦੀਆਂ ਅੱਖਾਂ ਵਿਚ ਸਨੇਹ ਤੇ ਕ੍ਰਿਤਗਤਾ ਇਕ ਵਾਰ ਚਮਕੀਆਂ। ਇਕ ਚਮਚ ਭਰ ਕੇ ਉਹਨੇ ਮੱਲੀ ਦੇ ਮੂੰਹ ਕੋਲ ਕੀਤਾ।

"ਤੇਰੇ ਲਈ ਲਿਆਈ ਹਾਂ," ਮੱਲੀ ਨੇ ਕਿਹਾ।

"ਖਾ ਨਾ," ਲਛਮੀ ਨੇ ਕਿਹਾ।

ਦੋਵਾਂ ਨੇ ਥੋੜ੍ਹੀ ਥੋੜ੍ਹੀ ਖਾਧੀ ਤੇ ਦੋਵੇਂ ਹੀ ਰਾਜੂ ਦੇ ਬਾਰੇ ਸੋਚ ਰਹੀਆਂ ਸਨ।

"ਦੋਵਾਂ ਦੀ ਕਿੰਨੀ ਚੰਗੀ ਜੋੜੀ ਹੈ, ਰਾਜੂ ਵੀਰੇ ਦੀ ਤੇ ਲਛਮੀ ਭੈਣ ਦੀ", ਮੱਲੀ ਸੋਚ ਰਹੀ ਸੀ।

ਮੱਲੀ ਨੂੰ ਚੰਗਾ ਪਤੀ ਮਿਲਣਾ ਚਾਹੀਦਾ ਹੈ। ਜੇ ਉਹ ਸਹੁਰੇ ਚਲੀ ਗਈ ਤਾਂ ਮੇਰੇ ਦਿਨ ਕਿਦਾਂ ਬੀਤਣਗੇ ਤੇ ਉਸ ਦਾ ਮਨ ਕਿਵੇਂ ਲੱਗੇਗਾ ?" ਲਛਮੀ ਨੇ ਸੋਚਿਆ ਬਿਨਾਂ ਕੁਝ ਜਾਣਿਆਂ ਹੀ ਉਹ ਜਾਣ ਗਈ ਕਿ ਰਾਜੂ ਮੱਲੀ ਤੇ ਕਿੰਨਾ ਨਿਰਭਰ ਰਹਿੰਦਾ ਸੀ। ਜਦੋਂ ਕਦੇ ਉਹ ਨਹਾਉਣ ਜਾਂਦਾ ਤਾਂ ਤੌਲੀਆ ਅਕਸਰ ਭੁੱਲ ਜਾਂਦਾ। ਬਿਨ੍ਹਾਂ ਉਹਦੇ ਮੰਗਿਆਂ ਹੀ ਮੱਲੀ ਉਹਨੂੰ ਤੌਲੀਆ ਜਾ ਕੇ ਦਿੰਦੀ। ਰਾਜੂ ਖਾਂਦਿਆਂ ਵੀ

ਕੁਝ ਹੋਰ ਸੋਚਦਾ ਰਹਿੰਦਾ, . ਜੇ ਕਿਸੇ ਨੇ ਨਾ ਦੱਸਿਆ ਤਾਂ ਖਾਣਾ ਖਤਮ ਕਰਨ ਤੋਂ ਪਹਿਲਾਂ ਹੀ ਥਾਲੀ ਵਿਚ ਹੱਥ ਧੋ ਲੈਂਦਾ ਸੀ। ਜੇ ਮੱਲੀ ਕੋਲ ਖੜ੍ਹੀ ਰਹਿੰਦੀ ਤਾਂ ਢਿੱਡ ਭਰ ਕੇ ਖਾਂਦਾ। ਖੇਤਾਂ ਵਿਚ ਜਾਣ ਤੋਂ ਪਹਿਲਾਂ ਮੱਲੀ ਉਹਦੀ ਚੱਪਲ ਉਹਦੇ ਸਾਹਮਣੇ ਰੱਖਦੀ। ਕਿਉਂਕਿ ਉਹਨੂੰ ਯਾਦ ਨਹੀਂ ਰਹਿੰਦਾ ਸੀ ਕਿ ਉਹਨੇ ਰਾਤੀਂ ਚੱਪਲਾਂ ਕਿਥੇ ਲਾਹੀਆਂ ਸੀ। ਜੇਕਰ ਕਦੇ ਮੱਲੀ ਘਰ ਵਿਚ ਨਾ ਹੁੰਦੀ ਤਾਂ ਉਹ ਤੇ ਨੌਕਰ ਚੱਪਲਾਂ ਲਈ ਸਾਰਾ ਘਰ ਛਾਣ ਮਾਰਦੇ। ਸਾਹਮਣੇ ਪਈ ਚੱਪਲ ਦੀ ਜੋੜੀ ਵੀ ਰਾਜੂ ਨੂੰ ਵਿਖਾਈ ਨਾ ਦਿੰਦੀ। ਜਦੋਂ ਕਦੇ ਮੱਲੀ ਲਛਮੀ ਨਾਲ ਨਾ ਮਿਲਦੀ ਤਾਂ ਇਹ ਸਭ ਗੱਲਾਂ ਉਸ ਨੂੰ ਦੱਸਦੀ।

"ਵੀਰਾ ਹੁਣ ਖੇਤ ਜਾਏਗਾ, ਜੇ ਪੱਗੜੀ ਨਾ ਵਿਖਾਈ ਦਿਤੀ ਤਾਂ ਸਾਰਾ ਘਰ ਸਿਰ ਤੇ ਚੁੱਕ ਲਵੇਗਾ।" ਇਹ ਕਹਿ ਕੇ ਮੱਲੀ ਤੁਰ ਗਈ। ਰਾਜੂ ਦੀਆਂ ਆਦਤਾਂ ਬਾਰੇ ਸੋਚਦੀ ਸੋਚਦੀ ਲਛਮੀ ਆਪਣੇ ਕਮਰੇ ਵਿਚ ਆ ਗਈ। ਖਿੜਕੀ ਵਿਚ ਉਹ ਟੋਕਰੀ ਪਈ ਸੀ, ਜਿਹਦੇ ਵਿਚ ਨਵੇਂ ਧਾਨ ਬੀਜੇ ਸਨ। ਬੀਜ ਫੁਟ ਰਹੇ ਸਨ। ਉਹਨਾਂ ਨੂੰ ਆਪਣੇ ਹੋਠਾਂ ਨਾਲ ਲਛਮੀ ਨੇ ਛੂਹਣਾ ਚਾਹਿਆ। ਪਰ ਡਰ ਤੇ ਸੰਕੋਚ ਨੇ ਉਹਨੂੰ ਏਦਾਂ ਨਾ ਕਰਨ ਦਿੱਤਾ। ਸੁਰਾਹੀ ਵਿਚੋਂ ਪਾਣੀ ਲੈ ਕੇ ਉਹਨੇ ਉਨ੍ਹਾਂ ਤੇ ਛਿੜਕਿਆ। ਫਿਰ ਛੱਜੇ ਤੇ ਜਾ ਕੇ ਬੈਠ ਗਈ।

ਤਲਾਅ ਦੇ ਕਿਨਾਰੇ ਵੱਖੋ ਵੱਖਰੇ ਝੰਡੇ ਲੱਗੇ ਹੋਏ ਸਨ। ਅੰਬ ਦੇ ਪੱਤਿਆਂ ਦੀਆਂ ਲੜੀਆਂ ਬੰਨ੍ਹੀਆਂ ਗਈਆਂ ਸਨ, ਪੱਤਿਆਂ ਦੀਆਂ ਲੜੀਆਂ, ਕਾਗਜ਼ਾਂ ਦੀਆਂ ਲੜੀਆਂ। ਮੰਦਰ ਦੇ ਪਿਛਲੇ ਭਾਗ ਵਿਚ ਝੂਲਾ ਲਾ ਦਿੱਤਾ ਗਿਆ ਸੀ। ਖਿਡੌਣਿਆਂ ਦੀਆਂ ਦੁਕਾਨਾਂ ਵੀ ਸ਼ਹਿਰੋਂ ਆ ਗਈਆਂ ਸਨ। ਪਿੰਡ ਵਾਲੇ ਇਸ ਮੇਲੇ 'ਚੋਂ ਸਾਲ ਭਰ ਲਈ ਬਰਤਣ ਖਰੀਦ ਲਿਆ ਕਰਦੇ ਸਨ। ਦੱਖਣ ਵਲੋਂ ਪਿੱਤਲ ਦੇ ਬਰਤਣਾਂ ਦੇ ਤੇ ਰੇਸ਼ਮੀ ਕੱਪੜਿਆਂ ਦੇ ਦੁਕਾਨਦਾਰ ਆਉਂਦੇ ਸਨ। ਤਖਤਿਆਂ ਤੇ ਮਿਠਾਈ ਦੀਆਂ ਦੁਕਾਨਾਂ ਲੱਗ ਗਈਆਂ ਸਨ। ਵੱਖੋ ਵੱਖਰੀਆਂ ਮਿਠਾਈਆਂ ਤੇ ਪੀਣ ਦੀਆਂ ਚੀਜ਼ਾਂ। ਆਲੇ ਦੁਆਲੇ ਦੇ ਪਿੰਡਾਂ ਦੇ ਸਾਰੇ ਲੋਕ ਉਥੇ ਜਮ੍ਹਾਂ ਸਨ। ਰਾਮੀ ਛੋਟੇ ਮੁੰਡੇ ਦਾ ਹੱਥ ਫੜ ਕੇ ਦੁਕਾਨਾਂ ਦੇ ਚੱਕਰ ਕੱਢ ਰਹੀ ਸੀ ਤੇ ਗੁੱਸੇ ਵਿਚ ਰੰਗਾ ਤੇ ਲਿੰਗਰਾਜੂ ਉਹਦਾ ਪਿੱਛਾ ਕਰ ਰਹੇ ਸਨ। ਧਰਮਰਾਜੂ ਵੀ ਤੇਲੀ ਦੇ ਬਲਦ ਵਾਂਗ ਮੰਗੀ ਦੇ ਪਿੱਛੇ ਪਿੱਛੇ ਘੁੰਮ ਰਿਹਾ ਸੀ। ਮੇਲੇ ਵਿਚ ਜੇ ਇਸਤਰੀ ਮਰਦ ਇਕ ਸਾਥ ਮਿਲਣ ਜੁਲਣ ਵੀ ਤਾਂ ਵੀ ਕੋਈ ਖ਼ਤਰਾ ਨਹੀਂ ਸੀ। ਮੇਲੇ ਪੁਰਾਣੇ ਰੀਤੀ ਰਿਵਾਜ਼ਾਂ ਦੀਆਂ ਜ਼ੰਜੀਰਾਂ ਤੋੜ ਦਿੰਦੇ ਸਨ। ਉਸ ਦਿਨ ਤਲਾਅ ਦੇ ਕਿਨਾਰੇ ਰੰਗਾ ਲਈ ਤਾਂ ਬਹਾਰ ਹੀ ਆ ਗਈ ਸੀ।

ਰਾਮੀ ਮੁੰਡੇ ਨੂੰ ਛੋਲੇ ਖਰੀਦ ਕੇ ਦੇ ਰਹੀ ਸੀ। ਰਾਮੀ ਝੁਕ ਕੇ ਕੁਝ ਲੈ ਰਹੀ ਸੀ ਕਿ ਪਿੱਛੋਂ ਕਿਸੇ ਨੇ ਉਹਦਾ ਲਹਿੰਗਾ ਦਬਾਇਆ। ਲਹਿੰਗੇ ਵਿਚੋਂ ਚਿੰਗਾਰੀ ਜਿਹੀ ਉੱਠੀ।

"ਕੀ ਕਰ ਰਿਹਾ ਏਂ —" ਸਾਹਮਣੇ ਸੌਦੇ ਦੀ ਦੁਕਾਨ ਵਾਲਾ ਕੁਝ ਕਹਿਣ ਹੀ ਵਾਲਾ ਸੀ ਕਿ ਰੰਗਾ ਨੇ ਉਹਨੂੰ ਘੂਰ ਕੇ ਵੇਖਿਆ। ਨਾਲ ਦੀ ਦੁਕਾਨ ਵਾਲੇ ਨੇ ਕੰਨ

ਵਿਚ ਕੁਝ ਕਿਹਾ । ਸੋਢੇ ਦੀ ਦੁਕਾਨ ਵਾਲਾ ਰੰਗਾ ਦੇ ਦਬਦਬੇ ਦੇ ਬਾਰੇ ਵਿਚ ਨਹੀਂ ਜਾਣਦਾ ਸੀ। ਸਭ ਕੁਝ ਛਿਣ ਭਰ ਵਿਚ ਹੋ ਗਿਆ । ਸ਼ਾਇਦ ਕੁਝ ਪਟਰੋਲ ਪਾਇਆ ਗਿਆ ਸੀ । ਲਹਿੰਗਾ ਜਲਣ ਲੱਗਾ । ਗੰਗਪਾ ਇਕ ਦਮ ਆ ਕੇ ਉਸ ਤੇ ਡਿੱਗ ਪਿਆ। ਲਹਿੰਗੇ ਨੂੰ ਲੱਗੀ ਅੱਗ ਉਹਨੇ ਆਪਣੇ ਹੱਥਾਂ ਤੇ ਸਰੀਰ ਨਾਲ ਬੁਝਾ ਦਿੱਤੀ । ਲਹਿੰਗਾ ਕੁਝ ਸੜ ਗਿਆ ਸੀ । ਰਾਮੀ ਦੇ ਪੈਰਾਂ ਤੇ ਛਾਲੇ ਪੈ ਗਏ ਸਨ । ਗੰਗਪਾ ਦੇ ਹੱਥ ਤੇ ਛਾਤੀ ਵੀ ਕਿਤੋਂ ਕਿਤੋਂ ਸੜ ਗਈ ਸੀ । ਖੱਬੀ ਗਲ੍ਹ ਤੇ ਛਾਲੇ ਉੱਠ ਪਏ ਸਨ । ਪਦਾਲੂ ਹੱਥ ਵਿਚ ਡਾਂਗ ਲੈ ਕੇ ਦਿਓ ਦੀ ਤਰ੍ਹਾਂ ਉਸ ਪਾਸੇ ਆਇਆ ।

"ਇਹ ਕਿਹਦੀ ਕਰਤੂਤ ਹੈ ?" ਕਿਹਨੇ ਕੀਤਾ ਹੈ ਇਹ ? ਉਹਨੇ ਚਾਰੇ ਪਾਸੇ ਵੇਖਦਿਆਂ ਪੁੱਛਿਆ । ਉਹਦੀ ਨਜ਼ਰ ਰੰਗਾ ਤੇ ਪਈ, ਪਰ ਉਹਨੇ ਆਪਣੀਆਂ ਅੱਖਾਂ ਨਾ ਝੁਕਾਈਆਂ । ਕਿਸੇ ਨੇ ਦੱਸਿਆ ਈ ਨਾ ਕਿ ਕਿਹਨੇ ਇਹ ਕਾਰਾ ਕੀਤਾ ਸੀ। ਰੰਗਾ ਵਲ ਝਾਕਦਿਆਂ ਉਹਨੇ ਕਿਹਾ, ਮੈਂ ਪਤਾ ਲਾਏ ਬਿਨ੍ਹਾਂ ਨਹੀਂ ਰਹਾਂਗਾ ਕਿ ਇਹ ਕਿਹਦੀ ਕਰਤੂਤ ਹੈ । ਜੇ ਉਹਦੀ ਬੋਟੀ ਬੋਟੀ ਕਰ ਕੇ ਕਾਵਾਂ ਨੂੰ ਨਾ ਪਾ ਦਿੱਤੀ ਤਾਂ ਮੇਰਾ ਨਾਮ ਪਦਾਲੂ ਨਹੀਂ", ਕਹਿ ਕੇ ਉਹ ਗੁੱਸੇ ਵਿਚ ਉਥੋਂ ਚਲਾ ਗਿਆ ।

"ਇਸ ਚਮਾਰ ਸਾਲੇ ਨੂੰ ਕਿੰਨਾ ਘੁਮੰਡ ਹੈ ?" ਰੰਗਾ ਨੇ ਪਦਾਲੂ ਦੇ ਜਾਣ ਤੋਂ ਬਾਦ ਕਿਹਾ ।

ਮੰਦਰ ਵਿਚ ਪੂਜਾ ਚਲ ਰਹੀ ਸੀ । ਦੋਵੇਂ ਵੱਡਿਆਂ ਕਿਸਾਨਾਂ ਨੇ ਮਾਤਾ ਨੂੰ ਇਕ ਇਕ ਬੱਕਰਾ ਚੜ੍ਹਾਇਆ ਸੀ । ਜਦੋਂ ਉਨ੍ਹਾਂ ਤੇ ਹਲਦੀ ਤੇ ਟਿੱਕਾ ਲਾਇਆ ਜਾ ਰਿਹਾ ਸੀ, ਤਾਂ ਲਛਮੀ ਨੂੰ ਬੇਚੈਨੀ ਹੋਈ, ਮਨ ਕੱਚਾ ਹੋਇਆ ਪਰ ਮੱਲੀ ਉਹ ਸਭ ਕੁਝ ਬੜੇ ਧਿਆਨ ਨਾਲ ਵੇਖ ਰਹੀ ਸੀ । ਰਾਜੂ ਮਾਤਾ ਦਾ ਨਾ ਜ਼ਿਆਦਾ ਭਗਤ ਸੀ ਤੇ ਨਾ ਹੀ ਉਸ ਤੋਂ ਉਦਾਸੀਨ ਹੀ ਤੇ ਤਿਉਹਾਰਾਂ ਦੀ ਤਰ੍ਹਾਂ ਇਹ ਵੀ ਇਕ ਤਿਉਹਾਰ ਸੀ । ਬਲੀ ਉਹਦੇ ਲਈ ਏਨੀ ਭਿਅੰਕਰ ਵੀ ਨਹੀਂ ਸੀ । ਰੋਜ਼ਾਨਾ ਉਹਦੇ ਘਰ ਵਿਚ ਬੱਕਰਾ ਜਾਂ ਮੁਰਗੀ ਖਾਣ ਲਈ ਮਾਰੀ ਜਾਂਦੀ ਸੀ । ਇਹ ਬਲੀ ਵੀ ਇਸੇ ਤਰ੍ਹਾਂ ਦੀ ਸੀ ਤੇ ਇਹਦਾ ਉਹ ਆਦੀ ਸੀ । ਇਹ ਅਣਆਵੱਸ਼ਕ ਵੀ ਨਹੀਂ ਸੀ ।

ਬੱਕਰਿਆਂ ਦਾ ਖ਼ੂਨ ਹਾਂਡੀ ਵਿਚ ਪਾ ਕੇ ਪੁਜਾਰੀ ਨੇ ਮਾਤਾ ਦੀ ਮੂਰਤੀ ਦੇ ਸਾਹਮਣੇ ਰੱਖਿਆ । ਹੱਥ ਜੋੜ ਕੇ ਉਹ ਅੰਤਰ ਧਿਆਨ ਹੋ ਕੇ ਅਰਦਾਸ ਕਰ ਰਿਹਾ ਸੀ । ਸੁਬੱਈਆ ਤੇ ਰਾਮਈਆ ਆਪਸ ਵਿਚ ਕੁਝ ਗੱਲਾਂ ਕਰ ਰਹੇ ਸਨ । ਧਰਮਰਾਜੂ ਮੇਲੇ ਵਿਚ ਇਸ ਤਰ੍ਹਾਂ ਫਿਰ ਰਿਹਾ ਸੀ ਜਿਵੇਂ ਸਿਰ ਤੇ ਬੜਾ ਬੋਝ ਚੁੱਕੀ ਫਿਰਦਾ ਹੋਵੇ । ਰਾਮੀ ਦੇ ਲਹਿੰਗੇ ਦੇ ਸੜਨ ਤੇ ਪਦਾਲੂ ਦਾ ਸਭ ਦੇ ਸਾਹਮਣੇ ਧਮਕੀ ਦੇਣ ਬਾਦ, ਉਹਦੇ ਸਾਹਮਣੇ ਕੰਮ ਹੀ ਕੰਮ ਸੀ । ਮੰਦਰ ਦੇ ਪਿਛਵਾੜੇ ਵਿਚ ਜਿਥੇ ਝੂਲਾ ਲੱਗਿਆ ਹੋਇਆ ਸੀ ਉਹਨੇ ਵੇਕੰਨਾ ਤੇ ਰੰਗਾ ਨਾਲ ਕੁਝ ਸਲਾਹ ਮਸ਼ਵਰਾ ਕੀਤਾ ।

ਉਹ ਚਮਾਰ ਕਿਤੋਂ ਦਾ, ਸਭ ਦੇ ਸਾਹਮਣੇ ਕਹਿੰਦਾ ਗਿਆ ਕਿ ਰਾਤ ਹੋਣ ਤੋਂ ਪਹਿਲਾਂ ਰੰਗਾ ਦੀਆਂ ਹੱਡੀਆਂ ਤੋੜ ਦੇਵਾਂਗਾ । ਭਾਈ ਵੇਕੰਨਾ ਕੀ ਬੁਰੇ ਦਿਨ ਆਏ ਹਨ ? ਜੇਕਰ ਅਸੀਂ ਰਾਤ ਹੋਣ ਤੋਂ ਪਹਿਲਾਂ ਉਹਦੀ ਮੁਰੰਮਤ ਨਾ ਕੀਤੀ ਤਾਂ ਅਸੀਂ ਕੀ ਹਾਂ ਤੇ ਕੀ ਹੈ ਸਾਡੀ ਹਸਤੀ ?"

ਇਸ ਸਾਜ਼ਿਸ਼ ਬਾਰੇ ਨਾ ਦੋਵੇਂ ਵੱਡੇ ਕਿਸਾਨ ਜਾਣਦੇ ਸਨ, ਨਾ ਰਾਜੂ ਤੇ ਨਾ ਔਰਤਾਂ ਹੀ। ਰਾਜੂ ਦੇ ਭਰਾ ਪੁਨਈਆ ਨੇ ਉਨ੍ਹਾਂ ਨੂੰ ਗੱਲਾਂ ਕਰਦਿਆਂ ਦੇਖਿਆ ਤਾਂ ਸੀ ਪਰ ਉਹਨੇ ਵੀ ਕਿਆਸ ਨਾ ਕੀਤਾ ਕਿ ਕੋਈ ਵੱਡੀ ਸਾਜ਼ਿਸ਼ ਤਹਿ ਹੋ ਰਹੀ ਸੀ।

ਪਿੰਡ ਦੇ ਲੋਕ ਕਤਾਰਾਂ ਵਿਚ ਮੰਦਰ ਦੇ ਸਾਹਮਣੇ ਖੜੇ ਸਨ। ਹਰ ਕੋਈ ਉਹ ਟੋਕਰਾ ਹੱਥ ਵਿਚ ਲਈ ਖੜਾ ਸੀ ਜਿਸ ਵਿਚ ਨਵੇਂ ਧਾਨ ਬੀਜੇ ਹੋਏ ਸਨ। ਸਭ ਤੋਂ ਅੱਗੇ ਲੱਛਮੀ ਤੇ ਰਾਜੂ ਖੜੇ ਸਨ। ਉਹ ਇਕ ਇਕ ਕਰ ਕੇ ਉਹ ਟੋਕਰੇ ਮੰਦਰ ਵਿਚ ਸੁੱਟ ਰਹੇ ਸਨ। ਮੰਡਪ ਦੇ ਉੱਪਰ ਖੜੇ ਲੋਕ ਉਨ੍ਹਾਂ ਨੂੰ ਰੋਕ ਰਹੇ ਸਨ। ਉਨ੍ਹਾਂ ਬੀਜਾਂ ਨੂੰ ਉਹ ਛੱਤਾਂ ਤੇ ਵਿਛਾ ਰਹੇ ਸਨ। ਮੰਦਰ ਦੀ ਛੱਤ ਤੇ ਵੱਡੇ ਵੱਡੇ ਪਰਿਵਾਰਾਂ ਲਈ ਪੀੜ੍ਹੀ ਦਰ ਪੀੜ੍ਹੀ ਨਿਸਚਿਤ ਸਥਾਨ ਸਨ। ਉਨ੍ਹਾਂ ਦੇ ਟੋਕਰੇ ਉਥੇ ਹੀ ਰੱਖੇ ਜਾ ਰਹੇ ਸਨ। ਮਲੱਮਾ ਕਿਉਂਕਿ ਚਮਾਰ ਜਾਤੀ ਦੀ ਸੀ ਇਸ ਲਈ ਚਮਾਰਾਂ ਦੀ ਪਰੰਪਰਾ ਅਨੁਸਾਰ ਕੁਝ ਵਿਸ਼ੇਸ਼ ਅਧਿਕਾਰ ਪ੍ਰਾਪਤ ਸਨ। ਜਦੋਂ ਪਦਾਲੂ ਇਕ ਪਾਸਿਉਂ ਛੱਤ ਤੇ ਚੜ੍ਹਿਆ ਤਾਂ ਦੂਜੇ ਪਾਸੇ ਰੰਗਾ ਚੜ੍ਹਿਆ।

"ਓਏ — ਓ ਓ ਓਏ।" ਰਾਮਈਆ ਚਿੱਲਾਇਆ।

"ਕੋਈ ਗੱਲ ਨਹੀਂ, ਪਦਾਲੂ ਚਮਾਰ ਉੱਪਰ ਹੈ ਨਾ। ਫਿਰ ਵੀ ਵਕਤ ਦੇ ਨਾਲ ਨਾਲ ਇਹ ਰੂੜ੍ਹੀਆਂ ਬਦਲਣੀਆਂ ਚਾਹੀਦੀਆਂ ਹੈਨ ਨਾ।" ਧਰਮਰਾਜੂ ਨੇ ਕਿਹਾ। ਪੁਜਾਰੀ ਨੇ ਵੀ ਕੋਈ ਕਿੰਤੂ ਨਾ ਕੀਤਾ। ਭਾਵੇਂ ਉਹਨੂੰ ਕੁਝ ਰੂੜ੍ਹੀਆਂ ਤੇ ਦ੍ਰਿੜ੍ਹ ਵਿਸ਼ਵਾਸ ਸੀ ਪਰ ਉਹਦੀ ਨਜ਼ਰ ਵਿਚ ਵੀ ਕਈ ਰੂੜ੍ਹੀਆਂ ਨਿਰਾਰਥਕ ਸਨ। ਮਲੱਮਾ ਭਲੇ ਹੀ ਚਮਾਰ ਜਾਤੀ ਦੀ ਹੋਵੇ ਪਰ ਉਹ ਸਾਰਿਆਂ ਲਈ ਪੂਜਣ ਯੋਗ ਸੀ। ਉਹਦੀ ਦ੍ਰਿਸ਼ਟੀ ਵਿਚ ਚਮਾਰਾਂ ਨੂੰ ਇਸ ਸੰਬੰਧ ਵਿਚ ਵਿਸ਼ੇਸ਼ ਅਧਿਕਾਰ ਦੇਣਾ ਮਾਤਾ ਦੀ ਅਰਾਧਨਾ ਦੀ ਸੀਮਾ ਨਿਰਧਾਰਿਤ ਕਰਨਾ ਸੀ। ਉਹ ਖ਼ੁਦ ਤਾਂ ਉਨ੍ਹਾਂ ਰੂੜ੍ਹੀਆਂ ਨੂੰ ਤੋੜ ਨਹੀਂ ਸਕਦਾ ਸੀ, ਜੇ ਹੋਰ ਕੋਈ ਤੋੜਦਾ ਤਾਂ ਉਸ ਨੂੰ ਕੋਈ ਕਿੰਤੂ ਵੀ ਨਹੀਂ ਸੀ। ਕਿਉਂਕਿ ਇਹ ਰੂੜ੍ਹੀਆਂ ਇੰਨੀਆਂ ਵਿਸ਼ੇਸ਼ ਨਹੀਂ ਸਨ, ਇਸ ਲਈ ਪੁਜਾਰੀ ਉਨ੍ਹਾਂ ਦੇ ਪਰਿਵਰਤਨ ਦਾ ਸਮਰਥਕ ਸੀ।

"ਮੁਨਸ਼ੀ ਜੀ ਨੇ ਠੀਕ ਹੀ ਕਿਹਾ ਹੈ। ਰੰਗਾ ਬਾਬੂ ਜੋਸ਼ ਨਾਲ ਕੰਮ ਕਰ ਰਹੇ ਹਨ। ਮੁੰਡਿਆਂ ਦਾ ਮਾਤਾ ਦੀ ਸੇਵਾ ਵਿਚ ਜੇ ਦਿਲ ਲੱਗਦਾ ਹੈ, ਤਾਂ ਉਨ੍ਹਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ। ਜੇ ਉਹ ਰੂੜ੍ਹੀਆਂ ਬਦਲ ਵੀ ਦਿੱਤੀਆਂ ਜਾਣ ਤਾਂ ਕੀ ਜਾਂਦਾ ਹੈ ਬਾਬੂ?" ਪੁਜਾਰੀ ਨੇ ਕਿਹਾ।

ਰਾਜੂ ਦੁਆਰਾ ਸੁੱਟੇ ਗਏ ਟੋਕਰੇ ਨੂੰ ਪਦਾਲੂ ਨੇ ਫੜ ਲਿਆ ਤੇ ਲਛਮੀ ਦੇ ਟੋਕਰੇ ਨੂੰ ਰੰਗਾ ਨੇ। ਦੋਵੇਂ ਟੋਕਰੇ ਲੈ ਕੇ ਮੰਡਪ ਦੇ ਪਿਛਲੇ ਪਾਸੇ ਚਲੇ ਗਏ। ਇਸ ਲਈ ਉਨ੍ਹਾਂ ਦੋਵਾਂ ਟੋਕਰਿਆਂ ਨੂੰ ਰੱਖਦੇ ਸਮੇਂ ਕੀ ਹੋਇਆ, ਹੇਠਾਂ ਵਾਲਿਆਂ ਨੂੰ ਕਿਤੇ ਪਤਾ ਸੀ। ਪਰ ਇਕ ਟੋਕਰਾ ਹੇਠਾਂ ਡਿੱਗਿਆ ਤੇ ਉਸ ਦੇ ਬੀਜ ਵੀ ਟੁੱਟ ਭੱਜ ਗਏ ਸਨ। ਇਹ ਵੇਖਣ ਵਾਲਿਆਂ ਲਈ ਅਸ਼ੁਭ ਸੀ, ਅਪਸ਼ਗਨ ਸੀ। ਉਨ੍ਹਾਂ ਨੇ ਘਬਰਾ ਕੇ ਉੱਪਰ ਦੇਖਿਆ ਕਿ ਪਦਾਲੂ ਤੇ ਰੰਗਾ ਆਪਸ ਵਿਚ ਖ਼ੂਬ ਘਸੁੰਨ ਮੁੱਕੀ ਹੋ ਰਹੇ ਹਨ।

ਰਾਮਈਆ ਨੇ ਦੇਖਿਆ ਕਿ ਪਦਾਲੂ ਰੰਗਾ ਦੇ ਜਬਾੜੇ ਤੋੜ ਰਿਹਾ ਸੀ, ਜ਼ੋਰ ਨਾਲ ਮਾਰ ਰਿਹਾ ਸੀ।

''ਉਏ ਤੂੰ ਸਾਡੇ ਜਜਮਾਨ ਦਾ ਟੋਕਰਾ ਹੇਠਾਂ ਸੁੱਟਦਾ ਹੈ'', ਪਦਾਲੂ ਚਿੱਲਾਇਆ।

''ਤੂੰ ਸਾਡੀ ਥਾਂ ਤੇ ਉਨ੍ਹਾਂ ਦੇ ਟੋਕਰੇ ਕਿਉਂ ਰੱਖੇ ?'' ਰੰਗਾ ਪਦਾਲੂ ਨੂੰ ਘਸੁੰਨ ਤੇ ਘਸੁੰਨ ਮਾਰ ਰਿਹਾ ਸੀ। ਵੇਕੰਨਾ ਤੇ ਪੁਨਈਆ ਦੋਵੇਂ ਦੋਵਾਂ ਪਾਸਿਉਂ ਤੋਂ ਮੰਡਪ ਦੇ ਉੱਪਰ ਚੜ੍ਹੇ। ਪੁਨਈਆ ਨੇ ਜਦੋਂ ਦੋਵਾਂ ਨੂੰ ਵੱਖ ਕਰਨ ਦੀ ਕੋਸ਼ਿਸ਼ ਕੀਤੀ ਤਾਂ ਰੰਗਾ ਦੀ ਚਪੇੜ ਉਹਦੇ ਮੂੰਹ ਤੇ ਲੱਗੀ। ਉਹ ਨਿਸ਼ਾਨਾ ਉਕ ਗਿਆ ਸੀ। ਪੁਨਈਆ ਨੂੰ ਗੁੱਸਾ ਆ ਗਿਆ, ਉਹ ਰੰਗਾ ਨਾਲ ਗੁੱਥਮ-ਗੁੱਥਾ ਹੋ ਗਿਆ। ਵੇਕੰਨਾ ਨੇ ਡਾਂਗ ਪਦਾਲੂ ਦੇ ਸਿਰ ਤੇ ਮਾਰਨ ਦੀ ਕੋਸ਼ਿਸ਼ ਕੀਤੀ। ਜਦੋਂ ਪਦਾਲੂ ਨੇ ਡਾਂਗ ਫੜ ਕੇ ਖਿੱਚਣ ਦੀ ਕੋਸ਼ਿਸ਼ ਕੀਤੀ ਤਾਂ ਵੇਕੰਨਾ ਹੇਠਾਂ ਡਿੱਗ ਪਿਆ। ਜੇ ਵੇਲੇ ਸਿਰ ਰਾਜੂ ਤੇ ਉਹਦੇ ਸਾਥੀ ਨਾ ਫੜਦੇ ਤਾਂ ਉਹਦੀਆਂ ਹੱਡੀਆਂ ਚੂਰ ਚੂਰ ਹੋ ਜਾਂਦੀਆਂ। ਪਰ ਹੋਰਾਂ ਦੇ ਬਹੁਤ ਮਨ੍ਹਾ ਕਰਨ ਤੇ ਵੀ ਵੇਕੰਨਾ ਫਿਰ ਮੰਡਪ ਤੇ ਚੜ੍ਹਿਆ। ਰਾਜੂ ਵੀ ਇਕ ਖੰਬੇ ਤੋਂ ਉੱਪਰ ਨੂੰ ਚੜ੍ਹਿਆ। ਇਹ ਵੇਖ ਕੇ ਲਛਮੀ ਦਾ ਦਿਲ ਬੈਠ ਜਿਹਾ ਗਿਆ।

''ਉਏ ਨੌਕਰ ਸਾਲੇ ਨੂੰ ਇੰਨਾ ਘੁਮੰਡ ?'' ਰਾਮਈਆ ਨੇ ਕਿਹਾ।

''ਰੰਗਾ ਵਰਗੇ ਬੁਟਰ ਨੂੰ ਕਿਹਨੇ ਪਹਿਲਾਂ ਉੱਪਰ ਚੜ੍ਹਨ ਲਈ ਕਿਹਾ ?'' ਸੁਬੱਈਆ ਨੇ ਕਿਹਾ। ਉਹਦੇ ਪਵਿੱਤਰ ਟੋਕਰਿਆਂ ਨੂੰ ਕਿਉਂਕਿ ਰੰਗਾ ਨੇ ਹੇਠਾਂ ਸੁੱਟ ਦਿੱਤਾ ਸੀ ਇਸ ਲਈ ਸੁਬੱਈਆ ਕਦੇ ਵੀ ਉਹਨੂੰ ਮਾਫ਼ ਨਹੀਂ ਕਰ ਸਕਦਾ ਸੀ। ਧਰਮ ਰਾਜੂ ਵੀ ਇਸ ਤਰ੍ਹਾਂ ਇੱਧਰ ਉੱਧਰ ਘੁੰਮ ਰਿਹਾ ਸੀ ਜਿਵੇਂ ਉਹ ਰਾਜ਼ੀਨਾਮਾ ਕਰਾਉਣ ਦੀ ਕੋਸ਼ਿਸ਼ ਵਿਚ ਹੋਵੇ। ਰਾਜੂ ਵੀ ਲੜਦੇ ਹੋਇਆਂ ਲੋਕਾਂ ਨੂੰ ਅਲੱਗ ਨਾ ਕਰ ਸਕਿਆ ਤੇ ਹੇਠਾਂ ਤੀਹ ਚਾਲ੍ਹੀ ਮਜਦੂਰ ਡਾਂਗਾਂ ਲਈ ਭੀੜ ਨੂੰ ਚੀਰ ਕੇ ਇਸ ਪਾਸੇ ਤੁਰੇ ਆ ਰਹੇ ਸਨ। ਜਿਹੜਾ ਵੀ ਉਨ੍ਹਾ ਨੂੰ ਰੋਕਦਾ ਉਹ ਉਹਨੂੰ ਮਾਰਦੇ। ਜਿਹਨਾਂ ਨੂੰ ਮਾਰ ਪੈਂਦੀ ਉਹ ਉੱਠ ਕੇ ਭੱਜਦੇ। ਉਹ ਝੁੰਡ ਇਸਤਰੀਆਂ ਵਲ ਵਧ ਰਿਹਾ ਸੀ। ਰਾਜੂ ਨੇ ਹੇਠਾਂ ਛਾਲ ਮਾਰੀ ਤਾਂ ਕਿ ਲਛਮੀ ਨੂੰ ਸੁਰੱਖਿਅਤ ਥਾਂ ਤੇ ਲਿਜਾ ਸਕੇ। ਸੁਬੱਈਆ ਤੇ ਰਾਮਈਆ ਗਲਾ ਫਾੜ ਫਾੜ ਕੇ ਚੀਖ ਰਹੇ ਸਨ। ਪਰੰਤੂ ਉਸ ਭੀੜ ਦੇ ਸ਼ੋਰ ਵਿਚ ਉਨ੍ਹਾਂ ਦੀ ਆਵਾਜ ਵੀ ਸੁਣਾਈ ਨਹੀਂ ਦੇ ਰਹੀ ਸੀ। ਧਰਮਰਾਜੂ ਦੀ ਆਵਾਜ਼ ਰਾਮਈਆ ਦਿਆਂ ਕੰਨਾਂ ਵਿਚ ਪਈ।

''ਦੇਖੋ ਓ ਭਰਾਵੋ, ਸੁਬਈਆ ਦੀ ਏਨੀ ਉਮਰ ਹੋ ਗਈ ਪਰ ਕੀ ਉਹਨੂੰ ਅਕਲ ਆਈ ? ਝਗੜਾ ਰੋਕਣ ਦੀ ਕੋਸ਼ਿਸ਼ ਤਾਂ ਕੀਤੀ ਨਹੀਂ, ਉਲਟਾ ਰੰਗਾ ਨੂੰ ਕੁੱਟਣ ਲਈ ਲੋਕਾਂ ਨੂੰ ਭੜਕਾ ਰਹੇ ਹਨ'', ਭੀੜ ਕਰਵਟ ਲੈਂਦੀ ਅੱਗੇ ਵਧ ਰਹੀ ਸੀ। ਭੀੜ ਦੀ ਉਸ ਕਸ਼ਮਕਸ਼ ਵਿਚੋਂ ਜਦੋਂ ਰਾਮਈਆ ਨੇ ਸੁਬੱਈਆ ਵਲ ਦੇਖਿਆ ਤਾਂ ਉਹਨੂੰ ਲੱਗਿਆ ਕਿ ਉਹੀ ਇਹ ਗੱਲਾਂ ਵਧਾ ਚੜ੍ਹਾ ਰਿਹਾ ਹੈ।

ਭੀੜ ਨੇ ਇਸਤਰੀਆਂ ਤੇ ਬੱਚਿਆਂ ਨੂੰ ਆਣ ਘੇਰਿਆ। ਭੀੜ ਵਿਚ ਹਫੜਾ-ਦਫੜੀ ਮਚੀ ਹੋਈ ਸੀ। ਸਾਹ ਲੈਣਾ ਵੀ ਮੁਸ਼ਕਲ ਹੋ ਰਿਹਾ ਸੀ। ਭੀੜ ਨੂੰ ਚੀਰ ਕੇ ਰਾਜੂ ਨੇ ਲਛਮੀ ਕੋਲ ਜਾਣ ਦੀ ਕੋਸ਼ਿਸ਼ ਕੀਤੀ। ਆਪਣੀ ਹਰ ਕੋਸ਼ਿਸ਼ ਦੇ ਬਾਵਜੂਦ

ਉਹ ਲਛਮੀ ਤਕ ਨਾ ਪਹੁੰਚ ਸਕਿਆ। ਭੀੜ ਨੇ ਉਹਨੂੰ ਪਹੁੰਚਣ ਹੀ ਨਾ ਦਿੱਤਾ। ਦੋਵਾਂ ਨੂੰ ਵੱਖ ਵੱਖ ਕਰ ਦਿੱਤਾ। ਜਦੋਂ ਉਹਨਾਂ ਵੇਖਿਆ ਕਿ ਘੱਟੋ ਘੱਟ ਮੱਲੀ ਲਛਮੀ ਦੇ ਕੋਲ ਪਹੁੰਚ ਗਈ ਹੈ, ਤਾਂ ਰਾਜੂ ਨੇ ਸੁਖ ਦਾ ਸਾਹ ਲਿਆ।

ਉਸ ਸਮੇਂ ਤਕ ਉਸ ਪਿੰਡ ਵਿਚ ਪੁਲਸ ਦੀ ਜ਼ਰੂਰਤ ਕਦੇ ਵੀ ਮਹਿਸੂਸ ਨਹੀਂ ਹੋਈ ਸੀ। ਤਾ ਕਿ ਮੇਲੇ ਵਿਚ ਛੋਟੀਆਂ ਮੋਟੀਆਂ ਚੋਰੀਆਂ ਨਾ ਹੋਣ, ਇਹ ਵੇਖਣ ਲਈ ਦੋ ਸਿਪਾਹੀ ਆਏ ਸਨ। ਸ਼ਹਿਰ ਜਾ ਕੇ ਹੋਰ ਪੁਲਸ ਨੂੰ ਲਿਆਉਣ ਦਾ ਸਮਾਂ ਨਹੀਂ ਸੀ।

ਇਕ ਸਿਪਾਹੀ ਜ਼ਰਾ ਅਕਲਮੰਦ ਸੀ। ਬੰਦੂਕ ਲੈ ਕੇ ਉਹ ਮੰਡਪ ਦੀ ਛੱਤ ਤੇ ਗਿਆ। ਉਹਨੇ ਹਵਾ ਵਿਚ ਇਕ ਗੋਲੀ ਚਲਾਈ। ਤੁਰੰਤ ਸ਼ੋਰ ਸ਼ਰਾਬਾ ਥੋੜ੍ਹਾ ਘਟਿਆ। ਉਹਦੇ ਬਾਦ ਉਹਨੇ ਮੰਡਪ ਦੀ ਛੱਤ ਤੇ ਝਗੜਦੇ ਪਦਾਲੂ, ਪੁਨਈਆ, ਰੰਗਾ ਤੇ ਵੇਕੰਨਾ ਨੂੰ ਸੰਬੋਧਿਤ ਕਰਦਿਆਂ ਕਿਹਾ, "ਝਗੜਾ ਬੰਦ ਕਰਦੇ ਹੋ ਜਾਂ ਨਹੀਂ। ਜਾਂ ਗੋਲੀ ਮਾਰਨ ਲਈ ਕਹਿੰਦੇ ਹੋ?" ਪਿੰਡ ਵਾਲੇ ਜਿਹੜੇ ਹੋਰ ਕਿਸੇ ਤੋਂ ਨਹੀਂ ਡਰਦੇ ਸਨ ਗੋਲੀ ਤੋਂ ਜ਼ਰੂਰ ਡਰਦੇ ਸਨ। ਚਾਰੇ ਜਣੇ ਹੇਠਾ ਆ ਗਏ।

"ਤਲਾਅ ਦੇ ਕਿਨਾਰੇ ਕਿਸੇ ਨੂੰ ਵੀ ਨਹੀਂ ਰਹਿਣਾ ਚਾਹੀਦਾ। ਸਾਰੇ ਆਪਣੇ ਆਪਣੇ ਘਰ ਤੁਰ ਜਾਓ", ਸਿਪਾਹੀ ਨੇ ਕਿਹਾ। ਰਾਮਈਆ ਤੇ ਸੁਬੱਈਆ ਨੇ ਇਕ ਦੂਜੇ ਨੂੰ ਘੂਰ ਕੇ ਵੇਖਿਆ। ਉਹ ਕੁਝ ਕਹਿਣ ਹੀ ਲੱਗੇ ਸਨ ਕਿ ਰਾਜੂ ਨੇ ਆਪਣੇ ਬਾਪ ਨੂੰ ਕਿਹਾ, "ਚਲੋ, ਘਰ ਚਲੀਏ", "ਦੋਵੇਂ ਵੱਡੇ ਕਿਸਾਨ ਅਲਗ ਅਲਗ ਦਿਸ਼ਾਵਾਂ ਵਿਚ ਤੁਰ ਪਏ। ਭੀੜ ਵੀ ਘੱਟ ਹੋਣ ਲੱਗੀ। ਤਲਾਅ ਦਾ ਤੱਟ ਇਵੇਂ ਲੱਗਦਾ ਸੀ, ਜਿਵੇਂ ਉਥੇ ਕੋਈ ਤੂਫਾਨ ਆ ਕੇ ਚਲਾ ਗਿਆ ਹੋਵੇ।

ਜਿਥੇ ਕੁਝ ਚਿਰ ਪਹਿਲਾ ਭੀੜ ਸੀ, ਉਥੇ ਨਵ ਧਾਨਾਂ ਦੇ ਖਿੱਲਰੇ ਤੇ ਕੁਚਲੇ ਹੋਏ ਟੋਕਰੇ ਸਨ ਤੇ ਅਸਤ ਵਿਅਸਤ ਦੁਕਾਨਾਂ ਰਹਿ ਗਈਆਂ ਸਨ। ਪੁਜਾਰੀ ਤੋਂ ਉਹ ਕੁਰਕਸ਼ੇਤਰ ਨਾ ਵੇਖਿਆ ਜਾ ਸਕਿਆ। ਉਹ ਮੰਦਰ ਵਿਚ ਗਿਆ। ਉਹਦੀਆ ਅੱਖਾਂ ਹੰਝੂਆਂ ਦੇ ਕਾਰਨ ਅੰਧੀਆਂ ਜਿਹੀਆਂ ਹੋ ਗਈਆਂ ਸਨ। ਮਾਤਾ ਦੀ ਮੂਰਤੀ ਦੇ ਸਾਹਮਣੇ ਉਸ ਨੇ ਮੋਨ ਵੇਦਨਾ ਵਿਅਕਤ ਕੀਤੀ।

ਸ਼ਾਮ ਹੁੰਦਿਆਂ ਹੀ ਇਕ ਸਬ ਇਨਸਪੈਕਟਰ ਤੇ ਪੰਜਾਹ ਸਿਪਾਹੀ ਪਿੰਡ ਵਿਚ ਆਏ। ਇਨਸਪੈਕਟਰ ਰਾਮਈਆ ਦੇ ਘਰ ਗਿਆ। ਇਹ ਝਗੜਾ ਰਾਮਈਆ ਲਈ ਅਪਮਾਨਜਨਕ ਸੀ। ਉਹਦੀ ਏਨੀ ਧਾਂਕ ਸੀ ਪਰ ਉਹ ਵੀ ਝਗੜਾ ਨਹੀਂ ਰੋਕ ਸਕਿਆ ਸੀ। ਆਖਰ ਉਹਨੂੰ ਵੀ ਇਕ ਮਾਮੂਲੀ ਸਿਪਾਹੀ ਦਾ ਹੁਕਮ ਮੰਨਣਾ ਪਿਆ। ਉਹਨੂੰ ਪਿੰਡ, ਪੁਲਸ ਤੇ ਸਾਰਿਆਂ 'ਤੇ ਗੁੱਸਾ ਆ ਰਿਹਾ ਸੀ।

"ਰਾਮਈਆ ਜੀ, ਤੁਸੀਂ ਦੋਵੇਂ ਵੱਡੇ ਕਿਸਾਨ, ਪਿੰਡ ਨੂੰ ਬੜੀ ਚੰਗੀ ਤਰ੍ਹਾ ਦੇਖ ਭਾਲ ਰਹੇ ਸੀ। ਜੇ ਤੁਹਾਡਾ ਦੋਵਾਂ ਵਿਚਾਲੇ ਝਗੜਾ ਹੋਇਆ ਤਾਂ ਨੁਕਸਾਨ ਪਿੰਡ ਦਾ ਹੀ ਹੋਵੇਗਾ। ਜੇ ਕੁਝ ਏਦਾਂ ਦੀ ਗੱਲ ਹੈ ਤਾਂ ਸ਼ਾਂਤੀ ਨਾਲ ਬੈਠ ਕੇ ਫ਼ੈਸਲਾ ਕਰ ਲੈਣਾ ਚੰਗਾ ਹੈ। ਨਹੀਂ ਤਾਂ ਸਾਨੂੰ ਦਖਲ ਦੇਣਾ ਪਏਗਾ ਤੇ ਦੇਖਣਾ ਹੋਵੇਗਾ ਕਿ ਪਿੰਡ ਵਿਚ ਦੰਗੇ ਫ਼ਸਾਦ ਨਾ ਹੋਣ, ਸਬ ਇਨਸਪੈਕਟਰ ਨੇ ਕਿਹਾ।

ਰਾਮਈਆ ਨੂੰ ਇਹ ਗੱਲ ਤਾਂ ਠੀਕ ਲੱਗੀ। ਪਰ ਉਹਦਾ ਕਹਿਣ ਦਾ ਤਰੀਕਾ ਉਹਨੂੰ ਨਾ ਜਚਿਆ। ਇਸ ਪਿੰਡ ਵਿਚ ਉਹਦਾ ਰਾਜ ਸੀ ਤੇ ਸਬ ਇਨਸਪੈਕਟਰ ਦਾ ਇਸ ਤਰ੍ਹਾਂ ਗੱਲ ਕਰਨਾ, ਜਿਵੇਂ ਉਹ ਕਰਤਾ ਧਰਤਾ ਹੋਵੇ, ਚੰਗਾ ਨਾ ਲੱਗਿਆ। ਉਹਨੂੰ ਗੁੱਸਾ ਆ ਰਿਹਾ ਸੀ। ਅਜੇ ਉਹਨੇ ਕੁਝ ਨਹੀਂ ਕਿਹਾ ਸੀ ਕਿ ਇਸ ਦਰਮਿਆਨ ਵੇਕੰਨਾ ਨੇ ਜੋਰ ਨਾਲ ਕਿਹਾ, "ਜੇ ਦਮ ਹੈ ਤਾਂ ਉਸ ਪਦਾਲੂ ਤੇ ਪੁਨਈਆ ਨੂੰ ਹੱਥਕੜੀ ਲਾ ਕੇ ਲੈ ਜਾਉ, ਸਾਨੂੰ ਕਿਉਂ ਧਮਕਾਦੇ ਹੋ ?"

ਇਨਸਪੈਕਟਰ ਮੁਸਕਰਾਇਆ, "ਜੇ ਕਿਸੇ ਨੂੰ ਗ੍ਰਿਫਤਾਰ ਹੀ ਕਰਨਾ ਹੈ ਤਾਂ ਉਨ੍ਹਾਂ ਦੇ ਨਾਲ ਤੁਹਾਨੂੰ ਤੇ ਤੁਹਾਡੇ ਭਰਾ ਨੂੰ ਵੀ ਗ੍ਰਿਫਤਾਰ ਕਰਨਾ ਹੋਏਗਾ" ਉਹਨੇ ਕਿਹਾ।

"ਕੀ ਬਕ ਰਿਹਾ ਏਂ ?" ਰੰਗਾ ਚਿੱਲਾਇਆ।

ਇਨਸਪੈਕਟਰ ਫਿਰ ਮੁਸਕਰਾਇਆ। "ਜਦੋਂ ਤੁਹਾਡਾ ਗੁੱਸਾ ਘੱਟ ਜਾਵੇਗਾ, ਮੈਂ ਫਿਰ ਆ ਕੇ ਮਿਲਾਂਗਾ। ਜੇ ਇਸ ਦਰਮਿਆਨ ਫਿਰ ਗੜਬੜ ਹੋਈ ਤਾਂ ਜਿਨ੍ਹਾਂ ਤੇ ਮੈਨੂੰ ਸ਼ੱਕ ਹੋਵੇਗਾ, ਮੈਂ ਉਨ੍ਹਾਂ ਸਾਰਿਆਂ ਨੂੰ ਫੜ ਲਵਾਂਗਾ। ਦੇਖੋ ਇਹ ਨੌਬਤ ਨਾ ਆਵੇ।"

ਇਨਸਪੈਕਟਰ ਚਲਾ ਗਿਆ। ਰਾਮਈਆ ਦੇ ਘਰ ਵਿਚ ਅਜੇ ਤਕ ਕਿਸੇ ਵੀ ਅਧਿਕਾਰੀ ਨੇ ਇਸ ਤਰ੍ਹਾਂ ਗੱਲ ਨਹੀਂ ਕੀਤੀ ਸੀ। ਉਹਦੀਆਂ ਗੱਲਾਂ ਤੇ ਕਦੇ ਕਿਸੇ ਨੂੰ ਸ਼ੱਕ ਵੀ ਨਹੀਂ ਹੋਇਆ ਸੀ। ਪਰ ਇਸ ਵਿਸ਼ੇ ਦੇ ਬਾਰੇ ਉਹ ਖੁਦ ਨਹੀਂ ਜਾਣਦਾ ਸੀ ਕਿ ਸੱਚ ਕੀ ਸੀ ਤੇ ਕੀ ਦੱਸਿਆ ਜਾਣਾ ਚਾਹੀਦਾ ਸੀ। ਉਹਦੇ ਮਨ ਵਿਚ ਕੇਵਲ ਅਧਿਕਾਰੀਆਂ ਤੇ ਸੁਬੱਈਆ ਦੇ ਨੌਕਰਾਂ ਤੇ ਗੁੱਸਾ ਹੀ ਬਾਕੀ ਰਹਿ ਗਿਆ ਸੀ। ਉਹ ਸਮਝ ਨਹੀਂ ਸੀ ਰਿਹਾ ਕਿ ਮੰਦਰ ਵਿਚ ਝਗੜਾ ਸੁਰੂ ਕਿਵੇਂ ਹੋਇਆ ਸੀ। ਪਰ ਇਹ ਸੰਦੇਹ ਅਵੱਸ ਸੀ ਕਿ ਧਰਮਰਾਜੂ ਨੇ ਉਨ੍ਹਾਂ ਕੁਲੀਆਂ ਨੂੰ ਭੜਕਾ ਦਿੱਤਾ ਹੋਵੇਗਾ, ਜਿਨ੍ਹਾਂ ਨੂੰ ਸੁਬੱਈਆ ਨੇ ਕੰਮ ਤੋਂ ਕੱਢ ਦਿੱਤਾ ਸੀ। ਉਸਨੂੰ ਇਹ ਵੀ ਸ਼ੱਕ ਸੀ ਕਿ ਉਹਦੇ ਲੜਕੇ ਤੇ ਰੰਗਾ ਤੇ ਵੀ ਉਹਦੀ ਕੁਝ ਜ਼ਿੰਮੇਵਾਰੀ ਸੀ। ਪਰ ਲੋਕਾਂ ਨੇ "ਰਾਮਈਆ ਦੀ ਜੈ" ਦਾ ਨਾਹਰਾ ਲਾਇਆ ਤਾਂ ਸੁਬੱਈਆ ਨੂੰ ਵਿਸ਼ਵਾਸ ਹੋ ਗਿਆ ਕਿ ਇਹ ਸਭ ਰਾਮਈਆ ਹੀ ਕਰਵਾ ਰਿਹਾ ਹੈ। ਚੀਖਣਾ ਉਹਨੂੰ ਬਿਲਕੁਲ ਪਸੰਦ ਨਹੀਂ ਸੀ, ਪਰ ਉਸ ਸ਼ੋਰ ਵਿਚ ਉਹਦਾ ਚੀਖਣਾ ਪੂਰੀ ਤਰ੍ਹਾਂ ਨਹੀਂ ਸੁਣਾਈ ਦਿੱਤਾ ਸੀ।

"ਰਾਮਈਆ ਦਾ ਮੂੰਹ ਦੇਖ ਕੇ..." ਸੁਬੱਈਆ ਦਾ ਇਸ ਤਰ੍ਹਾਂ ਚੀਖਣਾ ਸੁਣਾਈ ਦਿੱਤਾ ਸੀ। ਇਸ ਤਰ੍ਹਾਂ ਚੀਖਣ ਤੋਂ ਪਹਿਲਾਂ ਉਹ ਮੈਨੂੰ ਤਾਂ ਪੁੱਛ ਲੈਂਦਾ, ਤਾਂ ਲੋਕਾਂ ਵਿਚ ਇਸ ਤਰ੍ਹਾਂ ਬਦਨਾਮੀ ਕਿਉਂ ਹੁੰਦੀ ? ਕੀ ਉਹ ਮੇਰੀ ਗੱਲ ਨਹੀਂ ਸੀ ਜਾਣਦਾ।

ਧਰਮਰਾਜੂ ਮੰਗੀ ਨੂੰ ਭੁੱਲ ਗਿਆ। ਉਹ ਬਹੁਤ ਚਾਲਾਕ ਬੰਦਾ ਸੀ। ਜਿੰਨਾ ਵੱਡਾ ਕੱਦੂ ਮਿਲੇ ਚਾਕੂ ਨੂੰ ਉੱਨੀ ਹੀ ਖੁਸੀ ਹੁੰਦੀ ਹੈ। ਉਸ ਪਿੰਡ ਵਿਚ ਆਪਣੀ ਚਤੁਰਤਾ ਦਿਖਾਉਣ ਲਈ ਇਸ ਤੋਂ ਚੰਗਾ ਮੌਕਾ ਉਸ ਨੂੰ ਪਹਿਲਾਂ ਕਦੀ ਨਹੀਂ ਸੀ ਮਿਲਿਆ ?

ਪਰ ਉਹਦੇ ਮਨ ਵਿਚ ਕੋਈ ਸਪੱਸ਼ਟ ਉਦੇਸ਼ ਇਸ ਤਰ੍ਹਾਂ ਦਾ ਨਹੀਂ ਸੀ ਕਿ

ਪਿੰਡ ਵਿਚ ਜਾਣ ਬੁਝ ਕੇ ਗੜਬੜ ਪੈਦਾ ਕੀਤੀ ਜਾਵੇ ਤੇ ਦੋ ਪਰਿਵਾਰਾਂ ਵਿਚ ਹੋਣ ਵਾਲੇ ਵਿਆਹ ਸੰਬੰਧ ਨੂੰ ਤੋੜਿਆ ਜਾਵੇ। ਉਹ ਵੀ ਚਾਹੁੰਦਾ ਸੀ ਕਿ ਰਾਜੂ ਤੇ ਲੱਛਮੀ ਦਾ ਵਿਆਹ ਹੋਵੇ ਤੇ ਉਹ ਹੋ ਕੇ ਵੀ ਰਹੇਗਾ ਪਰ ਉਸ ਵਿਆਹ ਦਾ ਬਿਨ੍ਹਾਂ ਕਿਸੇ ਰੁਕਾਵਟ ਤੋਂ ਹੋ ਜਾਣਾ ਉਸ ਨੂੰ ਭਾਉਂਦਾ ਨਹੀਂ ਸੀ। ਉਹਦੇ ਉਦੇਸ਼ ਤੇ ਵਿਵਹਾਰ ਵਿਚ ਇਕ ਪ੍ਰਕਾਰ ਦਾ ਵਿਰੋਧ ਸੀ। ਪਰ ਇਹ ਉਹ ਸ਼ਾਇਦ ਖ਼ੁਦ ਵੀ ਨਹੀਂ ਜਾਣਦਾ ਸੀ। ਕਿਤੇ ਜ਼ਿਹਨ ਵਿਚ ਜਮ੍ਹਾਂ ਹੋਈ ਕੁੜੱਤਣ ਉਹਦੀਆਂ ਗੱਲਾਂ ਵਿਚ ਸੁਭਾਵਕ ਹੀ ਫੁੱਟ ਪੈਂਦੀ ਸੀ।

ਉਹ ਅਚਾਨਕ ਹੀ ਸੁਬੱਈਆ ਦੇ ਘਰ ਆ ਗਿਆ ਸੀ। ਉਹ ਵਾਸਤਵ ਵਿਚ ਇਹੀ ਕਹਿਣ ਆਇਆ ਸੀ ਕਿ ਜੇ ਇਹ ਮਾਮਲਾ ਵਧਦਾ ਗਿਆ ਤਾਂ ਦੋ ਪਰਿਵਾਰਾਂ ਦਾ ਜੀਵਨ ਨਸ਼ਟ ਹੋ ਜਾਏਗਾ ਤੇ ਜੋ ਕੁਝ ਵੀ ਹੋ ਗਿਆ ਸੀ ਉਸ ਨੂੰ ਭੁੱਲ ਜਾਣ ਵਿਚ ਹੀ ਪਿੰਡ ਦਾ ਕਲਿਆਣ ਸੀ। ਪਰ ਜਦੋਂ ਉਹ ਵਿਖਾਈ ਦਿੱਤਾ ਤਾਂ ਰਾਜੂ ਨੇ ਕਿਹਾ, "ਮੁਨਸ਼ੀ, ਅਸੀਂ ਬਾਕੀ ਖੇਤੀ ਵੀ ਟਰੈਕਟਰ ਨਾਲ ਕਰਾਵਾਂਗੇ, ਸਭ ਮਜ਼ਦੂਰਾਂ ਨੂੰ ਕਹਿ ਦੇ ਕਿ ਉਹ ਆਪਣੇ ਕੰਮ ਧੰਦੇ ਦਾ ਪ੍ਰਬੰਧ ਖ਼ੁਦ ਕਿਤੇ ਕਰ ਲੈਣ। ਦੇਖਦੇ ਹਾਂ ਬਾਕੀ ਮਜ਼ਦੂਰ ਆਪਣਾ ਕੰਮ ਧੰਦਾ ਖ਼ੁਦ ਦੇਖਦੇ ਹਨ ਜਾਂ ਰਾਮਈਆ ਮਾਮਾ ਉਨ੍ਹਾ ਨੂੰ ਬਹਾ ਕੇ ਖਵਾਂਦੇ ਹਨ, ਜਾ ਪਤਾ ਕਰ।"

ਧਰਮਰਾਜੂ ਦਾ ਕਹਿਣਾ ਤਾਂ ਦੂਰ ਦੀ ਗੱਲ ਕਿ ਰਾਮਈਆ ਦਾ ਇਸ ਗੱਲ ਨਾਲ ਕੋਈ ਸੰਬੰਧ ਨਹੀਂ, ਉਹਦੇ ਮੂੰਹੋਂ ਨਿਕਲਿਆ, "ਇਹ ਨਹੀਂ ਭਰਾ ਰਾਜੂ ਜੇ ਉਨ੍ਹਾਂ ਨੂੰ ਏਦਾਂ ਹੀ ਕੰਮ ਤੋਂ ਕੱਢ ਦਿੱਤਾ ਜਾਏ ਤਾਂ ਕੀ ਉਨ੍ਹਾਂ ਦਾ ਪੇਟ ਨਹੀਂ ਸੜੇਗਾ?"

"ਤਾਂ ਹੀ ਤਾਂ ਮਾਮਾ ਨੇ ਉਹਨਾਂ ਦੇ ਢਿੱਡ ਦੀ ਅੱਗ ਬੁਝਾਉਣ ਲਈ ਉਨ੍ਹਾ ਨੂੰ ਸ਼ਰਾਬ ਪਿਆਈ ਹੈ", ਰਾਜੂ ਨੇ ਕਿਹਾ।

"ਆਖ਼ਰ ਇਹ ਸਭ ਦੀ ਜੜ੍ਹ ਤਾਂ ਉਸ ਪਦਾਲੂ ਤੇ ਰੰਗਾ ਦਾ ਇਕ ਦੂਜੇ 'ਤੇ ਹੱਥ ਉਠਾਣਾ ਹੀ ਤਾ ਹੈ", ਧਰਮਰਾਜੂ ਨੇ ਕਿਹਾ।

"ਉਹਨੇ ਜੋ ਕੀਤਾ ਸੋ ਕੀਤਾ, ਜੇ ਮੈਂ ਹੁੰਦਾ ਤਾਂ ਉਸੇ ਵਕਤ ਉਹਨੂੰ ਮਾਤਾ ਅੱਗੇ ਬਲੀ ਚੜ੍ਹਾ ਦਿੰਦਾ। ਉਹਦੀ ਏਨੀ ਹਿੰਮਤ ਕਿ ਮੇਰਾ ਟੋਕਰਾ ਹੀ ਹੇਠਾਂ ਸੁੱਟਵਾ ਦਿੱਤਾ।" ਰਾਜੂ ਨੇ ਗੁੱਸੇ ਵਿਚ ਕਿਹਾ।

ਧਰਮਰਾਜੂ ਰਾਮਈਆ ਦੇ ਘਰ ਗਿਆ।

"ਭਰਾਵੋ, ਰਾਜੂ ਤੇ ਪੁਨਈਆ ਜਦੋਂ ਮਿਲ ਕੇ ਸਾਨੂੰ ਬੁਰਾ ਭਲਾ ਕਹਿ ਰਹੇ ਸਨ, ਤਾਂ ਮੈਂ ਸੁਣ ਨਾ ਸਕਿਆ। ਕਹਿ ਰਹੇ ਨੇ ਕਿ ਤੁਸੀਂ ਹੀ ਰੰਗਾ ਨੂੰ ਮੰਦਰ ਦੀ ਛੱਤ ਤੇ ਚੜ੍ਹਾ ਕੇ ਉਨ੍ਹਾਂ ਦਾ ਟੋਕਰਾ ਹੇਠਾਂ ਸੁਟਵਾ ਦਿੱਤਾ ਸੀ। ਕਹਿ ਰਹੇ ਨੇ ਕਿ ਜਿਹਨਾ ਨੂੰ ਉਨ੍ਹਾਂ ਨੇ ਕੰਮ ਤੋਂ ਕੱਢ ਦਿੱਤਾ ਹੈ, ਉਨ੍ਹਾਂ ਨੂੰ ਤੁਸੀਂ ਸ਼ਰਾਬ ਪਿਆ ਕੇ ਭੜਕਾਇਆ ਹੈ। ਖ਼ੈਰ, ਉਹ ਤਾਂ ਬੱਚੇ ਹਨ, ਜੋਸ਼ ਵਿਚ ਕੁਝ ਕਹਿ ਬੈਠੇ। ਇਹ ਸੋਚ ਕਿ ਸੁਬੱਈਆ ਵੱਡਾ ਹੈ, ਮੈਂ ਉਹਨੂੰ ਵੀ ਕਹਿ ਕੇ ਵੇਖਿਆ ਕਿ ਤੁਹਾਡੇ ਦੋਹਾਂ ਵਿਚ ਸੰਬੰਧ ਬਣਨ ਜਾ ਰਿਹਾ ਹੈ। ਇਸ ਤਰ੍ਹਾਂ ਇਕ ਦੂਜੇ ਨਾਲ ਝਗੜਨਾ ਦੋਵਾਂ ਲਈ ਚੰਗਾ ਨਹੀਂ ਹੈ, ਇਕ ਵਾਰ ਸਾਡੇ ਭਰਾ ਨਾਲ ਆ ਕੇ ਗੱਲ ਕਰ ਲਉ ਪਰ ਉਹਨੇ ਮੇਰੀ ਗੱਲ ਸੁਣੀ ਹੀ

ਨਹੀਂ। ਜਿਹੜਾ ਕੁਝ ਮੁੰਡੇ ਨੇ ਕਿਹਾ ਉਹੀ ਉਹ ਵੀ ਦੁਹਰਾਉਂਦਾ ਰਿਹਾ। ਉੱਪਰੋਂ ਇਹ ਵੀ ਕਹਿ ਦਿੱਤਾ ਕਿ ਕੀ ਜਦੋਂ ਤਕ ਰਾਮਈਆ ਦੇ ਪੈਰੀਂ ਨਹੀਂ ਪਵਾਂਗਾ, ਮੇਰਾ ਗੁਜ਼ਾਰਾ ਨਹੀਂ ਹੋਏਗਾ ? ਜਾ ਜਾ ਵੱਡਾ ਸਮਝਾਣ ਆਇਆ ਹੈ।"

"ਤਾਂ ਕੀ ਉਹ ਚਾਹੁੰਦਾ ਹੈ ਕਿ ਪਿਤਾ ਜੀ ਉਹਦੇ ਪੈਰ ਫੜਨ ?" ਵੇਕੰਨਾ ਨੇ ਕਿਹਾ।

"ਇਹ ਗੱਲ ਨਹੀਂ ਵੇਕੰਨਾ, ਅਸੀਂ ਆਪਣੇ ਘਰ ਦੀ ਲੜਕੀ ਉਸ ਘਰ ਦੇ ਰਹੇ ਹਾਂ ਨਾ।"

"ਕੀ ਤੂੰ ਇਸ ਲਈ ਕਹਿ ਰਿਹਾ ਏਂ ਕਿ ਚਾਚਾ ਆਪਣੇ ਆਪ ਨੂੰ ਨੀਵਾਂ ਕਰੇ। ਉਏ, ਸਾਡੀ ਭੈਣ ਨੂੰ ਇਸ ਤੋਂ ਚੰਗਾ ਸੰਬੰਧ ਕੀ ਨਹੀਂ ਮਿਲੇਗਾ, ਏਦਾਂ ਦੀ ਕੋਈ ਗੱਲ ਨਹੀਂ ਹੈ", ਰੰਗਾ ਨੇ ਕਿਹਾ।

"ਚੁੱਪ ਵੀ ਰਹਿ", ਰਾਮਈਆ ਨੇ ਕਿਹਾ।

ਪਰੰਤੂ ਆਪਣੀ ਲੜਕੀ ਦੀ ਸਾਦੀ ਲਈ ਉਹ ਆਪਣਾ ਆਤਮ-ਗੌਰਵ ਨਹੀਂ ਸੀ ਗੁਆਉਣਾ ਚਾਹੁੰਦਾ। ਜਦੋਂ ਤੋਂ ਮੇਲਾ ਲੱਗਿਆ ਸੀ ਉਹਦੇ ਮਨ ਵਿਚ ਇਹ ਗੱਲ ਉੱਠ ਤਾ ਰਹੀ ਸੀ ਪਰ ਕਿਸੇ ਨੇ ਇਹਨੂੰ ਸਾਫ਼ ਸਾਫ਼ ਉਠਾਇਆ ਨਹੀਂ ਸੀ। ਰੰਗਾ ਨੇ ਇਹ ਗੱਲ ਉਠਾਈ ਸੀ, ਇਸ ਲਈ ਕਿਤੇ ਉਹਨੂੰ ਇਸ ਗੱਲ ਤੇ ਸੰਤੁਸ਼ਟੀ ਵੀ ਸੀ।

ਬੂਹੇ ਦੇ ਪਿੱਛੇ ਹੋ ਕੇ ਲਛਮੀ ਇਹ ਸਭ ਕੁਝ ਸੁਣ ਰਹੀ ਸੀ। ਉਹਦੇ ਹੋਂਠ ਕੰਬੇ। ਅੱਖਾਂ ਭਰ ਆਈਆਂ। ਉਹ ਚੁੱਪਚਾਪ ਆਪਣੇ ਕਮਰੇ ਵਲ ਭੱਜੀ। ਕਮਰੇ ਵਿਚ ਜਾ ਕੇ ਉਹਨੇ ਅੰਦਰੋਂ ਕੁੰਡੀ ਲਾ ਲਈ ਤੇ ਛੱਜੇ 'ਤੇ ਜਾ ਬੈਠੀ। ਚਮੇਲੀ ਦੇ ਫੁੱਲ ਉਹਦੇ ਕੰਨਾਂ ਨੂੰ ਛੂਹੇ। ਰਾਤ ਦੀ ਤ੍ਰੇਲ ਅਜੇ ਉਨ੍ਹਾਂ ਤੋਂ ਨਹੀਂ ਸੁੱਕੀ ਸੀ। ਲਛਮੀ ਵੀ ਬਰਫ਼ ਵਾਂਗ ਹੋ ਗਈ ਸੀ। ਸੂਰਾਲੀ ਨੇ ਉੱਪਰ ਦੌੜੀ ਜਾਂਦੀ ਆਪਣੀ ਲੜਕੀ ਨੂੰ ਦੇਖਿਆ। ਦਇਆ, ਦੁੱਖ ਸਭ ਗਲੇ ਵਿਚ ਮੱਚ ਰਹੇ ਸਨ। ਉਹਨੇ ਬਾਹਰ ਚਬੂਤਰੇ ਦੇ ਕੋਲ ਆ ਕੇ ਕਿਹਾ, "ਤੁਸੀਂ ਆਪਣੀ ਜ਼ਿੱਦ ਕਰਕੇ, ਝਗੜਾ ਕਰਕੇ ਕੀ ਛੋਟੀ ਲੜਕੀ ਦਾ ਗਲਾ ਵੱਢੋਗੇ ?"

"ਜਾ ਅੰਦਰ ਜਾ, ਵੱਡੀ ਆਈ ਅਕਲਮੰਦ ਸਮਝਾਣ", ਰਾਮਈਆ ਨੇ ਝਿੜਕਿਆ। ਉਹਨੇ ਕਹਿ ਤਾਂ ਦਿੱਤਾ ਸੀ ਪਰ ਉਹਦੇ ਮਨ ਵਿਚ ਵੀ ਓਨਾ ਹੀ ਦੁੱਖ ਸੀ ਜਿੰਨਾ ਕਿ ਉਹਦੀ ਪਤਨੀ ਦੇ ਮਨ ਵਿਚ ਸੀ। ਪਰ ਸੁਬੱਈਆ ਨਾਲ ਕਿੱਦਾਂ ਗੱਲ ਕੀਤੀ ਜਾਵੇ ? ਧਰਮਰਾਜੂ ਇਸ ਕਾਬਲ ਨਹੀਂ ਸੀ ਕਿ ਉਹਨੂੰ ਦੂਤ ਬਣਾ ਕੇ ਭੇਜਿਆ ਜਾ ਸਕੇ। ਗੱਲ ਹੋਰ ਉਲਝਾਣੀ ਹੋਵੇ ਤਾਂ ਉਸ ਤੋਂ ਵਧ ਕੇ ਕੋਈ ਨਹੀਂ ਸੀ। ਸਿਰ ਤੇ ਪੱਗ ਬੰਨ੍ਹ ਕੇ ਰਾਮਈਆ ਘਰੋਂ ਨਿਕਲ ਆਇਆ। ਧਰਮਰਾਜੂ ਨੇ ਜਦੋਂ ਉਹਦੇ ਨਾਲ ਜਾਣ ਦੀ ਕੋਸ਼ਿਸ਼ ਕੀਤੀ ਤਾਂ ਉਹਨੂੰ ਉਹਨੇ ਰੋਕ ਦਿੱਤਾ।

ਮਾਤਾ ਦੇ ਮੰਦਰ ਦੇ ਵਿਹੜੇ ਵਿਚ ਰਾਮਈਆ ਬੈਠਾ ਸੀ। ਪੁਜਾਰੀ ਨੂੰ ਸੁਬੱਈਆ ਵਲ ਭੇਜਿਆ। ਸੁਬੱਈਆ ਆਇਆ। ਉਨ੍ਹਾਂ ਦੋਵਾਂ ਨੇ ਇਕ ਦੂਜੇ ਨੂੰ ਵੇਖਿਆ। ਦੋਵੇਂ ਕੁਝ ਵੀ ਸਮਝ ਨਹੀਂ ਰਹੇ ਸਨ ਕਿ ਗੱਲ ਸੁਰੂ ਕੌਣ ਕਰੇ ਤੇ ਕਿਵੇਂ ਕਰੇ। ਇਸ

ਹਾਲਤ ਵਿਚ ਪੁਜਾਰੀ ਨੇ ਦੋਵਾਂ ਨੂੰ ਕਿਹਾ, "ਤੁਸੀਂ ਦੋਨੋਂ ਇਸ ਪਿੰਡ ਦੇ ਵੱਡੇ ਕਿਸਾਨ ਹੋ। ਕੌਣ ਠੀਕ ਹੈ ਤੇ ਕੌਣ ਗਲਤ, ਇਹ ਤਾਂ ਮਾਤਾ ਹੀ ਜਾਣਦੀ ਹੈ। ਜੇ ਮਨ ਵਿਚ ਗੁੱਸਾ ਹੈ ਤਾਂ ਦੂਜਾ ਹਮੇਸ਼ਾਂ ਗਲਤ ਹੀ ਵਿਖਾਈ ਦਿੰਦਾ ਹੈ। ਤੁਸੀਂ ਸਭ ਕੁਝ ਭੁੱਲ ਜਾਓ ਤੇ ਮਾਤਾ ਦਾ ਮੇਲਾ ਫਿਰ ਲਵਾਓ ਤੇ ਜਿਸ ਵਿਆਹ ਦੇ ਬਾਰੇ ਤੁਸੀਂ ਸੋਚ ਰਹੇ ਹੋ, ਉਹਨੂੰ ਵੀ ਜਲਦੀ ਕਰ ਦਿਉ। ਮਾਤਾ ਤੁਹਾਡਾ ਭਲਾ ਕਰੇਗੀ।"

"ਇਸ ਲਈ ਤਾਂ ਬੁਲਾਇਆ ਹੈ", ਰਾਮਈਆ ਨੇ ਕਿਹਾ।

"ਮੈਂ ਵੀ ਤਾਂ ਤੇਰੇ ਖਬਰ ਭਿਜਵਾਣ ਤੇ ਤੁਰ ਆਇਆ ਹਾਂ। ਜ਼ਿੱਦ ਤਾਂ ਨਹੀਂ ਕੀਤੀ ਸੀ", ਸੁਬੱਈਆ ਨੇ ਕਿਹਾ।

ਪੁਜਾਰੀ ਇਹ ਸੁਣ ਕੇ ਸੰਤੁਸ਼ਟ ਹੋਇਆ। ਕੁਝ ਦੇਰ ਤਕ ਦੋਵੇਂ ਬੋਲੇ ਨਹੀਂ, ਅੰਤ ਸੁਬੱਈਆ ਨੇ ਕਿਹਾ, "ਵਿਆਹ ਦਾ ਮਹੂਰਤ ਕਢਵਾ ਲਉ।"

"ਬਹੁਤ ਅੱਛਾ" ਰਾਮਈਆ ਨੇ ਕਿਹਾ।

ਦੋਵਾਂ ਨੂੰ ਏਦਾਂ ਲੱਗਿਆ ਜਿਵੇਂ ਮਨ ਤੋਂ ਬੜਾ ਵੱਡਾ ਬੋਝ ਉਤਰ ਗਿਆ ਹੋਵੇ। ਦੋਵੇਂ ਇਕ ਦੂਜੇ ਨੂੰ ਗਲੇ ਮਿਲਣ ਲਈ ਖੜੇ ਹੋਏ। ਪਰ ਉਦੋਂ ਹੀ ਪਦਾਲੂ ਆਇਆ। ਉਹਦੇ ਮੱਥੇ 'ਚੋਂ ਖ਼ੂਨ ਵੱਗ ਰਿਹਾ ਸੀ।

"ਵੇਂਕਟੇਸ਼ ਤੇ ਦਸ ਪੰਦਰਾਂ ਆਦਮੀ ਸਾਡਾ ਧਾਨ ਦਾ ਢੇਰ ਖਲਿਆਣ ਤੋਂ ਚੋਰੀ ਕਰਕੇ ਲਈ ਜਾ ਰਹੇ ਹਨ। ਅਸੀਂ ਉਨ੍ਹਾਂ ਨੂੰ ਰੋਕਿਆ ਤਾਂ ਘਸੁੰਨ ਮੁਕੀ ਸ਼ੁਰੂ ਹੋ ਗਈ", ਉਸ ਨੇ ਕਿਹਾ।

"ਉਏ, ਦਿਨ ਦਿਹਾੜੇ ਡਾਕਾ ਮਾਰਨ ਆਏ ਸੀ ? ਉਨ੍ਹਾਂ ਦੀ ਏਨੀ ਹਿੰਮਤ ?" ਸੁਬੱਈਆ ਨੇ ਕਿਹਾ।

"ਵੇਕੰਨਾ ਤੇ ਰੰਗਾ ਆਪਣੇ ਖੇਤ ਦੀ ਵੱਟ ਤੇ ਖੜੇ ਹੋ ਕੇ ਹੱਸਦੇ ਹੋਏ ਇਹ ਸਭ ਵੇਖ ਰਹੇ ਸਨ।" ਪਦਾਲੂ ਨੇ ਕਿਹਾ।

ਤਾਂ ਕੀ ਇਹ ਉਨ੍ਹਾਂ ਦੋਵਾਂ ਨੇ ਕਰਵਾਇਆ ਹੈ ?" ਰਾਮਈਆ ਜ਼ੋਰ ਨਾਲ ਗਰਜਿਆ।

"ਨਹੀਂ ਕਰਵਾਇਆ ਸੀ ਤਾਂ ਘੱਟੋ ਘੱਟ ਇਹ ਤਾਂ ਕਹਿਣਾ ਸੀ ਕਿ ਏਦਾਂ ਨਾ ਕਰੋ। ਜੇ ਸਾਡੇ ਲੋਕ ਤੁਹਾਡਾ ਧਾਨ ਚੋਰੀ ਕਰ ਲੈਣ ਤਾਂ ਕੀ ਤੁਸੀਂ ਹੱਥ ਤੇ ਹੱਥ ਰੱਖ ਕੇ ਬੈਠੇ ਰਹੋਗੇ ?" ਸੁਬੱਈਆ ਨੇ ਪੁੱਛਿਆ।

"ਤੁਸੀਂ ਉਨ੍ਹਾਂ ਦੀ ਰੋਜ਼ੀ ਮਾਰੀ, ਇਸ ਲਈ ਉਹ ਚੋਰੀ ਕਰਨ ਤੇ ਉਤਾਰੂ ਹੋ ਗਏ", ਰਾਮਈਆ ਨੇ ਕਿਹਾ।

"ਯਾਨੀ ਇਸ ਗੁੰਡਾਗਰਦੀ ਦੇ ਪਿੱਛੇ ਤੁਹਾਡਾ ਵੀ ਹੱਥ ਹੈ ?" ਸੁਬੱਈਆ ਨੇ ਕਿਹਾ।

ਰਾਮਈਆ ਝੱਟ ਹੀ ਉੱਠ ਕੇ ਚਲਾ ਗਿਆ। ਪੁਜਾਰੀ ਮੌਨ ਹੋ ਕੇ ਮੂਰਤੀ ਵਲ ਵੇਖਣ ਲੱਗਾ।

"ਵੇਂਕਟੇਸ਼ ਤਾਂ ਮਿਲਿਆ ਨਹੀਂ, ਅਸੀਂ ਪੇਂਟਈਆ ਨੂੰ ਫੜ ਕੇ ਪੁਲਿਸ ਦੇ ਹਵਾਲੇ ਕਰ ਦਿੱਤਾ ਹੈ", ਪਦਾਲੂ ਨੇ ਕਿਹਾ।

"ਸੁਬੱਈਆ ਪਦਾਲੂ ਦੇ ਨਾਲ ਖੇਤ ਵਲ ਤੁਰ ਪਿਆ।"

ਇਨਸਪੈਕਟਰ ਦੇ ਨਾਲ ਪੁਲਿਸ ਉਸ ਥਾਂ ਤੇ ਤੈਨਾਤ ਸੀ, ਜਿਥੇ ਚੋਰੀ ਹੋਈ ਸੀ ਤੇ ਤਹਿਕੀਕਾਤ ਚਲ ਰਹੀ ਸੀ। ਪੇਂਟਈਆ ਕਹਿ ਰਿਹਾ ਸੀ ਕਿ ਉਹਨੇ ਕੁਝ ਨਹੀਂ ਕੀਤਾ ਸੀ, ਉਹ ਕੁਝ ਨਹੀਂ ਜਾਣਦਾ। ਉਹ ਬੰਨੇ ਤੇ ਜਾ ਰਿਹਾ ਸੀ ਕਿ ਇਨ੍ਹਾਂ ਨੇ ਐਵੇਂ ਹੀ ਫੜ ਲਿਆ ਤੇ ਉਹਨੂੰ ਕੁੱਟਿਆ। ਇਹ ਸੁਣ ਕੇ ਰਾਜੂ ਨੂੰ ਗੁੱਸਾ ਆ ਗਿਆ। ਉਸ ਨੇ ਉਹਦੇ ਮੂੰਹ ਤੇ ਚਪੇੜ ਮਾਰੀ।

"ਤੁਹਾਨੂੰ ਇਹਨੂੰ ਮਾਰਨ ਦਾ ਹੱਕ ਨਹੀਂ ਹੈ, ਇਹ ਸਾਡੀ ਹਿਰਾਸਤ ਵਿਚ ਹੈ", ਇਨਸਪੈਕਟਰ ਨੇ ਕਿਹਾ।

"ਇਹਦੇ ਜੁੱਤੀਆਂ ਨਾ ਪਈਆਂ ਤਾਂ ਇਹ ਬਕੇਗਾ ਨਹੀਂ", ਰਾਜੂ ਨੇ ਕਿਹਾ।

"ਪਰ ਇਹ ਕਾਨੂੰਨ ਦੇ ਖਿਲਾਫ਼ ਹੈ।"

"ਕਾਨੂੰਨ ? ਹੁਣ ਕਾਨੂੰਨ ਦੱਸ ਰਿਹਾ ਹੈਂ। ਉਦੋਂ ਕਿਥੇ ਚਲਾ ਗਿਆ ਸੀ ਤੁਹਾਡਾ ਕਾਨੂੰਨ ਜਦੋਂ ਇਹ ਸਾਡਾ ਧਾਨ ਚੋਰੀ ਕਰ ਰਹੇ ਸਨ ?" ਸੁਬੱਈਆ ਨੇ ਕਿਹਾ।

"ਤੁਸੀਂ ਕੰਪਲੇਂਟ ਲਿਖ ਕੇ ਦਿਉ ਤੇ ਅਸੀਂ ਕੇਸ ਚਲਾਵਾਂਗੇ", ਇਨਸਪੈਕਟਰ ਨੇ ਕਿਹਾ।

"ਤੁਸੀਂ ਕੇਸ ਚਲਾਉਗੇ ਤੇ ਅਸੀਂ ਸਹਿਰ ਦੇ ਚੱਕਰ ਕੱਟ ਕੱਟ ਕੇ ਅਦਾਲਤਾਂ ਦੀ ਖ਼ਾਕ ਛਾਣਾਂਗੇ। ਸਾਡੇ ਘਰਾਂ ਦੀ ਰਖਵਾਲੀ ਕੌਣ ਕਰੇਗਾ ? ਅਸੀਂ ਕੇਸ ਵੇਸ ਕੁਝ ਨਹੀਂ ਕਰਾਂਗੇ, ਤੁਸੀਂ ਹੀ ਚਲਾਓ", ਇਹ ਕਹਿ ਕੇ ਸੁਬੱਈਆ ਤੁਰ ਗਿਆ।

ਰਾਜੂ ਤਲਾਅ ਦੇ ਕਿਨਾਰੇ ਜਾ ਖੜਾ ਹੋਇਆ। ਦੂਰ ਕੁਝ ਉਚਾਵੀ ਤੇ ਇਮਲੀ ਦਾ ਰੁੱਖ ਸੀ। ਲਛਮੀ ਇਸੇ ਰੁੱਖ ਦੇ ਤਣੇ ਦੇ ਸਹਾਰੇ ਖੜੀ ਹੋਇਆ ਕਰਦੀ ਸੀ। ਜਦੋਂ ਕਦੇ ਖੇਤ ਆਉਂਦੀ ਤਾਂ ਸਰਕੰਡਿਆਂ ਦੇ ਵਿਚੋਂ ਰਾਣੀ ਦੀ ਤਰ੍ਹਾਂ ਤੁਰੀ ਆਉਂਦੀ। ਪਿਛਲੇ ਦਿਨਾਂ ਤੋਂ ਉਹਨੇ ਆਉਣਾ ਹੀ ਬੰਦ ਕਰ ਦਿੱਤਾ ਸੀ। ਹੁਣ ਵੀ ਜਦੋਂ ਕਦੇ ਸਰਕੰਡੇ ਹਿਲਦੇ ਤਾਂ ਉਹ ਸੋਚਦਾ ਕਿ ਉਹੀ ਤੁਰੀ ਆ ਰਹੀ ਹੈ। ਉਹ ਇਮਲੀ ਦੀ ਟਾਹਣੀ ਨਾਲ ਸਰਕੰਡਿਆਂ ਦੇ ਫੁੱਲਾਂ ਨੂੰ ਤੋੜਦੀ ਆਉਂਦੀ ਸੀ। ਰਾਜੂ ਖਜੂਰ ਦੇ ਪੱਤਿਆਂ ਨਾਲ ਸਰਕੰਡਿਆ ਦਾ ਫੁੱਲ ਤੋੜਦਾ ਤੁਰ ਪਿਆ। ਦੱਖਣ ਵਾਲੇ ਖੇਤ ਵਿਚ ਅੰਬਾਂ ਦੇ ਬਾਗ਼ ਵਿਚ ਆਪਣਾ ਨਵਾਂ ਘਰ ਵੇਖਿਆਂ ਇਹਨੂੰ ਕਾਫੀ ਚਿਰ ਹੋ ਗਿਆ ਸੀ। ਉਹ ਹੌਲੀ ਹੌਲੀ ਉੱਧਰ ਗਿਆ। ਬਾਗ਼ ਦੇ ਪੱਛਮ ਵਿਚ ਇਕ ਉੱਚੀ ਮਿੱਟੀ ਦੀ ਦੀਵਾਰ ਸੀ। ਉਹਦੇ ਪਰਲੇ ਪਾਸੇ ਕੇਤਕੀ ਦੀਆਂ ਝਾੜੀਆਂ ਦੇ ਪਿੱਛੇ ਰਾਮਈਆ ਦਾ ਨਾਰੰਗੀ ਦਾ ਬਾਗ਼ ਸੀ। ਨਾਮ ਤੇ ਨਾਰੰਗੀ ਦਾ ਬਾਗ਼ ਸੀ ਪਰ ਉਸ ਵਿਚ ਜ਼ਿਆਦਾ ਅੰਬਾਂ ਦੇ ਰੁੱਖ ਸਨ। ਤਲਾਅ ਵਿਚ ਕਿਤੇ ਕਿਤੇ ਰਾਹ ਸਨ। ਪਰ ਹੁਣ ਉਹ ਘੁੰਮ ਕੇ ਹੀ ਆਇਆ ਸੀ, ਉਹ ਰਾਮਈਆ ਦੇ ਬਾਗ਼ ਵਿਚ ਪੈਰ ਨਹੀਂ ਸੀ ਰੱਖਣਾ ਚਾਹੁੰਦਾ।

ਆਪਣੇ ਬਾਗ਼ ਵਿਚ ਕਦਮ ਰੱਖਦਿਆਂ ਹੀ ਉਹਨੇ ਦੇਖਿਆ ਕਿ ਦੀਵਾਰ ਵਿਚ ਬਣੇ ਰਸਤਿਆਂ ਨੂੰ ਕੰਡਿਆਲੀਆਂ ਝਾੜੀਆਂ ਰੱਖ ਕੇ ਬੰਦ ਕਰ ਦਿੱਤਾ ਗਿਆ ਹੈ। ਇਹ ਵੇਖ ਕੇ ਉਹਨੂੰ ਅਚੰਭਾ ਹੋਇਆ। ਦੋਵਾਂ ਪਰਿਵਾਰਾਂ ਦੇ ਦਰਮਿਆਨ ਹੁਣ ਕੰਡਿਆਂ

ਦੀਆਂ ਝਾੜੀਆਂ ਦੀ ਦੀਵਾਰ ਆ ਗਈ ਸੀ। ਪਿੰਡ ਵਿਚ ਵੀ ਦੀਵਾਰਾਂ ਉੱਠ ਖੜੀਆਂ ਹੋਈਆਂ ਸਨ। ਪਿੰਡ ਦੋ ਭਾਗਾਂ ਵਿਚ ਵੰਡਿਆ ਗਿਆ ਸੀ। ਉਸ ਲੰਮਾ ਸਾਹ ਲਿਆ। ਉਹ ਆਪਣੇ ਨਵੇਂ ਘਰ ਦੇ ਕੋਲ ਆ ਗਿਆ।

ਉਸ ਰਾਤ ਚੰਦ ਦੀ ਚਾਂਦਨੀ ਵਿਚ ਉਹ ਲਛਮੀ ਨੂੰ ਉਥੇ ਲਿਆਇਆ ਸੀ। ਇਹ ਦ੍ਰਿਸ਼ ਹੁਣ ਵੀ ਉਹਦੀਆਂ ਅੱਖਾਂ ਵਿਚ ਸਮਾਇਆ ਹੋਇਆ ਸੀ। ਉਦੋਂ ਦੀਵਾਰ ਦੀ ਅਜੇ ਉਸਾਰੀ ਜ਼ਿਆਦਾ ਨਹੀਂ ਹੋਈ ਸੀ। ਹੁਣ ਘਰ ਕਰੀਬ ਕਰੀਬ ਪੂਰਾ ਹੋਣ ਤੇ ਆ ਗਿਆ ਸੀ। ਸੋਚਿਆ ਗਿਆ ਸੀ ਕਿ ਮਾਤਾ ਦੇ ਮੇਲੇ ਤੋਂ ਬਾਦ ਗ੍ਰਹਿ-ਪ੍ਰਵੇਸ ਕੀਤਾ ਜਾਏਗਾ। ਜਦੋਂ ਮੇਲਾ ਹੀ ਨਹੀਂ ਲੱਗਿਆ ਤਾਂ ਵਿਆਹ ਕਿੱਦਾਂ ਦਾ ਤੇ ਗ੍ਰਹਿ-ਪ੍ਰਵੇਸ਼ ਕਿਵੇਂ ਹੋਏਗਾ ?

ਘਰ ਵਿਚ ਸਫੈਦੀ ਕਰਾਉਣੀ ਹੀ ਬਾਕੀ ਸੀ। ਦੱਖਣ ਵਾਲੇ ਪਾਸੇ ਦੇ ਵਿਹੜੇ ਵਿਚ ਪੰਪ ਵੀ ਲਵਾ ਦਿੱਤਾ ਸੀ। ਉਹਨੂੰ ਇਵੇਂ ਲੱਗ ਰਿਹਾ ਸੀ ਕਿ ਜਿਵੇਂ ਇਹ ਲੱਛਮੀ ਨੂੰ ਦੱਸ ਰਿਹਾ ਹੋਵੇ ਕਿ ਕੀ ਕੀ ਕੰਮ ਬਾਕੀ ਰਹਿ ਗਏ ਹਨ। ਜਦੋਂ ਉਹ ਹੱਥ ਫੜ ਕੇ ਉਹਨੂੰ ਵਿਹੜੇ ਵਿਚ ਲਈ ਜਾ ਰਿਹਾ ਸੀ ਤਾਂ ਲਛਮੀ ਨੇ ਨਾ ਤਾਂ ਆਪਣਾ ਹੱਥ ਖਿੱਚਿਆ ਤੇ ਨਾ ਹੀ ਹੱਥ ਵਿਚ ਹੱਥ ਹੀ ਰੱਖ ਸਕੀ। ਅਜੀਬ ਸਰਮ ਸੀ ਉਹਦੀ। ਮਿੱਠੀ ਮਿੱਠੀ ਸ਼ਰਮ।

ਜਦੋਂ ਰਾਜੂ ਦੱਖਣ ਵਾਲੇ ਵਿਹੜੇ ਨੂੰ ਜਾਣ ਲਈ ਮੁੜਿਆ, ਤਾਂ ਉਹਨੂੰ ਆਪਣੀਆਂ ਅੱਖਾਂ ਤੇ ਵਿਸ਼ਵਾਸ ਨਾ ਹੋਇਆ। ਲਛਮੀ ਚੀਕੂ ਦੇ ਰੁੱਖ ਦੇ ਸਹਾਰੇ ਖੜੀ ਹੋ ਕੇ ਘਰ ਵਲ ਨਿਰੰਤਰ ਵੇਖ ਰਹੀ ਸੀ। ਉਹਨੂੰ ਲੱਗਿਆ ਕਿ ਕਿਤੇ ਇਹ ਸੁਪਨਾ ਤਾਂ ਨਹੀਂ। ਜਦੋਂ ਲਛਮੀ ਨੇ ਉਹਨੂੰ ਵੇਖ ਕੇ ਭੱਜਣ ਦੀ ਕੋਸਿਸ਼ ਕੀਤੀ ਤਾਂ ਉਹਨੂੰ ਆਭਾਸ ਹੋਇਆ ਕਿ ਉਹ ਸੁਪਨਾ ਨਹੀਂ ਸੀ।

"ਲਛਮੀ", ਉਹਨੇ ਉਹਨੂੰ ਬੁਲਾਇਆ।

ਲਛਮੀ ਘਬਰਾ ਗਈ ਪਰ ਖੜੀ ਹੋ ਗਈ। ਰਾਜੂ ਉਹਦੇ ਕੋਲ ਗਿਆ। ਉਹਨੇ ਉਹਦੇ ਮੋਢੇ ਤੇ ਹੱਥ ਰੱਖਣਾ ਚਾਹਿਆ। ਉਹ ਹੋਰ ਘਬਰਾ ਗਈ ਪਰ ਉਥੋਂ ਜਾ ਨਾ ਸਕੀ।

"ਕੀ ਇਹ ਵੇਖਣ ਆਈ ਏਂ ਕਿ ਮਕਾਨ ਕਿੱਦਾਂ ਦਾ ਬਣਿਆ ਹੈ ? ਰਾਜੂ ਨੇ ਹੱਸਦਿਆਂ ਪੁੱਛਿਆ। ਲਛਮੀ ਨੇ ਗੰਭੀਰ ਹੋ ਕੇ ਨਾਂਹ ਵਿਚ ਸਿਰ ਹਿਲਾਇਆ। ਉਸ ਵਿਚ ਨਾ ਸੰਕੋਚ ਸੀ ਨਾ ਸ਼ਰਮ। ਉਹ ਉਹਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਵੇਖ ਰਹੀ ਸੀ। ਉਹਦੀ ਨਜ਼ਰ ਵਿਚ ਨਾ ਪਹਿਲਾਂ ਵਰਗਾ ਡਰ ਸੀ ਤੇ ਨਾ ਚਿੰਤਾ।

"ਸਾਡੇ ਬਾਗ ਤੇ ਤੁਹਾਡੇ ਬਾਗ਼ ਦਰਮਿਆਨ ਕੰਡਿਆਂ ਦੀਆਂ ਝਾੜੀਆਂ ਲਾ ਦਿੱਤੀਆਂ ਗਈਆਂ ਹਨ", ਲਛਮੀ ਨੇ ਕਿਹਾ।

"ਮੈਂ ਵੀ ਵੇਖਿਆ ਹੈ", ਰਾਜੂ ਨੇ ਕਿਹਾ।

"ਉਨ੍ਹਾਂ ਨੂੰ ਕਿੱਦਾਂ ਹਟਾਇਆ ਜਾਵੇ ਉਥੋਂ ?" ਲਛਮੀ ਨੇ ਪੁੱਛਿਆ।

ਰਾਜੂ ਨੂੰ ਇਸ ਪ੍ਰਸ਼ਨ ਦਾ ਕੋਈ ਉੱਤਰ ਨਾ ਸੁਝਿਆ।

ਮੱਲੀ ਉਥੇ ਨਿੰਬੂ ਤੋੜਨ ਆਈ। ਜਦੋਂ ਉਹਨੂੰ ਆਵਾਜ਼ ਸੁਣਾਈ ਦਿੱਤੀ ਤਾਂ

ਉਹਨੇ ਦੱਖਣ ਦੇ ਵੇਹੜੇ ਵਲ ਦੇਖਿਆ। ਉਸ ਦੇ ਹੋਸ਼ ਹਵਾਸ ਉੱਡ ਗਏ। ਚੁੱਪਚਾਪ ਉਸ ਨੇ ਆਲੇ ਦੁਆਲੇ ਵੇਖਿਆ। ਕਿਤੇ ਇੱਦਾ ਨਾ ਹੋਵੇ ਕਿ ਰਾਮਈਆ ਦੇ ਆਦਮੀ ਉਨ੍ਹਾਂ ਨੂੰ ਵੇਖ ਲੈਣ। ਦੂਰ, ਕੇਲਿਆਂ ਦੇ ਬਾਗ਼ ਵਿਚ ਗੰਗਪਾ ਕੇਲਿਆਂ ਦੇ ਪੱਤੇ ਕੱਟ ਰਿਹਾ ਸੀ। ਮੱਲੀ ਉਹਦੇ ਵਲ ਭੱਜੀ।

'ਓ ਭਰਾਵਾ, ਲਛਮੀ ਭੈਣ ਤੇ ਰਾਜੂ ਭਰਾ ਨਵੇਂ ਘਰ ਦੇ ਕੋਲ ਖੜ ਗਲਾਂ ਬਾਤਾਂ ਕਰ ਰਹੇ ਹਨ। ਜੇਕਰ ਕਿਸੇ ਨੇ ਵੇਖ ਲਿਆ ਤੇ ਪਹਾੜ ਟੁੱਟ ਪਏਗਾ। ਤੂੰ ਪੂਰਬ ਵਲ ਵੇਖਦਾ ਰਹੀਂ, ਕੋਈ ਨਾ ਆ ਪਾਏ ਤੇ ਮੈਂ ਪੱਛਮ ਵਲ ਵੇਖਦੀ ਹਾਂ।"

ਮੋਟਾ ਪਿਲਪਿਲਾ ਗੰਗਪਾ ਦੌੜਿਆ ਤੇ ਉਹਦੀ ਦੌੜ ਵੀ ਹੋਰਾਂ ਦੀ ਮਾਮੂਲੀ ਤੋਰ ਵਰਗੀ ਸੀ। ਉਹ ਪੂਰਬ ਵਾਲੇ ਪਾਸੇ ਦਰਵਾਜ਼ੇ ਦੇ ਕੋਲ ਡਾਗ ਠੋਡੀ ਤੇ ਲਾ ਕੇ ਖੜਾ ਹੋ ਗਿਆ। ਚਾਹੇ ਜਾਨ ਚਲੀ ਜਾਵੇ, ਉਹ ਕਿਸੇ ਨੂੰ ਇਧਰੋਂ ਅੰਦਰ ਨਹੀਂ ਆਉਣ ਦੇਵੇਗਾ। ਮੱਲੀ ਘੁੰਮ ਕੇ ਪੱਛਮੀ ਦਰਵਾਜ਼ੇ ਦੇ ਕੋਲ ਦੀਵਾਰ ਦੇ ਸਹਾਰੇ ਖੜੀ ਹੋ ਗਈ।

"ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਆਖਰ ਗੱਲ ਇੰਨੀ ਕਿਉਂ ਵਧ ਗਈ?" ਰਾਜੂ ਨੇ ਕਿਹਾ।

"ਜੇ ਇਕ ਵੀ ਸੋਚ ਸਮਝ ਕੇ ਉਸ ਵੇਲੇ ਪਿੱਛੇ ਹੱਟ ਜਾਂਦਾ, ਤਾਂ ਗੱਲ ਵਧਦੀ ਨਾ", ਲਛਮੀ ਨੇ ਕਿਹਾ।

"ਜੇ ਤੁਹਾਡਾ ਰੰਗਾ ਮੇਰਾ ਟੋਕਰਾ ਹੇਠਾਂ ਨਾ ਸੁੱਟਦਾ ਤਾਂ..." ਰਾਜੂ ਨੇ ਕਿਹਾ।

"ਰੰਗਾ ਜਲਦਬਾਜ਼ ਹੈ, ਗੁਸੈਲ ਹੈ। ਜੇ ਪਦਾਲੂ ਆਪਣੇ ਆਪ ਤੇ ਕਾਬੂ ਰੱਖਦਾ ਤਾਂ...?" ਲਛਮੀ ਨੇ ਕਿਹਾ।

"ਕੁਝ ਵੀ ਹੋਵੇ, ਤੂੰ ਇਹ ਨਹੀਂ ਭੁੱਲ ਸਕਦੀ ਕਿ ਤੂੰ ਰਾਮਈਆ ਚੌਧਰੀ ਦੀ ਲੜਕੀ ਹੈਂ", ਰਾਜੂ ਨੇ ਕਿਹਾ।

ਲਛਮੀ ਨੇ ਆਪਣਾ ਝੁਕਿਆ ਸਿਰ ਉਠਾ ਕੇ ਰਾਜੂ ਵਲ ਵੇਖਿਆ। ਉਹ ਤੂਫਾਨ ਵਿਚ ਪੱਤੇ ਦੀ ਤਰ੍ਹਾਂ ਕੰਬ ਗਈ। ਉਹ ਆਪਣੇ ਬਾਗ਼ ਵਲ ਭੱਜਣ ਲੱਗੀ। ਰਾਜੂ ਬੁਖਲਾਇਆ। ਉਹ ਸਮਝ ਗਿਆ ਕਿ ਉਹ ਕੁਝ ਗਲਤ ਕਹਿ ਗਿਆ ਸੀ। ਉਹਨੇ ਪੁਕਾਰਿਆ, "ਲਛਮੀ! ਲਛਮੀ!!" ਪਰ ਉਦੋਂ ਤਕ ਲਛਮੀ ਕੰਡਿਆਲੀ ਝਾੜੀ ਪਾਰ ਕਰਕੇ ਚਲੀ ਗਈ ਸੀ। "ਲਛਮੀ! ਲਛਮੀ!!" ਪੁਕਾਰਦਾ ਰਾਜੂ ਕੰਡਿਆਲੀ ਝਾੜੀ ਕੋਲ ਗਿਆ।"

"ਵੀਰੇ!" ਮੱਲੀ ਇਕ ਛਲਾਂਗ ਵਿਚ ਹੀ ਉਥੇ ਪਹੁੰਚੀ, "ਨਹੀਂ ਵੀਰੇ ਜੇ ਤੂੰ ਉਸ ਬਾਗ਼ ਵਿਚ ਪੈਰ ਰਖਿਆ ਤਾਂ ਆਫਤ ਆ ਜਾਏਗੀ। ਜੇ ਕਿਸੇ ਨੇ ਵੇਖ ਲਿਆ ਤਾਂ ਲਛਮੀ ਦਾ ਬੁਰਾ ਹਾਲ ਕਰ ਦੇਣਗੇ।"

ਰਾਜੂ ਪਿੱਛੇ ਮੁੜਿਆ। ਉਹ ਕੰਡਿਆਲੀ ਝਾੜੀ ਵਲ ਖੜਾ ਵੇਖਦਾ ਰਿਹਾ। ਮੱਲੀ ਨੇ ਕਿਹਾ, "ਵੀਰੇ, ਤੂੰ ਲਛਮੀ ਭੈਣ ਨੂੰ ਤਾਂ ਕਹਿ ਰਿਹਾ ਸੀ ਪਰ ਤੂੰ ਵੀ ਤਾ ਇਹ ਨਹੀਂ ਭੁੱਲ ਸਕਦਾ ਕਿ ਤੂੰ ਵੀ ਸੁਬੱਈਆ ਚੌਧਰੀ ਦਾ ਲੜਕਾ ਹੈਂ।"

ਇਹ ਗੱਲ ਕਹਿ ਕੇ ਮੱਲੀ ਕਬੂਤਰ ਦੀ ਤਰ੍ਹਾਂ ਉੱਡ ਗਈ। ਉਹਦੀ ਚੁੰਨੀ ਹਵਾ

ਵਿਚ ਲਹਿਰਾਈ। ਰਾਜੂ ਹੈਰਾਨ ਸੀ, ਏਨੀ ਸਿੱਧੀ ਸਾਦੀ ਲੜਕੀ ਇੰਨੀ ਸਮਝਦਾਰ ਇਹ ਗੱਲ ਕਰੇਗੀ ਉਹਨੇ ਕਦੇ ਸੋਚਿਆ ਹੀ ਨਹੀਂ ਸੀ।

ਲਛਮੀ ਮਾਤਾ ਦੇ ਮੰਦਰ ਵਿਚ ਜਾ ਕੇ ਕੁਝ ਸੰਭਲ ਸਕੀ। ਉਦੋਂ ਤਕ ਉਹਦਾ ਦਿਲ ਧੱਕ ਧੱਕ ਕਰਦਾ ਹੀ ਰਿਹਾ। ਉਹ ਮਾਤਾ ਦੀ ਮੂਰਤੀ ਦੇ ਸਾਹਮਣੇ ਡਿੱਗ ਕੇ ਉੱਚੀ ਉੱਚੀ ਰੋਣ ਲੱਗੀ। ਉਹ ਦੁੱਖ ਜਿਹੜਾ ਉਸ ਨੇ ਖੇਤ ਵਿਚ ਕਾਬੂ ਕੀਤਾ ਹੋਇਆ ਸੀ, ਮੰਦਰ ਵਿਚ ਆ ਕੇ ਉਲਮ ਪਿਆ। ਪੁਜਾਰੀ ਕੋਲ ਆਇਆ ਤੇ ਰੋਂਦੀ ਲਛਮੀ ਦੇ ਮੋਢੇ ਤੇ ਹੱਥ ਰੱਖ ਕੇ ਉਹਨੂੰ ਚੁੱਪ ਕਰਾਇਆ।

ਬੇਟੀ ਇਹ ਗੁੱਸਾ ਤੇ ਇਹ ਤਣਾਉ ਜਿਆਦਾ ਦਿਨ ਨਹੀਂ ਰਹੇਗਾ। ਰੋ ਨਾ ਮਾਤਾ ਦੀ ਕ੍ਰਿਪਾ ਨਾਲ ਕਦੇ ਨਾ ਕਦੇ ਤੁਹਾਡੇ ਦੋਹਾਂ ਦਾ ਵਿਆਹ ਹੋ ਕੇ ਰਹੇਗਾ", ਉਹਨੇ ਕਿਹਾ।

"ਉਹ ਨਹੀਂ ਹੋਏਗਾ, ਸਾਰਾ ਪਿੰਡ ਟੁੱਕੜੇ ਟੁੱਕੜੇ ਹੋ ਗਿਆ ਹੈ। ਕੰਡਿਆਲੀਆਂ ਝਾੜੀਆਂ ਰਸਤਿਆਂ ਵਿਚ ਰੱਖ ਦਿੱਤੀਆਂ ਗਈਆਂ ਹਨ। ਸਾਡੇ ਦੋਹਾਂ ਦਰਮਿਆਨ ਇਕ ਇਹੋ ਜਿਹੀ ਕੰਡਿਆਲੀ ਦੀਵਾਰ ਆ ਗਈ ਹੈ, ਜਿਹਨੂੰ ਹਟਾਇਆ ਨਹੀਂ ਜਾ ਸਕਦਾ" ਕਹਿੰਦੀ ਲਛਮੀ ਰੋਣ ਲੱਗੀ।

ਰਾਮਈਆ ਨੇ ਆਪਣੇ ਬਾਗ਼ ਦੇ ਦਰਮਿਆਨ ਕੰਡਿਆਂ ਦੀ ਵਾੜ ਲਵਾ ਦਿੱਤੀ। ਸੁਬੱਈਆ ਵੀ ਆਪਣੇ ਦੂਜਿਆਂ ਖੇਤਾਂ ਦਰਮਿਆਨ ਕੰਡਿਆਲੀ ਵਾੜ ਲਵਾ ਰਿਹਾ ਸੀ। ਤਲਾਅ ਦੇ ਕੋਲ ਕੰਡਿਆਂ ਦੀਆਂ ਝਾੜੀਆਂ ਰੱਖੀਆਂ ਜਾ ਰਹੀਆਂ ਸਨ। ਰਾਮਈਆ, ਵੇਕੰਨਾ, ਧਰਮਰਾਜੂ ਤੇ ਉਸ ਦੇ ਪਿੱਛੇ ਵੇਂਕਟੇਸ਼ ਤੇ ਪੇਂਟਈਆ ਖੜੇ ਸਨ। ਵੇਕੰਨਾ ਨੇ ਜਮਾਨਤ ਦੇ ਕੇ ਪੇਂਟਈਆ ਨੂੰ ਛੁਡਵਾ ਲਿਆ ਸੀ। ਧਰਮਰਾਜੂ ਤੇ ਲਿੰਗਰਾਜੂ ਹੱਦਬੰਦੀ ਲਈ ਸੱਬਲ ਲੈ ਆਏ ਸਨ।

"ਉਦੋਂ ਹੀ ਮੈਂ ਕਿਹਾ ਸੀ ਸਰਵੇ ਦਾ ਪੱਥਰ ਰਾਮਈਆ ਭਰਾ ਦੇ ਖੇਤ ਵਿਚ ਆ ਗਿਆ ਸੀ ਪਰ ਕਿਸੇ ਨੇ ਮੇਰੀ ਗੱਲ਼ ਨਾ ਸੁਣੀ", ਧਰਮਰਾਜੂ ਨੇ ਕਿਹਾ।

"ਬਾਪ-ਦਾਦਿਆਂ ਦੇ ਜਮਾਨੇ ਦਾ ਉਹ ਪੱਥਰ ਇਥੇ ਹੀ ਹੈ, ਜੇ ਹੁਣ ਉਹਨੂੰ ਹਟਾਇਆ ਤਾਂ ਅਸੀਂ ਨਹੀਂ ਮੰਨਾਂਗੇ", ਪੁਨਈਆ ਨੇ ਕਿਹਾ।

"ਤਾਂ ਕੀ ਇਸੇ ਤਰ੍ਹਾਂ ਸਾਡੀ ਜ਼ਮੀਨ ਆਪਣੇ ਖੇਤ ਵਿਚ ਮਿਲਾ ਲੈਣਾ ਚਾਹੁੰਦੇ ਹੋ ?" ਰਾਮਈਆ ਨੇ ਕਿਹਾ।

"ਕਿਹਦੀ ਜ਼ਮੀਨ ਕਿਹਨੇ ਹੜਪ ਕੀਤੀ ਹੈ, ਇਹ ਅਦਾਲਤ ਵਿਚ ਮਾਲੂਮ ਕਰ ਲੈਣਾ", ਸੁਬੱਈਆ ਨੇ ਕਿਹਾ।

"ਓਏ ਲਾਉ ਝਾੜੀਆਂ", ਵੇਕੰਨਾ ਗਰਜਿਆ।

"ਕਿਦਾਂ ਲਾਉਗੇ ਦੇਖਦਾ ਹਾਂ", ਸੁਬੱਈਆ ਨੇ ਕਿਹਾ।

ਵੇਂਕਟੇਸ਼ ਨੇ ਪਦਾਲੂ ਨੂੰ, ਜੋ ਪੱਥਰ ਗੱਡ ਰਿਹਾ ਸੀ, ਧੱਕਾ ਮਾਰਿਆ। ਪੁਨਈਆ ਨੇ ਲਿੰਗਰਾਜੂ ਦੇ ਹੱਥੋਂ ਸਬਲ ਲੈ ਕੇ ਦੂਰ ਸੁਟ ਦਿਤੀ।

ਕਈਆਂ ਦੀਆਂ ਲੱਤਾਂ ਟੁੱਟੀਆਂ।

ਕਈਆਂ ਦੇ ਸਿਰ ਪਾਟੇ।

ਜੇ ਝਾੜੀਆਂ ਦੇ ਉਧਰੋਂ ਕਾਂ ਵੀ ਇਧਰ ਅਉਂਦਾ ਤਾਂ ਉਹਨੂੰ ਮਾਰ ਦਿਤਾ ਜਾਂਦਾ। ਖੇਤਾਂ ਵਿਚ ਅਤੇ ਪਿੰਡ ਵਿਚ ਲੋਕਾਂ ਨੇ ਇਕੱਲੇ ਬਾਹਰ ਜਾਣਾ ਛੱਡ ਦਿਤਾ। ਡਾਂਗਾਂ ਲੈ ਕੇ ਲੋਕ ਜੱਥਿਆਂ ਵਿਚ ਇਧਰ ਉਧਰ ਘੁੰਮ ਰਹੇ ਸਨ। ਦਿਨ ਰਾਤ ਡਾਗਾਂ, ਇਕੋ ਵੇਲੇ, ਜ਼ਮੀਨਾਂ ਤੇ ਪਟਕਣ ਦੀਆਂ ਆਵਾਜ਼ਾਂ ਆ ਰਹੀਆਂ ਸਨ। ਝੌਂਪੜੀਆਂ ਸੜ ਰਹੀਆਂ ਸਨ। ਖੜੀਆਂ ਫ਼ਸਲਾਂ ਸੜ ਰਹੀਆਂ ਸਨ। ਸ਼ਹਿਰ ਮਜਿਸਟਰੇਟ ਦੇ ਸਾਹਮਣੇ ਕਿੰਨੇ ਹੀ ਮੁਕਦਮੇ ਚਲ ਰਹੇ ਸਨ। ਪੁਲੀਸ ਨੂੰ ਫੁਰਸਤ ਨਹੀਂ ਸੀ। ਸ਼ਹਿਰ ਵਿਚ ਵਕੀਲਾਂ ਨੂੰ ਬਹੁਤ ਕੰਮ ਸੀ। ਕੋਈ ਨਹੀਂ ਜਾਣਦਾ ਸੀ ਕਿ ਕਦੋਂ ਕਿਸੇ ਤੇ ਆਫਤ ਆ ਪਏਗੀ।

ਉਨ੍ਹਾਂ ਦਿਨਾਂ ਵਿਚ ਹੀ ਸਰਦੀਆਂ 'ਚ ਤੂਫ਼ਾਨ ਆਇਆ। ਜਿਹੜੀਆਂ ਫ਼ਸਲਾਂ ਖੇਤਾਂ ਵਿਚ ਰਹਿ ਗਈਆਂ ਸਨ, ਉਨ੍ਹਾਂ ਨੂੰ ਬਚਾਉਣ ਲਈ ਸਾਰੇ ਕਿਸਾਨ ਲੱਗ ਗਏ। ਉਸ ਦਿਨ ਸਾਰੇ ਆਪਣੀ ਆਪਣੀ ਦੁਸਮਣੀ ਭੁੱਲ ਗਏ ਸਨ।

ਇਕ ਦਿਨ ਤੇ ਇਕ ਰਾਤ ਮੀਂਹ ਪੈਂਦਾ ਰਿਹਾ। ਜਵਾਨ ਆਦਮੀ ਤੇ ਜਵਾਨ ਔਰਤਾਂ ਨੇ ਇਕ ਦਿਨ ਤੇ ਇਕ ਰਾਤ ਖੇਤਾਂ ਵਿਚ ਹੀ ਬਿਤਾਇਆ। ਸ਼ਾਮ ਨੂੰ ਜਾ ਕੇ ਮੀਂਹ ਥੰਮਿਆਂ। ਬੁੱਢੇ ਤੇ ਔਰਤਾਂ, ਜੋ ਪਿੰਡਾਂ ਵਿਚ ਰਹਿ ਗਏ ਸਨ, ਖੇਤਾਂ ਵਿਚ ਕੰਮ ਕਰਨ ਵਾਲਿਆਂ ਲਈ ਖਾਣਾ ਬੰਨ੍ਹ ਕੇ ਲਿਆਏ।

ਕੁਝ ਖੇਤ ਨਾਲੇ ਦੇ ਪਰਲੇ ਪਾਸੇ ਪੱਛਮ ਵੱਲ ਸਨ। ਜਿੰਨੀ ਫ਼ਸਲ ਬਚਾਈ ਜਾ ਸਕਦੀ ਸੀ, ਉਹਨੂੰ ਬਚਾਂਦਿਆਂ ਬਚਾਂਦਿਆਂ ਹਨੇਰਾ ਹੋ ਰਿਹਾ ਸੀ। ਦੁਪਹਿਰ ਢਲ ਗਈ। ਕਿਸਾਨਾਂ ਨੇ ਥੋੜ੍ਹਾ ਆਰਾਮ ਕੀਤਾ। ਉਨ੍ਹਾ ਨੇ ਦਿਨ ਭਰ ਕੁਝ ਨਹੀਂ ਸੀ ਖਾਧਾ। ਇਸ ਲਈ ਘਰਾਂ ਤੋਂ ਆਏ ਭੱਤੇ ਨੂੰ ਉਨ੍ਹਾਂ ਗਿੱਲੀ ਜਮੀਨ ਤੇ ਬੈਠ ਕੇ ਢਿੱਡ ਭਰ ਕੇ ਖਾਧਾ। ਹਲਕੇ ਮਨ ਨਾਲ ਉਹ ਥੱਕੇ ਹਾਰੇ ਘਰਾਂ ਨੂੰ ਤੁਰ ਪਦੇ। ਇਸਤਰੀਆਂ, ਮਰਦ, ਬੱਚੇ, ਬੁੱਢੇ ਸਾਰੇ। ਨਾਲੇ ਵਿਚ ਗੋਡਿਆ ਤੋਂ ਉਪਰ ਪਾਣੀ ਸੀ। ਉਹ ਉਹਨੂੰ ਪਾਰ ਕਰਨ ਲਈ ਤੁਰੇ।

ਰਾਮੀ ਬੱਚੇ ਨੂੰ ਚੁੱਕ ਕੇ ਨਾਲੇ ਨੂੰ ਪਾਰ ਕਰਨ ਲਈ ਉਤਰੀ। ਰੰਗਾ ਉਹਦੇ ਸਾਹਮਣੇ ਆਇਆ। ਉਹ ਉਹਦੇ ਰਸਤੇ ਤੋਂ ਹੱਟ ਗਈ। ਰੰਗਾ ਉਹਦੇ ਵੱਲ ਵਧ ਹੀ ਰਿਹਾ ਸੀ ਕਿ ਹਾਥੀ ਵਰਗੇ ਗੰਗਪਾ ਨੇ ਉਸ ਨੂੰ ਰੋਕਿਆ। ਜੋ ਨਾਲੇ ਵਿਚ ਉਤਰ ਰਹੇ ਸਨ, ਉਹਨਾਂ ਨੂੰ ਤੁਰੰਤ ਪਿੰਡ ਦੀ ਵਧਦੀ ਦੁਸਮਣੀ ਯਾਦ ਆ ਗਈ। ਉਹ ਤੁਰੰਤ ਦੋ ਟੋਲਿਆਂ ਵਿਚ ਵੰਡੇ ਗਏ। ਕੁਝ ਲੋਕ ਗੰਗਪਾ ਦੇ ਪਿਛੇ ਸਨ ਤੇ ਕੁਝ ਰੰਗਾ ਦੇ। ਰਾਮੀ ਨਾਲ ਕੁਝ ਉਪਰ ਵਾਲੇ ਪਾਸਿਉਂ ਪਾਰ ਕਰ ਰਹੀ ਸੀ। ਉਹਦੇ ਨਾਲ ਗੰਗਪਾ ਉਹਦੀ ਰਖਵਾਲੀ ਕਰਦਾ ਜਾ ਰਿਹਾ ਸੀ। ਉਹਨੇ ਆਪਣੇ ਸਿੰਗਾਰ ਨੂੰ ਦੰਦਾਂ ਹੇਠ ਦਬਾ ਕੇ ਬਾਹਰ ਥੁੱਕਿਆ। ਉਹ ਥੁੱਕ ਰੰਗਾ ਦੇ ਕੋਲ ਦੀ ਹੁੰਦਾ ਹੋਇਆ ਵਹਿ ਗਿਆ। ਰੰਗਾ ਨੇ ਪਿਛੇ ਮੁੜ ਕੇ ਵੇਖਿਆ। ਜਦੋਂ ਉਹਨੇ ਆਪਣੇ ਪਿਛੇ ਕੁਝ ਲੋਕਾਂ ਨੂੰ ਵੇਖਿਆ ਤਾਂ ਉਹਨੂੰ ਹੌਸਲਾ ਹੋ ਗਿਆ। ਉਹ ਵਹਿਣ ਦੇ ਉਲਟੇ ਪਾਸੇ ਗੰਗਪਾ ਵੱਲ ਵਧਿਆ। ਜਿਹੜੇ ਲੋਕ ਉਥੇ ਸਨ, ਉਥੇ ਹੀ ਰੁਕ ਗਏ। ਹਾਲਤ ਇਕ ਏਦਾਂ ਦੇ ਵਿਸਫੋਟ ਦੀ ਤਰ੍ਹਾਂ ਸੀ, ਜੋ ਕਦੀ ਵੀ ਫੱਟ ਸਕਦਾ ਸੀ।

"ਮੇਰੇ ਤੇ ਥੁੱਕਦਾ ਹੈਂ ?" ਰੰਗਾ ਚਿਲਾਇਆ ।

"ਤੇਰੇ ਤੇ ਕਿਹਨੇ ਥੁੱਕਿਆ ਹੈ, ਨਾਲੇ ਵਿਚ ਥੁੱਕਿਆ ਹੈ," ਗੰਗਪਾ ਨੇ ਕਿਹਾ ।

"ਗਧਾ ਕਿਤੋਂ ਦਾ", ਰੰਗਾ ਨੇ ਆਪਣੀ ਡਾਂਗ ਚੁੱਕ ਕੇ ਕਿਹਾ ।

"ਉਏ ਜ਼ਬਾਨ ਨੂੰ ਲਗਾਮ ਦੇ", ਕਹਿੰਦਾ ਗੰਗਪਾ ਉਹਦੇ ਵੱਲ ਝਪਟਿਆ । ਇਸਤਰੀਆਂ ਤੇ ਬੱਚੇ ਡਰ ਨਾਲ ਚੀਖਾਂ ਮਾਰਨ ਲੱਗੇ । ਕਿਸੇ ਪਾਸੇ ਜਾਣ ਦਾ ਰਾਹ ਨਹੀਂ ਸੀ । ਸਾਰੇ ਹੀ ਝਗੜੇ ਦੀ ਲਪੇਟ ਵਿਚ ਆ ਗਏ ਸਨ । ਵੇਖਦਿਆਂ ਵੇਖਦਿਆਂ ਨਾਲੇ ਵਿਚ ਪਾਣੀ ਵੀ ਵਧਣ ਲੱਗਾ ਪਰ ਲੜਾਈ ਵਿਚ ਫਸੇ ਲੋਕ ਇਹ ਨਾ ਵੇਖ ਸਕੇ । ਕੁਝ ਬੁੱਢੇ ਤੇ ਇਸਤਰੀਆਂ ਚੀਖ ਚੀਖ ਕੇ ਨਾਲਾ ਪਾਰ ਕਰ ਰਹੇ ਸਨ । ਉਹ ਵੀ ਨਹੀਂ ਸਨ ਜਾਣਦੇ ਕਿ ਨਾਲੇ ਵਿਚ ਪਾਣੀ ਵਧ ਰਿਹਾ ਹੈ ।

ਰੰਗਾ ਰਾਮੀ ਵਲ ਵਧਿਆ । ਉਹਨੇ ਲੜਕੇ ਨੂੰ ਛੱਡ ਦਿਤਾ । ਉਹਦੇ ਗਲੇ ਤਕ ਪਾਣੀ ਆ ਗਿਆ ਸੀ । ਜੇ ਪੁੱਲੀ ਉਹਨੂੰ ਨਾ ਚੁੱਕ ਲੈਂਦੀ, ਤਾਂ ਉਹ ਡੁੱਬ ਜਾਂਦਾ । ਨਾਲੇ ਵਿਚ ਇਸ ਤਰ੍ਹਾਂ ਪਾਣੀ ਉਛਲ ਰਿਹਾ ਸੀ, ਜਿਵੇਂ ਕੁਝ ਹਾਥੀ ਉਸ ਵਿਚ ਆ ਵੜੇ ਹੋਣ । ਜਿਹੜੇ ਇਹ ਜਾਣ ਗਏ ਸਨ ਕਿ ਪਾਣੀ ਚੜ੍ਹ ਰਿਹਾ ਹੈ, ਲੜਨਾ ਛੱਡ ਕੇ ਨਾਲੇ ਤੋਂ ਪਾਰ ਜਾ ਰਹੇ ਸਨ । ਕਿਨਾਰੇ ਤੋਂ ਰਾਜੂ ਨੇ ਇਹ ਦ੍ਰਿਸ਼ ਵੇਖਿਆ । ਉਹ ਭਿੱਜੇ ਹੋਏ ਧਾਨ ਦੇ ਗੁੱਛਿਆਂ ਨੂੰ ਗੱਡੀ ਵਿਚ ਪਾ ਕੇ ਉਸ ਪਾਸੇ ਆ ਰਿਹਾ ਸੀ । ਉਹਨੇ ਉਹਨਾਂ ਨੂੰ ਕਿਨਾਰੇ ਤੇ ਰੱਖ ਕੇ ਗੱਡੀ ਨਾਲੇ ਵਿਚ ਹੱਕ ਦਿਤੀ । ਉਹ ਜਿਨ੍ਹਾਂ ਨੂੰ ਤਰਨਾ ਨਹੀਂ ਆਉਂਦਾ ਸੀ ਗੱਡੇ ਵਿਚ ਬਿਠਾ ਕੇ ਨਾਲੇ ਤੋਂ ਪਾਰ ਲਾ ਰਿਹਾ ਸੀ । ਨਾਲੇ ਵਿਚ ਹੜ ਜਿਹਾ ਆ ਗਿਆ ਸੀ । ਉਹ ਗੋਦਾਵਰੀ ਵਾਂਗ ਲਗਦੀ ਸੀ । ਪਰ ਧਾਰ ਵਿਚ ਜਿਹੜੇ ਤਰਨਾ ਵੀ ਜਾਣਦੇ ਸਨ, ਨਾਲਾ ਪਾਰ ਕਰਨਾ ਮੁਸ਼ਕਿਲ ਸੀ । ਉਤਰ ਵੱਲ ਆਕਾਸ਼ ਵਿਚ ਬੱਦਲ ਤੇ ਪਹਾੜ ਇਕੋ ਜਿਹੇ ਲਗ ਰਹੇ ਸਨ । ਬਿਜਲੀ ਚਮਕ ਰਹੀ ਸੀ । ਭਾਵੇਂ ਉਥੇ ਮੀਂਹ ਰੁੱਕ ਗਿਆ ਸੀ ਪਰ ਪਹਾੜਾਂ ਤੇ ਮੂਸਲਾਧਾਰ ਮੀਂਹ ਪੈ ਰਿਹਾ ਸੀ ਤੇ ਨਦੀ ਦਾ ਪਾਣੀ ਵਧ ਰਿਹਾ ਸੀ । ਹੜ ਦੇ ਕਾਰਨ ਪਿੰਡ ਨੂੰ ਤਾਂ ਖ਼ਤਰਾ ਨਹੀਂ ਸੀ ਪਰ ਜਮ੍ਹਾਂ ਕੀਤੀ ਹੋਈ ਫ਼ਸਲ ਉਹਦੇ ਵਿਚ ਰੁੜ੍ਹ ਸਕਦੀ ਸੀ । ਰਾਜੂ ਬਿਨ੍ਹਾਂ ਕਿਸੇ ਭੇਦ ਭਾਵ ਦੇ ਹਰ ਕਿਸੇ ਨੂੰ ਨਾਲੇ ਵਿਚੋਂ ਪਾਰ ਲਿਜਾ ਰਿਹਾ ਸੀ । ਬਲਦ ਥੱਕ ਗਏ ਸਨ ਤੇ ਉਹ ਵੀ ਖ਼ੁਦ ਥੱਕ ਗਿਆ ਸੀ। ਉਸ ਨੇ ਕਿਨਾਰੇ ਤੇ ਖੜੇ ਹੋ ਕੇ ਨਾਲੇ ਵੱਲ ਵੇਖਿਆ, ਹੁਣ ਪਾਣੀ ਵਿਚ ਕੋਈ ਨਹੀਂ ਸੀ ।

"ਸਾਰੇ ਕਿਨਾਰੇ 'ਤੇ ਆ ਗਏ ਨੇ ਨਾ ?" ਕੋਲ ਖੜੇ ਪਦਾਲੂ ਨੇ ਪੁੱਛਿਆ । ਉਸ ਨੇ ਅਜੇ ਇਹ ਕਿਹਾ ਹੀ ਸੀ ਕਿ ਦਸ ਗਜ਼ ਦੀ ਦੂਰੀ ਤੇ ਰੰਗਾ ਦਾ ਸਿਰ ਪਾਣੀ ਦੇ ਉਪਰ ਦਿਖਾਈ ਦਿਤਾ । ਕੋਲ ਹੀ, ਫਿਰ ਰਾਮੀ ਦਾ ਸਿਰ ਵਿਖਾਈ ਦਿਤਾ । ਰਾਮੀ ਮੁਸ਼ਕਲ ਨਾਲ ਸਾਹ ਲੈ ਰਹੀ ਸੀ ਤੇ ਰੰਗਾ ਉਸ ਦੇ ਸਿਰ ਤੇ ਦੋਵੇਂ ਹੱਥ ਰੱਖ ਕੇ ਉਹਨੂੰ ਡੁਬਾਉਣ ਦੀ ਕੋਸ਼ਿਸ਼ ਕਰ ਰਿਹਾ ਸੀ । ਰਾਮੀ ਬਚਣ ਲਈ ਹੱਥ ਪੈਰ ਮਾਰ ਰਹੀ ਸੀ । ਰਾਜੂ ਇਹ ਵੇਖ ਕੇ ਅੱਗ ਭਬੂਕਾ ਹੋ ਗਿਆ । ਉਹ ਤੁਰੰਤ ਨਾਲੇ ਵਿਚ ਵੜ ਗਿਆ । ਰੰਗਾ ਨੂੰ ਉਹਦਾ ਕੁੜਤਾ ਫੜ ਕੇ ਖਿਚਿਆ । ਰਾਮੀ ਪਾਣੀ ਤੋਂ ਉਪਰ ਆਈ । ਉਹਦੀਆਂ ਅੱਖਾਂ ਤੇ ਮੂੰਹ ਸੁਜ ਗਿਆ ਸੀ ।

"ਉਹ ਮੈਨੂੰ ਡਬੋ ਰਿਹਾ ਸੀ", ਰਾਮੀ ਨੇ ਪਾਣੀ ਉਗਲਦਿਆਂ ਕਿਹਾ, ਰਾਜੂ ਇਹ ਸੁਣ ਕੇ ਆਪੇ ਤੋਂ ਬਾਹਰ ਹੋ ਗਿਆ। ਉਹਨੇ ਰੰਗਾ ਨੂੰ ਇਕ ਚਪੇੜ ਮਾਰੀ। ਰੰਗਾ ਇਕ ਪਾਸੇ ਡਿਗਦੇ ਡਿਗਦੇ ਬਚਿਆ। ਸੰਭਲ ਕੇ ਉਹ ਰਾਜੂ ਵਲ ਵਧਿਆ। ਉਹ ਰਾਜੂ ਦੇ ਸਾਹਮਣੇ ਖੜਾ ਨਾ ਹੋ ਸਕਿਆ। ਕਿਨਾਰੇ ਵਲ ਜਾਂਦਿਆਂ ਉਹਨੇ ਕਿਹਾ, "ਤੈਨੂੰ ਜੇ ਜ਼ਿੰਦਾ ਨਾ ਗੱਡ ਦਿਤਾ ਤਾਂ ਕਹੀਂ।"

ਰੰਗਾ ਚਲਾ ਗਿਆ। ਰਾਜੂ ਪੈਰ ਘਸੀਟਦਾ ਕਿਨਾਰੇ ਤੇ ਗਿਆ। ਉਹਦਾ ਮਨ ਤੇ ਸਰੀਰ ਦੋਵੇਂ ਹੀ ਥੱਕ ਗਏ ਸਨ। ਉਹ ਪਾਣੀ ਦੇ ਕਿਨਾਰੇ ਦੀ ਘਾਹ ਤੇ ਨਿਸਲ ਪੈ ਗਿਆ।

"ਆ ਵੀਰੇ, ਸਿਰ ਭਿੱਜ ਗਿਆ ਹੈ। ਜੇ ਸੁਕਾਇਆ ਨਾ, ਤਾਂ ਜ਼ੁਕਾਮ ਹੋ ਜਾਏਗਾ," ਮੱਲੀ ਨੇ ਕਿਹਾ। ਉਹ ਇਧਰ ਉਧਰ ਦੀਆਂ ਗੱਲਾਂ ਸੁਣ ਕੇ ਉਥੇ ਭੱਜੀ ਭੱਜੀ ਆਈ ਸੀ।

ਮੁਸਕਲ ਨਾਲ ਰਾਜੂ ਉਠਿਆ। ਮਸ਼ੀਨ ਦੀ ਤਰ੍ਹਾਂ ਘਰ ਵੱਲ ਤੁਰ ਪਿਆ।

ਰਾਤ ਨੂੰ ਮਾਤਾ ਦੀ ਦੀਪਾਰਧਨਾ ਕਰਦੇ ਸਮੇਂ ਪੁਜਾਰੀ ਨੇ ਦੇਵੀ ਵੱਲ ਦੇਖਿਆ, ਨਾ ਜਾਣੇ ਉਹਦੀਆਂ ਅੱਖਾਂ ਵਿਚ ਕੀ ਵਿਖਾਈ ਦਿਤਾ।

"ਮਾਤਾ ਆਪਣੇ ਬੱਚਿਆਂ ਨਾਲ ਕਿਉਂ ਰੁਸ ਗਈ ਏਂ? ਜਿਸ ਨਾਲੇ ਵਿਚ ਏਨੇ ਦਿਨ ਹੜ੍ਹ ਨਹੀਂ ਆਇਆ ਸੀ, ਉਹਦੇ 'ਚ ਹੁਣ ਹੜ੍ਹ ਕਿਉਂ ਆਇਆ? ਕਿਹਦੀ ਬਲੀ ਲੈਣ ਲਈ?" ਪੁਜਾਰੀ ਨੇ ਮਨ ਹੀ ਮਨ ਸੋਚਿਆ।

ਘਰ ਪਹੁੰਚਣ ਤੋਂ ਬਾਅਦ ਰੰਗਾ ਦਾ ਡਰ ਵਿਰਾਟ ਰੂਪ ਵਿਚ ਬਦਲੇ ਦੀ ਅੱਗ ਵਿਚ ਬਦਲ ਗਿਆ।

"ਉਹ ਜਦੋਂ ਕੁੱਟ ਰਿਹਾ ਸੀ, ਤੁਹਾਡੇ ਵਿਚੋਂ ਕੋਈ ਵੀ ਤਾਂ ਉਹਨੂੰ ਰੋਕਣ ਲਈ ਨਹੀਂ ਆਇਆ? ਕੀ ਫਾਇਦਾ ਏਨੇ ਲੋਕਾ ਨੂੰ ਪਾਲਣ ਦਾ? ਸਭ ਫਾਲਤੂ? ਉਹਨਾਂ ਤੇ ਤੁਹਾਨੂੰ ਜਿੰਦਾ ਗੱਡ ਨਾ ਦਿਤਾ ਤਾਂ ਕਹਿਣਾ। ਘਰ ਆਰਾਮ ਦਾ ਖਾਣਾ ਹੈ, ਸਭ ਬੇਕਾਰ ਹੋ," ਰੰਗਾ ਊਟ-ਪਟਾਂਗ ਬੱਕ ਰਿਹਾ ਸੀ। ਉਹਨੂੰ ਇਕ ਤਖਤਪੋਸ਼ ਤੇ ਲੰਮਾ ਪਾ ਕੇ ਸੂਰਾਲੀ ਗਰਮ ਪਾਣੀ ਦੀ ਟਕੋਰ ਕਰ ਰਹੀ ਸੀ।

"ਥੋੜ੍ਹੀ ਦੇਰ ਹੋਰ ਹੁੰਦੀ, ਕੀ ਆਪਣਾ ਮੁੰਡਾ ਬੱਚਦਾ," ਦੁਖੀ ਸੂਰਾਲੀ ਨੇ ਕਿਹਾ, ਡਰ ਨਾਲ ਉਹਦਾ ਗਲਾ ਸੁਕ ਗਿਆ ਸੀ ਅਤੇ ਰਾਮਈਆ ਘਾਇਲ ਸ਼ੇਰ ਦੀ ਤਰ੍ਹਾਂ ਚਬੂਤਰੇ ਤੇ ਘੁੰਮ ਰਿਹਾ ਸੀ।

"ਇਹ ਨਹੀਂ, ਹਜ਼ੂਰ...", ਵੇਂਕਟੇਸ਼ ਨੇ ਕੁਝ ਕਹਿਣ ਦੀ ਕੋਸ਼ਿਸ਼ ਕੀਤੀ।

"ਚੁੱਪ ਵੀ ਰਹਿ...ਤੁਸੀਂ ਸਾਰੇ ਪਹਿਲਾਂ ਬਾਹਰ ਜਾਓ", ਧਰਮਰਾਜੂ ਨੇ ਕਿਹਾ, ਜਿਵੇਂ ਉਹ ਵਿਚ ਵਿਚਾਲਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇ। ਜੋ ਕੁਝ ਹੋਇਆ ਸੀ ਧਰਮਰਾਜੂ ਤੇ ਵੇਕੰਨਾ ਨੇ ਪੇਂਟਈਆ ਦੇ ਮੂੰਹੋਂ ਸੁਣਿਆ ਸੀ। ਲੜਾਈ ਕਿਹੜੀ ਗੱਲੋਂ ਹੋਈ ਸੀ, ਅਜੇ ਤਕ ਇਸ ਦਾ ਕਾਰਣ ਰਾਮਈਆ ਨੂੰ ਪਤਾ ਨਹੀਂ ਸੀ। ਉਹਨੇ ਉਹਨਾਂ ਨੂੰ ਕਹਿ ਦਿਤਾ ਸੀ ਕਿ ਉਹ ਨਾ ਦੱਸਣ ਕਿ ਲੜਾਈ ਕਿਉਂ ਹੋਈ ਸੀ। ਬੇਅਕਲ ਹਨ, ਕਿਤੇ ਕਿਸੇ ਦੇ ਮੂੰਹ ਤੋਂ ਗੱਲ ਨਿਕਲ ਗਈ ਤਾਂ ਕੁਝ ਨਾ ਕੁਝ

ਹੋ ਜਾਏਗਾ। ਇਹ ਵੀ ਸੰਭਵ ਹੈ ਕਿ ਰਾਮਈਆ, ਰੰਗਾ ਤੇ ਹੀ ਗੁੱਸਾ ਕੱਢੇ। ਇਸ ਲਈ ਉਹਨੇ ਸਾਰਿਆਂ ਨੂੰ ਭੇਜ ਦਿਤਾ ਸੀ।

"ਭਰਾਵਾ, ਸਾਡੇ ਕੋਲ ਕਾਫੀ ਗਵਾਹੀ ਹੈ, ਅਦਾਲਤ ਵਿਚ ਫੌਜਦਾਰੀ ਕਰ ਦਿਓ ਤੇ ਉਸ ਅਵਾਰਾ ਨੂੰ ਜੇਲ੍ਹ ਭਿਜਵਾ ਦਿਓ," ਧਰਮਰਾਜੂ ਨੇ ਕਿਹਾ।

"ਉਏ ਦਮ ਹੈ ਤਾਂ ਉਸ ਮੁਕੱਦਮੇ ਦਾ ਨਿਪਟਾਰਾ ਪਿੰਡ ਵਿਚ ਹੀ ਕਰਨਾ ਹੋਏਗਾ। ਜੇ ਅਦਾਲਤ ਵਿਚ ਗਏ ਤਾਂ ਇਹਦਾ ਮਤਲਬ ਇਹੀ ਹੈ ਕਿ ਅਸੀਂ ਉਨ੍ਹਾਂ ਤੋਂ ਡਰ ਗਏ ਹਾਂ," ਰਾਮਈਆ ਨੇ ਕਿਹਾ।

"ਬਾਬੂ, ਤੁਹਾਡਾ ਦਾਮਾਦ ਬਹੁਤ ਵੱਡਾ ਆਦਮੀ ਹੈ। ਜੇ ਉਹ ਨਾ ਆਉਂਦੇ ਤਾਂ ਅੱਧੇ ਲੋਕ ਨਾਲੇ ਵਿਚ ਵਹਿ ਜਾਂਦੇ। ਉਨ੍ਹਾਂ ਨੇ ਬਿਨ੍ਹਾਂ ਕਿਸੇ ਭੇਦ ਭਾਵ ਤੋਂ ਸਭ ਦੀ ਮਦਦ ਕੀਤੀ। ਪੇਂਟਈਆ ਦੀ ਪਤਨੀ ਤੇ ਵੈਂਕਟੇਸ਼ ਦੇ ਬਾਪ ਨੂੰ ਉਨ੍ਹਾਂ ਨੇ ਹੀ ਕਿਨਾਰੇ ਤੇ ਲਾਇਆ ਸੀ।"

ਦੋਵੇਂ ਪਰਿਵਾਰ ਇਕ ਹੋ ਕੇ ਰਹਿਣ, ਪਿੰਡ ਵਿਚ ਸ਼ਾਂਤੀ ਰਹੇ, ਤਾਂ ਹੀ ਉਹਦੇ ਵਿਉਪਾਰ ਲਈ ਚੰਗਾ ਸੀ। ਅਨੁਮੰਤ ਨੂੰ ਇਹ ਡਰ ਸਤਾ ਰਿਹਾ ਸੀ ਕਿ ਜੇ ਇਹ ਝਗੜਾ ਚਲਦਾ ਰਿਹਾ, ਤਾਂ ਉਹਦੇ ਘਰ ਤੇ ਵੀ ਇਹਦਾ ਅਸਰ ਪੈ ਸਕਦਾ ਸੀ। ਇਸ ਲਈ ਰਾਮਈਆ ਨਾਲ ਗੱਲ ਕਰਦੇ ਸਮੇਂ ਗੱਲ ਗੱਲ ਤੇ ਰਾਜੂ ਨੂੰ "ਦਾਮਾਦ" ਕਹਿੰਦਾ। ਉਹ ਇਹ ਵੀ ਜਾਣਦਾ ਸੀ ਕਿ ਜੇ ਕਿਸੇ ਨੇ ਰੰਗਾ ਦੀ ਕਰਤੂਤ ਬਾਰੇ ਦੱਸਿਆ ਤਾਂ ਵੇਕੰਨਾ ਨਾਰਾਜ਼ ਹੋਏਗਾ। ਇਸ ਤਰ੍ਹਾਂ ਉਹ ਮੁਫਤ ਦੀ ਆਫਤ ਮੁੱਲ ਲੈ ਰਿਹਾ ਹੋਏਗਾ। ਇਸ ਲਈ ਜਦੋਂ ਰੰਗਾ ਚਬੂਤਰੇ ਵੱਲ ਆਇਆ, ਤਾਂ ਉਹ ਉਥੋਂ ਚਲਾ ਗਿਆ।

ਰੰਗਾ ਬਦਲੇ ਦੀ ਗੱਲ ਕਰ ਰਿਹਾ ਸੀ ਪਰ ਰਾਮਈਆ ਦੇ ਮਨ ਵਿਚ ਹਨੁਮੰਤ ਦੀਆਂ ਗੱਲਾਂ ਹੀ ਗੂੰਜ ਰਹੀਆਂ ਸਨ। ਰਾਜੂ ਨੇ ਸਾਰਿਆਂ ਦੀ ਮਦਦ ਕੀਤੀ ਤਾਂ ਉਹਨੇ ਰੰਗਾ ਨੂੰ ਕਿਉਂ ਮਾਰਿਆ? ਇਹਨੇ ਜ਼ਰੂਰ ਕੋਈ ਸ਼ਰਾਰਤ ਕੀਤੀ ਹੋਣੀ ਏ, ਇਹ ਸੰਦੇਹ ਰਾਮਈਆ ਦੇ ਮਨ ਵਿਚ ਉਠਣ ਲੱਗਾ ਸੀ। ਇਸ ਲਈ ਹੀ ਉਹਨੇ ਮੁਕੱਦਮਾ ਦਾਇਰ ਕਰਨ ਦਾ ਸੁਝਾਅ ਨਹੀਂ ਮੰਨਿਆ ਸੀ। ਏਦਾਂ ਦੀ ਗੱਲ ਨਹੀਂ ਕਿ ਉਹ ਕੇਵਲ ਨਿਆਂ ਦੀ ਗੱਲ ਹੀ ਸੋਚ ਰਿਹਾ ਹੋਵੇ, ਉਹ ਜਾਣਦਾ ਸੀ ਕਿ ਮੁਕੱਦਮਾ ਚਲਿਆ, ਤਾਂ ਅਦਾਲਤ ਉਹਦੀਆਂ ਗਵਾਹੀਆਂ ਹੀ ਨਹੀਂ ਸੁਣੇਗੀ, ਸਗੋਂ ਉਨ੍ਹਾਂ ਦੀਆਂ ਵੀ। ਜੇ ਇਹ ਸਾਬਤ ਹੋ ਗਿਆ ਕਿ ਦੋਸ਼ ਰੰਗਾ ਦਾ ਹੀ ਸੀ ਤਾਂ ਪਿੰਡ ਵਿਚ ਬਦਨਾਮੀ ਹੀ ਮਿਲੇਗੀ। ਰਾਮਈਆ ਲਈ ਇਹ ਗੌਰਵ ਸਭ ਤੋਂ ਅਧਿਕ ਮਹਤਵਪੂਰਨ ਸੀ ਕਿ ਉਹ ਪੱਖਪਾਤੀ ਨਹੀਂ ਸੀ, ਨਿਆਂ ਦਾ ਹਾਮੀ ਸੀ। ਦੂਜਿਆਂ ਦੀ ਗਵਾਹੀ ਭਲੇ ਹੀ ਝੂਠ ਹੋਵੇ, ਜੇ ਪਿੰਡ ਵਾਲਿਆਂ ਦਾ ਇਹ ਸੰਦੇਹ ਰਿਹਾ ਕਿ ਉਹ ਸੱਚ ਹੈ, ਤਾ ਉਹਦੀ ਮਾਣ ਮਰਿਆਦਾ ਪਿੰਡ ਵਿਚ ਘੱਟ ਸਕਦੀ ਹੈ। ਪਰ ਉਹਦਾ ਵਿਸ਼ਵਾਸ਼ ਸੀ ਕਿ ਮੇਲੇ ਦੇ ਅਵਸਰ ਤੇ ਜੋ ਪਿੰਡ ਵਿਚ ਲੜਾਈ ਝਗੜਾ ਚੱਲ ਰਿਹਾ ਸੀ, ਉਹਦੇ ਜ਼ਿੰਮੇਂਦਾਰ ਸੁਬੱਈਆ ਤੇ ਰਾਜੂ ਹੀ ਸਨ। ਰੰਗਾ ਨੇ ਗ਼ੈਰ-ਜ਼ਿੰਮੇਵਾਰੀ ਹੀ ਵਰਤੀ ਹੋਏ ਪਰ ਕੀ ਇੰਨੀ ਕੁ ਗੱਲ ਸੁਬੱਈਆ ਨੂੰ ਵਧਾਣੀ ਚਾਹੀਦੀ ਸੀ। ਖ਼ੈਰ

ਏਨਾ ਝਗੜਾ ਹੋਣ ਤੋਂ ਬਾਅਦ ਹੀ ਉਹਨੇ ਕਿਉਂ ਨਹੀਂ ਇਹ ਕਿਹਾ, "ਭਰਾਵਾ ਗਲਤੀ ਕਿਸੇ ਦੀ ਵੀ ਹੋਵੇ, ਜੋ ਹੋ ਗਿਆ ਸੋ ਹੋ ਗਿਆ। ਏਦਾਂ ਦੇ ਝਗੜੇ ਅੱਗੇ ਤੋਂ ਨਾ ਹੋਣ, ਇਹ ਵੇਖਣਾ ਸਾਡਾ ਫਰਜ਼ ਹੈ ? ਕੀ ਸੁਬੱਈਆ ਨਹੀਂ ਜਾਣਦਾ ਕਿ ਉਹ ਕਿੰਨਾ ਨਿਆਂ ਪਸੰਦ ਆਦਮੀ ਹੈ। ਇਸ ਝਗੜੇ ਦਾ ਅਸਲੀ ਕਾਰਣ ਉਹਦਾ ਟਰੈਕਟਰ ਖਰੀਦਣਾ ਹੈ ਅਤੇ ਪੀੜ੍ਹੀ ਦਰ ਪੀੜ੍ਹੀ ਸੀਰੀ ਵਗੈਰਾ ਦੇ ਪੇਟ ਪਾਲਣ ਵਾਲਿਆਂ ਦੀ ਰੋਟੀ ਖੋਹਣਾ ਹੈ। ਉਹ ਵੀ ਪਿੰਡ ਦਾ ਵੱਡਾ ਬਜ਼ੁਰਗ ਹੈ, ਉਸ 'ਤੇ ਵੀ ਉਨ੍ਹਾਂ ਲੋਕਾਂ ਨੂੰ ਕੰਮ ਧੰਦਾ ਦਿਵਾਉਣ ਦਾ ਫਰਜ ਹੈ। ਜਦੋਂ ਉਨ੍ਹਾਂ ਸਾਰਿਆਂ ਨੇ ਮੇਰੇ ਕੋਲ ਆ ਕੇ ਆਪਣਾ ਰੋਣਾ ਰੋਇਆ ਤਾ ਮੈਂ ਦਸ ਰੁਪਏ ਦੇ ਦਿਤੇ। ਬਸ, ਕੀ ਇੰਨੀ ਕੁ ਗੱਲ ਤੇ ਸੁਬੱਈਆ ਨੂੰ ਇਹ ਕਹਿਣਾ ਚਾਹੀਦਾ ਸੀ ਕਿ ਮੈਂ ਉਹਨਾਂ ਨੂੰ ਸ਼ਰਾਬ ਪਿਆਈ ਹੈ ਤੇ ਮੈਂ ਹੀ ਇਹ ਸਭ ਗੜਬੜ ਕਰਵਾਈ ਹੈ।"

ਲਛਮੀ ਨੇ ਇਹ ਸਭ ਕਮਰੇ ਵਿਚ ਖੰਭੇ ਦੇ ਸਹਾਰੇ ਖੜੇ ਹੋ ਕੇ ਸੁਣਿਆ। ਉਹਦਾ ਦਿਲ ਦੁੱਖ ਦੇ ਮਾਰੇ ਬੈਠ ਜਾਦਾ ਸੀ, ਇਕ ਏਦਾਂ ਦਾ ਦੁੱਖ ਸੀ ਜੋ ਹੰਝੂਆਂ ਤੋਂ ਵੀ ਅਸਹਿ ਸੀ। ਉਹ ਹੌਲੀ ਹੌਲੀ ਪੌੜੀਆ ਤੋਂ ਆਪਣੇ ਕਮਰੇ ਵਿਚ ਚਲੀ ਗਈ।

ਮੱਲੀ ਨੂੰ ਛੋਟੀ ਗਲੀ ਦੇ ਮੋੜ ਤੋਂ ਅੰਦਰ ਆਉਂਦਾ ਦੇਖ ਕੇ ਰੰਗਾ ਝਟ ਬੋਲ ਪਿਆ, "ਕਿਉਂ ਆਈ ਏਂ ?"

"ਭੈਣ ਨੂੰ ਵੇਖਣ," ਮੱਲੀ ਨੇ ਕਿਹਾ।

"ਕੀ ਤੈਨੂੰ, ਤੇਰੇ ਭਰਾ ਨੇ ਭੇਜਿਆ ਹੈ ?" ਵੇਕੰਨਾ ਨੇ ਪੁੱਛਿਆ।

"ਕਿਉਂ ਚਾਚਾ, ਕੀ ਮੈਨੂੰ ਵੇਖਣ ਨਹੀਂ ਆਉਣਾ ਚਾਹੀਦਾ ਸੀ ?" ਮੱਲੀ ਨੇ ਰਾਮਈਆ ਵੱਲ ਵੇਖਦਿਆਂ ਕਿਹਾ। ਜਦੋਂ ਉਹਨੇ ਕੁਝ ਨਾ ਕਿਹਾ ਤਾਂ ਮੱਲੀ ਪਿਛੇ ਜਾਣ ਲਈ ਮੁੜੀ।

"ਮੱਲੀ !" ਲਛਮੀ ਨੇ ਛੱਜੇ ਤੋਂ ਉਹਨੂੰ ਬੁਲਾਇਆ। ਉਹ ਖੜੀ ਹੋ ਕੇ ਉਪਰ ਵੇਖਣ ਲੱਗੀ।

"ਸ਼ਰਮ ਨਹੀਂ ਆਉਂਦੀ, ਉਥੇ ਕਿਉਂ ਖੜ੍ਹੀ ਏਂ ?" ਰੰਗਾ ਨੇ ਝਿੜਕਿਆ।

ਮੱਲੀ ਸਿਰ ਨੀਵਾਂ ਕਰਕੇ ਖੜ੍ਹੀ ਰਹੀ। ਰਾਮਈਆ ਨੂੰ ਇਹ ਬੁਰਾ ਲੱਗਿਆ। ਉਹ ਜਾਣਦਾ ਸੀ ਕਿ ਮੱਲੀ ਦੇ ਮਨ ਵਿਚ ਕੋਈ ਕੜਵਾਪਨ ਨਹੀਂ ਸੀ, ਉਹਦੇ ਹਿਰਦੇ ਵਿਚ ਕੜਵੇਪਨ ਲਈ ਥਾਂ ਹੀ ਨਹੀਂ ਸੀ।

"ਕਿਉਂ ਉਸ ਵਿਚਾਰੀ ਤੇ ਹੱਲਾ ਬੋਲ ਰਹੇ ਹੋ ?" ਰਾਮਈਆ ਨੇ ਕਿਹਾ। ਯੂਰਾਲੂ ਨੂੰ ਮੱਲੀ ਬੜੀ ਪਿਆਰੀ ਸੀ। ਉਹਨੂੰ ਉਹਦੇ 'ਤੇ ਬਹੁਤ ਦਇਆ ਆਉਂਦੀ ਸੀ।

"ਜਾ ਬੇਟੀ, ਉਪਰ ਜਾ", ਸੂਰਾਲੀ ਨੇ ਕਿਹਾ। ਰਾਮਈਆ ਦਾ ਮੂੰਹ ਵੇਖ ਕੇ ਰੰਗਾ ਤੇ ਵੇਕੰਨਾ ਹੋਰ ਕੁਝ ਨਾ ਕਹਿ ਸਕੇ। ਮੱਲੀ ਦੋਮੰਜਲੇ ਮਕਾਨ ਤੇ ਚਲੀ ਗਈ।

ਮੱਲੀ ਨੂੰ ਵੇਖਦਿਆਂ ਹੀ ਉਹਨੂੰ ਗਲੇ ਲਾ ਕੇ ਲਛਮੀ ਫੁਟ ਫੁਟ ਰੋਣ ਲੱਗੀ। ਇੰਨੇ ਚਿਰਾਂ ਦਾ ਦੁੱਖ ਜਿਹੜਾ ਉਹਨੇ ਰੋਕ ਕੇ ਰਖਿਆ ਸੀ, ਹੜ੍ਹ ਵਾਂਗ ਵਹਿ ਤੁਰਿਆ ਸੀ।

"ਭੈਣੇ ਰੋ ਨਾ, ਜੋ ਝਗੜੇ ਵਿਚ ਵਿਚਾਲੇ ਆਏ ਨੇ, ਉਹ ਅੰਤ ਤਕ ਨਹੀਂ ਰਹਿਣਗੇ। ਮਲੱਮਾ ਦੇਵੀ ਤੁਹਾਨੂੰ ਦੋਹਾਂ ਨੂੰ ਠੀਕ ਦੇਖੇਗੀ", ਗੰਭੀਰ ਹੋ ਕੇ ਮੱਲੀ ਨੇ ਕਿਹਾ ਤੇ ਮੱਲੀ ਦੀਆਂ ਇਹਨਾਂ ਗੱਲਾਂ ਤੋਂ ਲਛਮੀ ਨੂੰ ਬੜਾ ਧਰਵਾਸ ਮਿਲਿਆ।

"ਨੀ ਤੂੰ ਤਾਂ ਖੇਤ ਵੱਲ ਫੇਰਾ ਮਾਰਨਾ ਵੀ ਬੰਦ ਕਰ ਦਿਤਾ ਹੈ," ਮੱਲੀ ਨੇ ਕਿਹਾ।

"ਕਿਵੇਂ ਜਾਂਦੀ ?" ਲਛਮੀ ਬੋਲੀ।

"ਆਦਮੀ ਆਦਮੀ ਆਪਸ ਵਿਚ ਲੜਦੇ ਹਨ, ਤਾਂ ਤਲਾਅ ਨੇ ਕੀ ਕੀਤਾ ਹੈ। ਵੱਡੇ ਇਮਲੀ ਦੇ ਰੁੱਖ ਨੇ ਕੀ ਕੀਤਾ ਹੈ ? ਤੈਨੂੰ ਆਉਂਦਾ ਨਾ ਵੇਖ ਕੇ ਖੇਤ ਵੀ ਉਦਾਸ ਹਨ। ਮੈਂ ਰੋਜ਼ਾਨਾ ਗਾਂ ਨੂੰ ਚਰਾਣ ਲੈ ਜਾਂਦੀ ਹਾਂ। ਹੁਣੇ ਹੀ ਤਾਂ ਉਹ ਸੂਈ ਸੀ। ਮਾਮਾ ਕਹਿੰਦਾ ਹੈ ਕਿ ਨੌਕਰ ਚਾਕਰ ਹਨ, ਤੂੰ ਇਹਨੂੰ ਬਾਹਰ ਕਿਉਂ ਲਿਜਾਂਦੀ ਏਂ ? ਮੈਂ ਕਹਿੰਦੀ ਹਾਂ ਕਿ ਕੀ ਜਾਂਦਾ ਹੈ ਜੇ ਮੈਂ ਹੀ ਲੈ ਜਾਵਾਂ ਤਾਂ ? ਜਦੋਂ ਵੱਛੜਾ ਸਵੇਰੇ ਦੁੱਧ ਪੀ ਕੇ ਛਲਾਂਗਾਂ ਮਾਰਦਾ ਹੈ ਤਾਂ ਦੇਖਣ ਨੂੰ ਬਹੁਤ ਪਿਆਰਾ ਲੱਗਦਾ ਹੈ। ਕਲ੍ਹ ਉਹ ਸਾਡੇ ਘਰ ਹੀ ਆ ਗਿਆ, ਇਧਰ ਉਧਰ ਦੀਆਂ ਚੀਜ਼ਾਂ ਵਿਖਾ ਕੇ ਮੈਂ ਉਹਨੂੰ ਲੈ ਗਈ। ਦੇਖੀ ਵੱਛੜਾ ਕਿਵੇਂ ਵੱਡਾ ਹੁੰਦਾ ਹੈ। ਉਹ ਜ਼ਰੂਰ ਬਾਜੀ ਮਾਰੇਗਾ ਮੁਕਾਬਲੇ ਵਿਚ। ਭਰਾ ਉਹਨੂੰ ਬਹੁਤ ਪਿਆਰ ਕਰਦਾ ਹੈ।"

ਪਿੰਡ ਵਿਚ ਸਿਰ ਪਾਟ ਰਹੇ ਹਨ, ਏਨਾ ਲੜਾਈ ਝਗੜਾ ਚਲ ਰਿਹਾ ਹੈ। ਪਰ ਮੱਲੀ ਬੜੇ ਆਰਾਮ ਨਾਲ ਇਹ ਖਬਰਾਂ ਸੁਣਾ ਰਹੀ ਸੀ। ਮੱਲੀ ਕੀ ਪਤਾ ਇਹਨਾਂ ਗੱਲਾਂ ਬਾਰੇ ਬੇਖਬਰ ਹੋਵੇ, ਕਿਦਾਂ ਮਸਤ ਫਿਰ ਰਹੀ ਹੈ ? ਮੱਲੀ ਦੀਆ ਗੱਲਾ ਸੁਣ ਕੇ ਲਛਮੀ ਨੂੰ ਲੱਗਿਆ ਜਿਦਾਂ ਪਿੰਡ ਹਮੇਸ਼ਾਂ ਦੀ ਤਰ੍ਹਾਂ ਸ਼ਾਂਤ ਤੇ ਸੁਖ-ਸੁਵਿਧਾ ਵਿਚ ਹੈ। ਜੋ ਉਹ ਕਹਿ ਰਹੀ ਹੈ, ਉਹ ਹੀ ਠੀਕ ਹੈ। ਇਹ ਗੱਲਾਂ, ਇਹ ਝਗੜੇ ਜ਼ਿਆਦਾ ਦਿਨ ਨਹੀਂ ਹਨ। ਇਹ ਸਭ ਅਸਥਾਈ ਹਨ, ਅਣਆਵੱਸ਼ਕ ਹਨ, ਲਛਮੀ ਨੂੰ ਇਵੇਂ ਪ੍ਰਤੀਤ ਹੋਇਆ। ਇਹ ਖਬਰਾਂ, ਇਹ ਆਰਾਮ, ਇਹ ਸ਼ਾਂਤੀ ਹਮੇਸ਼ਾਂ ਬਣੀ ਰਹੇ। ਉਹਨੂੰ ਏਦਾਂ ਲੱਗਿਆ ਜਿਵੇਂ ਪਿੰਡ ਦੇ ਬੁਰੇ ਦਿਨ ਆ ਗਏ ਹੋਣ। ਜਦੋਂ ਮੱਲੀ ਜਾਣ ਲਈ ਉਠੀ ਤਾ ਲਛਮੀ ਨੂੰ ਬੜਾ ਦੁੱਖ ਹੋਇਆ। ਇਹ ਕਹਿ ਕਿ ਉਹ ਰੋਜ਼ ਆਇਆ ਕਰੇਗੀ, ਮੱਲੀ ਚਲੀ ਗਈ।

ਮੱਲੀ ਨੇ ਮੰਦਰ ਦੇ ਪਿਛਵਾੜੇ ਬਹਿ ਕੇ ਭਰਾ ਨੂੰ ਖਤ ਲਿਖਿਆ, "ਭੈਣ ਲਛਮੀ ਨੂੰ ਵੇਖ ਕੇ ਆਈ ਹਾਂ। ਵਿਚਾਰੀ ਬਹੁਤ ਦੁੱਖੀ ਹੈ।" ਇਹ ਖ਼ਤ ਵੀ ਪਿਛਲੇ ਖ਼ਤਾਂ ਦੇ ਵਾਂਗ ਇਕ ਲਿਫਾਫੇ ਵਿਚ ਰੱਖ ਕੇ ਗੰਢ ਵਿਚ ਬੰਨ੍ਹ ਲਿਆ।

ਖੇਤ ਦੇ ਵਿਚਾਲੇ ਕੰਡਿਆਲੀ ਝਾੜੀ ਦੀ ਦੀਵਾਰ ਦੇ ਕੋਲ ਇਕ ਪਾਸੇ ਰਾਜੂ ਖੜਾ ਸੀ ਤੇ ਇਕ ਪਾਸੇ ਲਛਮੀ।

ਲਛਮੀ ਰਾਜੂ ਨੂੰ ਮਿਲਣ ਨਹੀਂ ਆਈ ਸੀ। ਉਹ ਜਾਣਦੀ ਸੀ ਕਿ ਉਸ ਦਾ ਉਹਦੇ ਨਾਲ ਮਿਲਣਾ ਖ਼ਤਰੇ ਤੋਂ ਖਾਲੀ ਨਹੀਂ ਸੀ। ਪਰ ਜਦੋਂ ਉਹ ਇਮਲੀ ਦੇ ਰੁੱਖ ਦੇ ਕੋਲ ਆਈ ਤਾਂ ਉਹਨੇ ਸੋਚਿਆ ਕਿ ਕੀ ਇਹ ਚੰਗਾ ਹੋਵੇ ਜੇ ਉਹ ਦਿਸ ਪਏ। ਜਦੋਂ ਉਹ ਦਿਸ ਪਿਆ, ਤਾਂ ਉਹਦੇ ਕੋਲ ਆਇਆਂ ਬਗੈਰ ਵੀ ਨਾ ਰਹਿ ਸਕੀ। ਤੇ

ਜਦੋਂ ਉਹ ਗੱਲਬਾਤ ਛੇੜੇ, ਤਾਂ ਉਹ ਬਿਨਾਂ ਗੱਲ ਤੋਂ ਕਿਵੇਂ ਰਹੇ ?

"ਕੀ ਕਹਿ ਰਹੇ ਹਨ ਤੁਹਾਡੇ ਪਿਤਾ ਜੀ ?" ਰਾਜੂ ਨੇ ਪੁੱਛਿਆ। ਲਛਮੀ ਨੂੰ ਇਹ ਬੁਰਾ ਲਗਿਆ। ਕੁਝ ਦਿਨ ਪਹਿਲਾਂ ਤਕ ਰਾਮਈਆ ਉਹਦੇ ਲਈ ਮਾਮਾ ਸੀ ਤੇ ਹੁਣ ਉਹ ਲਛਮੀ ਦਾ ਬਾਪ ਸੀ। ਲਛਮੀ ਨੇ ਕੁਝ ਦੇਰ ਇਸ ਸਵਾਲ ਦਾ ਜਵਾਬ ਨਾ ਦਿਤਾ। ਕੁਝ ਚਿਰ ਬਾਅਦ ਉਹਨੇ ਪੁੱਛਿਆ, "ਕੀ ਇਥੇ ਇਹ ਕੰਡਿਆਂ ਦੀ ਦੀਵਾਰ ਰਹਿਣੀ ਚਾਹੀਦੀ ਹੈ ?"

ਰਾਜੂ ਨੇ ਲੰਮਾ ਸਾਹ ਲਿਆ।

"ਇਹ ਦੀਵਾਰ ਇਥੇ ਆਈ ਹੀ ਕਿਉਂ ? ਕਦੋਂ ਤੇ ਕਿਵੇਂ ਜਾਏਗੀ, ਮੇਰੀ ਸੋਚ ਤੋਂ ਬਾਹਰ ਹੈ," ਰਾਜੂ ਨੇ ਕਿਹਾ।

"ਜੇ ਕੋਈ ਇਕ ਆਪਣੀ ਜ਼ਿਦ ਛੱਡ ਦੇਵੇ ਤੇ ਆਹਮੋ ਸਾਹਮਣੇ ਖੜੇ ਹੋ ਕੇ ਦੋਹਾਂ ਪਾਸਿਆਂ ਦੇ ਲੋਕ ਕੁਝ ਸੋਚਣ ਸਮਝਣ ? ਕੀ ਸਾਡੇ ਵਿਚ ਕਦੀ ਸਾਡੇ ਤੁਹਾਡੇ ਦਾ ਭੇਦ ਸੀ ? ਕਿੰਨੇ ਮਿਲਜੁਲ ਕੇ ਅਸੀਂ ਰਹਿੰਦੇ ਸਾ", ਲਛਮੀ ਇਕ ਇਕ ਸ਼ਬਦ ਤੋਲ ਤੋਲ ਕੇ ਕਹਿ ਰਹੀ ਸੀ।

"ਜੇ ਮੈਂ ਆਪਣੇ ਆਪ ਨੂੰ ਮਨਾ ਕੇ ਆ ਵੀ ਗਿਆ, ਤਾਂ ਰੰਗਾ ਤੇ ਤੁਹਾਡਾ ਭਰਾ ਮੈਨੂੰ ਤੁਹਾਡੇ ਪਿਤਾ ਨਾਲ ਗੱਲਾਂ ਕਰਨ ਦੇਣਗੇ ?"

"ਫਿਰ ਤੁਹਾਡੇ ਪਿਤਾ ਜੀ ?" ਲਛਮੀ ਨੇ ਲੰਮਾ ਸਾਹ ਲੈ ਕੇ ਹੌਲੀ ਜਿਹੀ ਕਿਹਾ।

"ਕੀ ਰੰਗਾ 'ਤੇ ਗੁੱਸਾ ਕਰਨਾ ਬਹੁਤ ਵੱਡੀ ਗੱਲ ਹੈ ? ਉਹ ਵੀ ਕੀ ਤੁਹਾਡੇ ਤੁਲ ਹੈ ? ਜਦੋਂ ਨਾਲੇ ਵਿਚ ਹੜ੍ਹ ਆਇਆ ਸੀ ਤਾਂ ਤੁਸੀਂ ਉਹਦੇ 'ਤੇ ਕਿਉਂ ਹੱਥ ਚੁਕਿਆ ਸੀ ?

"ਜੇ ਮੈਂ ਹੱਥ ਨਾ ਚੁੱਕਦਾ ਤਾਂ ਉਹ ਰਾਮੀ ਨੂੰ ਡਬੋ ਦਿੰਦਾ। ਮੈਂ ਆਪਣਾ ਗੁੱਸਾ ਕਾਬੂ ਵਿਚ ਨਾ ਰੱਖ ਸਕਿਆ ? ਫਿਰ ਵੀ ਤੁਹਾਡੇ ਪਿਤਾ ਹਰ ਗੱਲ ਦੀ ਕਿਉਂ ਤਰਫਦਾਰੀ ਕਰਦੇ ਹਨ ?"

"ਹੁਣ ਤੱਕ ਤਾ ਤੁਸੀਂ 'ਸਾਡਾ ਮਾਮਾ' ਕਹਿੰਦੇ ਸੀ, ਹੁਣ ਉਹ 'ਤੁਹਾਡਾ ਪਿਤਾ' ਹੋ ਗਏ ਹਨ।" ਲਛਮੀ ਨੇ ਮਨ ਦੀ ਗੱਲ ਬਾਹਰ ਕੱਢ ਦਿਤੀ।

"ਉਹ ਜਿੰਨੇ ਸਾਡੇ ਤੋਂ ਦੂਰ ਹਨ, ਅਸੀਂ ਵੀ ਉਨੇ ਉਨ੍ਹਾਂ ਤੋਂ ਦੂਰ ਹਾਂ", ਰਾਜੂ ਨੇ ਕਿਹਾ।

ਲਛਮੀ ਨੂੰ ਇਹ ਗੱਲ ਚੁੱਭੀ।

"ਇਹੀ ਤਾਂ ਮੈਂ ਕਹਿ ਰਹੀ ਹਾਂ, ਜੇ ਦੋਵਾਂ ਵਿਚੋਂ ਕੋਈ ਇਕ ਦੇ ਕੋਲ ਆਇਆ ਤਾਂ ਦੂਜਾ ਖੁਦ ਹੀ ਆ ਜਾਏਗਾ।"

"ਤੂੰ ਇਹ ਗੱਲ ਆਪਣੇ ਬਾਪ ਨੂੰ ਕਿਉਂ ਨਹੀਂ ਕਹਿੰਦੀ ?"

"ਮੈਂ ਸੋਚਿਆ ਸੀ ਕਿ ਘੱਟੋ ਘੱਟ ਤੁਸੀਂ ਮੇਰੀ ਗੱਲ ਸੁਣੋਗੇ। ਸਾਡੇ ਪਿਤਾ ਤੇ ਤੁਹਾਡੇ ਪਿਤਾ ਪੁਰਾਣੇ ਜ਼ਮਾਨੇ ਦੇ ਹਨ। ਉਹ ਜ਼ਿਆਦਾ ਹੱਠੀ ਤੇ ਜ਼ਿੱਦੀ ਹਨ। ਸੋਚਿਆ ਸੀ ਕਿ ਤੁਸੀਂ ਉਨ੍ਹਾਂ ਤੋਂ ਅਲਗ ਹੋ", ਲੱਛਮੀ ਦੀ ਆਵਾਜ਼ ਵਿਚ ਨਿਰਾਸ਼ਾ ਸੀ।

ਗਿਲਾਨੀ ਸੀ। ਪਰ ਰਾਜੂ ਦੇ ਮਨ ਵਿਚ ਕਿੰਨੀਆਂ ਹੀ ਉਰਲ ਪਰਲ ਗੱਲਾਂ ਜਮ੍ਹਾਂ ਹੋ ਗਈਆਂ ਸਨ। ਰਾਮਈਆ ਦਾ ਉਸ ਦਾ ਟਰੈਕਟਰ ਨਾਲ ਖੇਤੀ ਕਰਨਾ ਤੇ ਉਹਨਾਂ ਦੇ ਪਰਿਵਾਰ ਤੋਂ ਅੱਗੇ ਵਧ ਜਾਣ, ਗਵਾਰਾ ਨਹੀਂ ਸੀ।

ਤਾਂ ਹੀ ਤਾਂ ਖੇਤ ਮਜ਼ਦੂਰਾਂ ਨੂੰ ਭੜਕਾ ਕੇ ਮੇਲੇ ਵਿਚ ਹੱਲਾ ਗੁੱਲਾ ਕਰਵਾਇਆ ਸੀ। ਉਹਦੇ ਇਨ੍ਹਾਂ ਵਿਚਾਰਾਂ ਲਈ ਕਿਸੇ ਪ੍ਰਕਾਰ ਦੇ ਪ੍ਰਮਾਣਾਂ ਦੀ ਜ਼ਰੂਰਤ ਨਹੀਂ ਸੀ। ਇਸ ਲਈ ਉਨ੍ਹਾਂ ਦਾ ਮੇਰੇ ਕੋਲ ਆ ਕੇ ਮਾਫੀ ਮੰਗਣਾ ਉਚਿਤ ਹੈ। ਭਾਵੇਂ ਉਹਨੇ ਇਹ ਗੱਲਾਂ ਲਛਮੀ ਨੂੰ ਨਹੀਂ ਕਹੀਆਂ ਸਨ ਪਰ ਉਹਦੇ ਮਨ ਵਿਚ ਉਹ ਅਵੱਸ਼ ਸਨ।

"ਜੇ ਤੁਹਾਡੇ ਪਿਤਾ ਮੇਰੇ ਸਾਹਮਣੇ ਆ ਕੇ ਮੈਨੂੰ ਝਿੜਕਣ ਤਾਂ ਵੀ ਮੈਨੂੰ ਮਨਜ਼ੂਰ ਹੈ। ਪਰ ਵਿਚੋਂ ਵਿਚੋਂ ਮੈਨੂੰ ਇਹ ਸਭ ਕਰਵਾਂਦੇ ਰਹੇ, ਤਾਂ ਸਾਡੇ ਦੋਹਾਂ ਦਾ ਮਿਲਣਾ ਨਾ-ਮੁਮਕਿਨ ਹੈ।"

"ਜਾਨ ਚਲੀ ਜਾਈ ਪਰ ਮੇਰੇ ਪਿਤਾ ਇਹ ਗੱਲਾਂ ਨਹੀਂ ਕਰਨਗੇ ਤੇ ਨਾ ਹੀ ਕਰਾਉਣਗੇ", ਲਛਮੀ ਨੇ ਕਿਹਾ।

"ਤਾਂ ਤੁਹਾਡਾ ਮਤਲਬ ਹੈ ਕਿ ਇਹ ਸਾਰਾ ਕੁਝ ਅਸੀਂ ਕਰਵਾ ਰਹੇ ਹਾਂ ?"

"ਕੌਣ ਕਰਵਾ ਰਿਹਾ ਹੈ, ਗਲਤੀ ਕਿਹਦੀ ਹੈ, ਇਹ ਗੱਲ ਤਾਂ ਮਾਤਾ ਹੀ ਜਾਣਦੀ ਹੈ। ਪਰ ਜਦੋਂ ਮਨ ਵਿਚ ਗੁੱਸਾ ਹੁੰਦਾ ਹੈ, ਤਾਂ ਜਿਸ ਤੇ ਗੁੱਸਾ ਹੁੰਦਾ ਹੈ, ਉਹਦੀ ਹਰ ਗੱਲ ਬੁਰੀ ਲੱਗਦੀ ਹੈ।"

ਕੁਝ ਦੂਰ, ਕੰਡਿਆਲੀ ਝਾੜੀ ਦੇ ਉਸ ਪਾਸੇ ਸੁਬੱਈਆ ਦੇ ਘਰ ਦੀ ਗਾਂ ਤੇ ਦੂਜੇ ਪਾਸੇ ਰਾਮਈਆ ਦੀ ਗਾਂ ਅੱਗੇ ਵਧ ਕੇ ਇਕ ਦੂਜੇ ਨੂੰ ਚੱਟ ਰਹੀਆਂ ਸਨ। ਰਾਜੂ ਤੇ ਲਛਮੀ ਇਹ ਵੇਖ ਕੇ ਸ਼ਰਮਿੰਦਾ ਹੋਏ।

"ਉਨ੍ਹਾਂ ਨੂੰ ਕੋਈ ਦੀਵਾਰ ਜਾਂ ਰੁਕਾਵਟ ਦੂਰ ਨਹੀਂ ਰੱਖ ਸਕਦੀ", ਲਛਮੀ ਨੇ ਕਿਹਾ।

"ਉਨ੍ਹਾਂ ਨੂੰ ਜੋ ਅਕਲ ਹੈ, ਸਾਨੂੰ ਨਹੀਂ ਹੈ", ਰਾਜੂ ਨੇ ਕਿਹਾ। ਮਾਨੋ ਇਹ ਸਾਬਤ ਕਰਨ ਲਈ ਹੀ ਉਧਰ ਰੰਗਾ ਤੇ ਵੇਕੰਨਾ ਆ ਨਿਕਲੇ।

"ਛੀ, ਸ਼ਰਮ ਨਹੀਂ ਆਉਂਦੀ, ਪਰਾਏ ਆਦਮੀ ਨਾਲ ਇਸ ਤਰ੍ਹਾਂ ਗੱਲਾਂ ਕਰ ਰਹੀ ਹੈਂ ?" ਵੇਕੰਨਾ ਨੇ ਆਪੇ ਤੋਂ ਬਾਹਰ ਹੁੰਦਿਆਂ ਹੋਇਆਂ ਕਿਹਾ।

"ਚਲ !" ਰੰਗਾ ਨੇ ਕਿਹਾ।

ਦੋਨੋਂ ਲਛਮੀ ਦੀਆਂ ਬਾਹਾਂ ਫੜ ਕੇ ਉਥੋਂ ਲੈ ਗਏ। ਰਾਜੂ ਨੇ ਚਾਹਿਆ ਕਿ ਝਾੜੀਆਂ ਤੋਂ ਛਾਲ ਮਾਰ ਕੇ ਲਛਮੀ ਨੂੰ ਬਚਾਏ। ਪਰ ਉਹਦੇ ਹੱਥ ਪੈਰ ਨਾ ਹਿਲੇ ਤੇ ਸੁਬੱਈਆ ਤੇ ਪੁਨਈਆ ਨੇ ਵੀ ਇਹ ਸਭ ਦੇਖਿਆ।

ਜਦੋਂ ਰਾਮਈਆ ਨੂੰ ਇਹ ਗੱਲ ਦਾ ਪਤਾ ਲੱਗਾ ਤਾਂ ਉਹ ਬਹੁਤ ਭੜਕਿਆ। ਉਹਨੇ ਕਿਹਾ, "ਤੂੰ ਗਲਤੀ ਨਾਲ ਮੇਰੇ ਘਰ ਪੈਦਾ ਹੋਈ ਏਂ।"

"ਕੀ ਚੁਭਵੀਆਂ ਗੱਲਾਂ ਕਰ ਰਹੀ ਏਂ," ਸੂਰਾਲੀ ਨੇ ਕਿਹਾ। ਉਹ ਇਸ ਖਿਆਲ ਵਿਚ ਸੀ ਕਿ ਕਦੇ ਨਾ ਕਦੇ ਹਾਲਾਤ ਠੀਕ ਹੋਣਗੇ ਤੇ ਲਛਮੀ ਜਲਦੀ ਜਲਦੀ ਸੁਬੱਈਆ ਦੇ ਘਰ ਜਾਏਗੀ। ਭਾਵੇਂ ਦੋਵਾਂ ਪਰਿਵਾਰਾਂ ਵਿਚ ਝਗੜਾ ਹੋ ਗਿਆ ਸੀ,

ਦੋਵਾਂ ਵਿਚ ਬੋਲਚਾਲ ਨਹੀਂ ਸੀ, ਤਾਂ ਵੀ ਉਹਦਾ ਮਨ ਇਹ ਨਹੀਂ ਮੰਨਦਾ ਸੀ ਕਿ ਹਾਲਤ ਏਨੀ ਗਈ ਗੁਜ਼ਰੀ ਹੈ। ਹੁਣ ਤਕ ਤਾਂ ਕਦੇ ਨਾ ਕਿਹਾ। ਪਰ ਹੁਣ ਹਿੰਮਤ ਕਰਕੇ ਉਹਨੇ ਕਿਹਾ, "ਅੱਜ ਨਹੀਂ ਤਾਂ ਕੱਲ੍ਹ, ਇਹ ਉਸ ਘਰ ਦੀ ਬਹੂ ਹੀ ਤਾਂ ਹੈ।"

"ਕੀ ? ਉਨ੍ਹਾਂ ਦੇ ਘਰ ਦੇਣ ਨਾਲੋਂ ਤਾ ਚੰਗਾ ਹੈ ਕਿ ਇਹਦੀ ਗਰਦਨ ਮਰੋੜ ਕੇ ਨਦੀ ਵਿਚ ਸੁੱਟ ਦਿਤਾ ਜਾਏ," ਵੇਕੰਨਾ ਨੇ ਕਿਹਾ। ਉਹਨੇ ਕਦੀ ਵੀ ਇਸ ਤਰ੍ਹਾ ਦੀ ਗੱਲ ਬਾਪ ਸਾਹਮਣੇ ਨਹੀ ਕਹੀ ਸੀ। ਰਾਮਈਆ ਦੇ ਮਨ ਵਿਚ ਤਰ੍ਹਾਂ ਤਰ੍ਹਾਂ ਦੇ ਵਿਚਾਰਾਂ ਦਾ ਤਣਾਉ ਹੋਣ ਲੱਗਾ। ਲੜਕੀ 'ਤੇ ਉਹਨੂੰ ਨਾਜ ਸੀ। ਸੁਬਈਆ ਦਾ ਨਾਮ ਸੁਣਦੇ ਹੀ ਉਹਨੂੰ ਅੱਗ ਜਿਹੀ ਲੱਗ ਜਾਦੀ ਸੀ। ਕਦੇ ਵੀ ਲੜਕੀ ਨੂੰ ਉਹਨੇ ਏਦਾਂ ਦੀ ਗੱਲ ਨਹੀਂ ਕਹੀ ਸੀ, ਜੇ ਪਤਨੀ ਨਾ ਕਹਿੰਦੀ ਤਾ ਸਾਇਦ ਉਹ ਹੀ ਕਹਿੰਦਾ। ਭਲੇ ਹੀ ਇਹ ਗੱਲ ਨਾ ਕਹੀ ਹੋਵੇ ਪਰ ਮਨ ਵਿਚ ਇਹ ਗੱਲ ਜ਼ਰੂਰ ਸੁਲਗ ਰਹੀ ਸੀ, ਪਾਣੀ ਵਿਚ ਤੇਲ ਦੀ ਤਰ੍ਹਾ ਤੈਰ ਰਹੀ ਸੀ। ਇਨ੍ਹਾਂ ਵਿਚਾਰਾਂ ਦਾ ਗੁੱਸੇ ਤੇ ਜਿਦ ਨਾਲ ਕੋਈ ਮੇਲ ਨਹੀ ਸੀ। ਜਦੋਂ ਗੁੱਸਾ ਜਿਆਦਾ ਹੋਇਆ ਤਾ ਤੇਲ ਭਾਫ ਬਣ ਗਿਆ।

"ਕੀ ਤੇਟਾ ਘਮੰਡ ਵੀ ਜਰਾ ਵੱਧ ਗਿਆ ਹੈ ? ਏਨਾ ਕੁਝ ਹੋਣ ਤੋਂ ਬਾਅਦ ਵੀ ਮੈਂ ਕੀ ਉਸ ਘਰ ਵਿਚ ਲੜਕੀ ਦੇਵਾਗਾ।" ਰਾਮਈਆ ਨੇ ਗੁੱਸੇ ਨਾਲ ਕਿਹਾ। ਸੂਰਾਲੀ ਨੂੰ ਰੋਣਾ ਆ ਗਿਆ।

"ਆ ਬੇਟੀ," ਉਹਨੇ ਲਛਮੀ ਨੂੰ ਆਪਣੀਆਂ ਬਾਹਾ ਵਿਚ ਲੈ ਲਿਆ।

ਜਦੋਂ ਸੱਸ ਨੂੰ ਇਸ ਤਰ੍ਹਾਂ ਝਿੜਕਾਂ ਪਈਆ ਤਾ ਬਹੂ ਨੂੰ ਕੁਝ ਆਰਾਮ ਮਿਲਿਆ। ਉਹਨੇ ਬੂਹੇ ਦੇ ਪਿਛੋਂ ਹੌਲੀ ਹੌਲੀ ਕਿਹਾ, "ਉਸ ਲੜਕੀ ਨੂੰ ਬੁਰਾ ਭਲਾ ਕਹਿਣ ਦਾ ਕੀ ਫਾਇਦਾ ? ਜ਼ਮਾਨਾ ਬਦਲ ਗਿਆ ਹੈ। ਸਿਨੇਮਾ ਕੀ ਆਇਆ ਕਿ ਪਿੰਡ ਵਿਚ ਵੀ ਲੋਕ ਪ੍ਰੇਮ ਕਰਨ ਲੱਗੇ ਹਨ, ਇਧਰ ਉਧਰ ਝੱਖ ਮਾਰਨ ਲੱਗੇ ਹਨ।"

ਲਛਮੀ ਨਾ ਹੁਣ ਤਕ ਰੋਈ ਸੀ ਤੇ ਨਾ ਹੀ ਕੋਈ ਗੱਲ ਕਹੀ ਸੀ। ਜਦੋਂ ਮਾਂ ਨੇ ਉਹਨੂੰ ਬਾਹਾਂ ਵਿਚ ਲਿਆ ਸੀ, ਉਦੋ ਵੀ ਉਹਨੇ ਆਪਣਾ ਦੁੱਖ ਨਾ ਦੱਸਿਆ। ਜਦੋਂ ਉਹਨੇ ਰਾਜੂ ਨੂੰ ਵੀ ਆਪਣੇ ਭਰਾ ਦੀ ਤਰ੍ਹਾ ਗੱਲ ਕਰਦੇ ਦੇਖਿਆ, ਤਾਂ ਉਹਦਾ ਮਨ ਵੀ ਕਿਤੇ ਜ਼ਿਆਦਾ ਪਥਰਾ ਗਿਆ ਸੀ। ਉਹਨੂੰ ਨਿਰਾਸਾ ਵਿਚ ਹੀ ਇਕ ਪ੍ਰਕਾਰ ਦਾ ਸਾਹਸ ਆ ਗਿਆ ਸੀ।

"ਭਾਬੀ, ਹਰ ਇਸਤਰੀ ਦੇ ਮਨ ਵਿਚ ਕੋਈ ਨਾ ਕੋਈ ਇੱਛਾ ਹੁੰਦੀ ਹੈ, ਉਹਨੂੰ ਸਿਨੇਮਾ ਦੇਖ ਕੇ ਸਿਖਣ ਦੀ ਜ਼ਰੂਰਤ ਨਹੀਂ ਹੈ। ਮੈਂ ਇਹ ਸੋਚ ਕੇ ਗਈ ਸੀ ਜੇ ਪਿਤਾ ਜੀ ਤੇ ਉਹ ਆਪਸ ਵਿਚ ਮਿਲ ਗਏ ਤਾਂ ਝਗੜਾ ਖਤਮ ਹੋ ਜਾਏਗਾ ਤੇ ਮੇਰੀ ਜ਼ਿੰਦਗੀ ਵੀ ਠੀਕ ਹੋ ਜਾਏਗੀ।"

"ਕੀ ਤੂੰ ਇਹ ਸੋਚ ਰਹੀ ਸੀ ਕਿ ਜੇ ਤੂੰ ਉਹਦੇ ਕੋਲ ਵਾਸਤਾ ਪਾਇਆ ਤਾਂ ਉਹ ਬਦਮਾਸ਼ ਪਿਤਾ ਜੀ ਦੇ ਕੋਲ ਜਾ ਕੇ ਉਹਨਾਂ ਨੂੰ ਮਨਾਏਗਾ ?" ਵੇਕੰਨਾ ਨੇ ਕਿਹਾ।

"ਕਦੇ ਤਾਂ ਤੁਸੀਂ ਇਹ ਸੋਚਿਆ ਕਰਦੇ ਸੀ ਕਿ ਉਹ ਬਦਮਾਸ਼ ਤੁਹਾਡਾ ਜਵਾਈ ਬਣ ਜਾਏ ਤਾਂ ਕਾਫੀ ਹੈ। ਹੁਣ ਉਹੀ ਬਦਮਾਸ਼ ਹੋ ਗਿਆ ਹੈ। ਤੁਹਾਡੇ ਮਰਦਾਂ ਵਿਚ ਸਨੇਹ ਤੇ ਪ੍ਰੇਮ ਦੀ ਬਜਾਏ ਹੱਠ ਤੇ ਜ਼ਿਦ ਜ਼ਿਆਦਾ ਹੈ। ਮੇਰੇ ਲਈ ਕਿਸੇ ਨੂੰ ਵੀ ਕਿਸੇ ਦੇ ਪੈਰੀਂ ਪੈਣ ਦੀ ਲੋੜ ਨਹੀਂ ਹੈ। ਤੁਸੀਂ ਇਕ ਦੂਜੇ ਦਾ ਸਿਰ ਪਾੜੋ ਤੇ ਆਪਣੀ ਖਾਹਸ਼ ਪੂਰੀ ਕਰੋ।" ਲਛਮੀ ਹੌਲੀ ਹੌਲੀ ਪੌੜੀਆਂ ਤੋਂ ਹੁੰਦੀ ਹੋਈ ਆਪਣੇ ਕਮਰੇ ਵਿਚ ਚਲੀ ਗਈ। ਰਾਮਈਆ ਹੈਰਾਨ ਸੀ। ਲੜਕੀ ਨੇ ਜੋ ਕੁਝ ਕਿਹਾ ਸੀ ਉਸ ਵਿਚ ਕਿੰਨਾ ਸੱਚ ਸੀ, ਇਹ ਉਹ ਜਾਣਦਾ ਸੀ। ਉਹਨੇ ਇਹ ਗੱਲ ਸਾਫ਼ ਸਾਫ ਕਹਿ ਦਿਤੀ ਸੀ, ਇਸ ਲਈ ਉਹਦੇ ਮਨ ਵਿਚ ਆਪਣੀ ਲੜਕੀ ਦੇ ਪ੍ਰਤੀ ਗੌਰਵ ਵੀ ਸੀ। ਪਰ ਇਕ ਛੋਟੀ ਜਿਹੀ ਲੜਕੀ ਏਨੀ ਵੱਡੀ ਗੱਲ ਕਿਵੇਂ ਕਹਿ ਗਈ ਸੀ, ਉਹਦਾ ਅਭਿਮਾਨ ਇਹ ਮੰਨਣ ਨੂੰ ਤਿਆਰ ਨਹੀਂ ਸੀ।

ਵੱਡੀ ਗਲੀ ਦੇ ਚੌਰਾਹੇ ਵਿਚ ਜਾ ਕੇ ਉਹ ਕਾਫੀ ਦੇਰ ਇਧਰ ਉਧਰ ਘੁੰਮਦਾ ਰਿਹਾ। ਉਹਨੂੰ ਹਰ ਗੱਲ ਸੁਝ ਰਹੀ ਸੀ। ਜੇ ਉਹ ਹਿੰਮਤ ਕਰਕੇ ਖੇਤ ਚਲਾ ਗਿਆ ਤਾਂ ਉਹਨੇ ਸੁਭਾਵਿਕ ਹੀ ਰਾਜੂ ਨੂੰ ਬੁਲਾਇਆ — "ਜਵਾਈ ਬੇਟਾ" ਤਾਂ ਰਾਜੂ ਜ਼ਰੂਰ ਮਾਮਾ ਕਹੇਗਾ ਤੇ ਸਾਰਾ ਝਗੜਾ ਖਤਮ ਹੋ ਜਾਏਗਾ। ਪਰ ਉਹਦੇ ਮਨ ਵਿਚ ਕਿੰਨੀਆਂ ਹੀ ਪਰਤਾਂ ਸਨ ਜੋ ਉਹਨੂੰ ਇਹ ਕਹਿਣ ਨਹੀਂ ਦੇ ਰਹੀਆ ਸਨ ਤੇ ਉਨ੍ਹਾਂ ਪਰਤਾ ਨੂੰ ਪਾਰ ਕਰਕੇ ਜਦੋਂ ਉਹਦਾ ਵਿਚਾਰ ਬਾਹਰ ਆਏਗਾ ਤਾ ਹਨੇਰਾ ਹੋ ਜਾਏਗਾ। ਹਨੇਰੇ ਵਿਚ ਸੱਚ ਹੋਰ ਵੀ ਨਿਖਰ ਜਾਂਦਾ ਹੈ। ਜਦੋਂ ਅੱਖਾਂ ਨਾਲ ਦੇਖੇ ਜਾਣ ਵਾਲੇ ਦ੍ਰਿਸ ਧੁੰਦਲੇ ਹੋਣ ਲੱਗਦੇ ਹਨ, ਤਾ ਮਨ ਵਿਚ ਛਿਪੇ ਹੋਏ ਦ੍ਰਿਸ ਹੋਰ ਸਪੱਸਟ ਦਿਸਣ ਲਗਦੇ ਹਨ।

ਜਦੋਂ ਉਹ ਹਨੇਰੇ ਵਿਚ ਗਲੀ ਵਿਚੋਂ ਖੇਤ ਵਲ ਜਾ ਰਿਹਾ ਸੀ ਤਾਂ ਉਹਨੂੰ ਗਸ਼ਤ ਕਰਦਾ ਪੁਲੀਸ ਦਾ ਸਿਪਾਹੀ ਵਿਖਾਈ ਨਾ ਦਿਤਾ। ਮਾਤਾ ਦੇ ਮੰਦਰ ਦੇ ਪਿਛੇ ਪਹਿਲਾਂ ਵਾਗ ਸ਼ਾਂਤੀ ਸੀ। ਗਲੀ ਦੇ ਪੱਥਰ ਪਹਿਲਾਂ ਵਾਂਗ ਕਿਚ ਕਿਚ ਕਰ ਰਹੇ ਸਨ। ਰਜਵਾਹੇ, ਉਹਨੇ ਤੇ ਸੁਬਈਆ ਨੇ ਮਿਲ ਕੇ ਪੁਲ ਬਣਾਇਆ ਸੀ। ਉਸੇ ਪੁਲ ਤੋਂ ਪਿੰਡ ਵਿਚ ਗੱਡੀਆਂ ਆ ਜਾ ਰਹੀਆਂ ਸਨ। ਉਹਦੇ ਮਨ ਵਿਚ ਤੇ ਗਲੇ ਵਿਚ 'ਜਵਾਈ ਬੇਟਾ' ਦਾ ਸਵਰ ਨਿਰੰਤਰ ਘੁੰਮ ਰਿਹਾ ਸੀ। ਆਖਿਰ ਇਹ ਖੇਤ ਪਹੁੰਚਿਆ, ਤਾਂ ਇਹ ਗੱਲ ਉਹਦੇ ਮੂੰਹੋਂ ਬਾਹਰ ਨਾ ਨਿਕਲੀ। ਜਦੋਂ ਉਹਨੇ ਉਥੇ ਦ੍ਰਿਸ਼ ਵੇਖਿਆ ਤਾਂ ਮਨ ਦੀ ਗੱਲ ਮਨ ਵਿਚ ਹੀ ਦੱਬ ਗਈ।

ਖੇਤ ਦੇ ਵਿਚਕਾਰ ਟਰੈਕਟਰ ਸੜ ਰਿਹਾ ਸੀ। ਪਦਾਲੂ ਨਾਲੇ ਵਿਚੋਂ ਪਾਣੀ ਲਿਆ ਕੇ ਉਸ ਤੇ ਪਾ ਰਿਹਾ ਸੀ ਪਰ ਅੱਗ ਬੁਝ ਨਹੀਂ ਰਹੀ ਸੀ। ਪੁਲਿਸ ਵਾਲੇ ਵੈਂਕਟੇਸ਼ ਤੇ ਪੇਂਟਈਆ ਨੂੰ ਫੜ ਕੇ ਦੂਰ ਖੜੇ ਸਨ। ਜੇ ਉਹ ਆ ਕੇ ਉਨ੍ਹਾਂ ਨੂੰ ਨਾ ਫੜਦੇ ਤਾਂ ਦੋਵਾਂ ਨੂੰ ਸੁਬਈਆ ਦੇ ਆਦਮੀ ਮਾਰ ਦਿੰਦੇ। ਰਾਜੂ ਖੇਤ ਦੀ ਵੱਟ ਤੇ ਸਿਰ ਨੀਵਾਂ ਕਰਕੇ ਬੈਠਾ ਸੀ। ਉਸ ਅੱਗ ਵਿਚ ਸੁਬਈਆ ਤੇ ਪੁਨਈਆ ਦੇ ਚਿਹਰੇ ਗੁੱਸੇ ਨਾਲ ਬਲ ਰਹੇ ਸਨ। ਕੰਡਿਆਂ ਦੀ ਝਾੜੀ ਦੀ ਦੀਵਾਰ ਤੋਂ ਪਾਰ ਧਰਮਰਾਜੂ, ਰੰਗਾ, ਲਿੰਗਰਾਜੂ ਤੇ ਵੇਕੰਨਾ ਖੜੇ ਹੋ ਤਮਾਸ਼ਾ ਵੇਖ ਰਹੇ ਸਨ। ਉਹਨਾਂ ਦੇ ਚਿਹਰੇ

ਖ਼ੁਸ਼ ਸਨ। ਰਾਮਈਆ ਨੂੰ ਇਹ ਦ੍ਰਿਸ਼ ਬਹੁਤ ਬੁਰਾ ਲੱਗ ਰਿਹਾ ਸੀ। ਉਹ ਜਾਣਦਾ ਸੀ ਕਿ ਟਰੈਕਟਰ ਸਾੜ੍ਹਣ ਵਿਚ ਉਹਦੇ ਲੜਕੇ ਤੇ ਧਰਮਰਾਜੂ ਦੀ ਜ਼ਰੂਰ ਕੋਈ ਸਾਜਿਸ਼ ਹੋਵੇਗੀ। ਉਹਨੂੰ ਏਨਾ ਗੁੱਸਾ ਆ ਰਿਹਾ ਸੀ ਕਿ ਉਹ ਉਨ੍ਹਾਂ ਦੋਵਾਂ ਨੂੰ ਚੀਰ ਕੇ ਰੱਖ ਦੇਣਾ ਚਾਹੁੰਦਾ ਸੀ। ਉਸੇ ਵੇਲੇ ਉਹਨੂੰ ਪੁਨਈਆ ਦੀ ਗੱਲ ਸੁਣਾਈ ਦਿਤੀ। ਪੁਨਈਆ ਨੇ ਤਲਾਅ ਦੇ ਕੰਢੇ ਤੇ ਉਸ ਨੂੰ ਅੱਗ ਦੀ ਰੋਸ਼ਨੀ 'ਚੋਂ ਵੇਖ ਲਿਆ ਸੀ।

"ਹੁਣ ਵੱਡੇ ਚੌਧਰੀ ਵੀ ਆ ਗਏ ਹਨ। ਇਹਨਾਂ ਨੇ ਹੀ ਤਾਂ ਪੈਸੇ ਦੇ ਕੇ ਟਰੈਕਟਰ ਸੜਵਾਇਆ ਹੈ। ਜਮਾਨਤ ਤੇ ਇਨ੍ਹਾਂ ਲੋਕਾਂ ਨੂੰ ਛੁਡਾਉਣ ਲਈ ਆ ਗਿਆ ਹੈ", ਉਹਨੇ ਜੋਰ ਨਾਲ ਕਿਹਾ।

"ਕੀ ਬੱਕ ਰਿਹਾ ਹੈਂ ?" ਰਾਮਈਆ ਨੇ ਕਿਹਾ। ਉਹਦੇ ਮਨ ਵਿਚ ਪਹਿਲਾਂ ਹੀ ਤੂਫਾਨ ਉਠ ਰਿਹਾ ਸੀ ਤੇ ਇਹ ਗੱਲ ਸੁਣ ਕੇ ਉਹਦਾ ਗੁੱਸਾ ਹੋਰ ਵੀ ਵਧ ਗਿਆ ਸੀ। ਰਾਮਈਆ ਦਾ ਦੁੱਖ ਸੁਭਾਵਿਕ ਹੀ ਕ੍ਰੋਧ ਵਿਚ ਬਦਲ ਗਿਆ।

"ਮੈਂ ਪੈਸੇ ਦੇ ਕੇ ਇਹਨੂੰ ਸੜਵਾਇਆ ਹੈ ?"

"ਜੇ ਤੂੰ ਉਹਨਾ ਨੂੰ ਪੈਸੇ ਨਹੀਂ ਦਿਤੇ, ਤਾਂ ਭਲਾ ਕਿਹਨੇ ਦਿਤੇ ? ਜਿਹਨਾਂ ਕੋਲ ਖਾਣ ਨੂੰ ਕਾਣੀ ਕੌਡੀ ਨਹੀਂ ਹੈ, ਉਹਨਾ ਕੋਲ ਪਟਰੋਲ ਲੈਣ ਲਈ ਪੈਸੇ ਕਿਥੋਂ ਆਏ। ਮੇਲੇ ਵਾਲੇ ਦਿਨ ਉਨ੍ਹਾਂ ਨੂੰ ਸ਼ਰਾਬ ਪਿਆਈ ਸੀ ਤੇ ਅੱਜ ਉਨ੍ਹਾਂ ਨੂੰ ਪਟਰੋਲ ਮੰਗਾ ਕੇ ਦਿਤਾ ਹੈ," ਸੁਬਈਆ ਨੇ ਕਿਹਾ। ਉਹ ਆਪੇ ਤੋਂ ਬਾਹਰ ਹੋ ਗਿਆ। ਉਹਦੇ ਡੰਡੀ ਡੰਡੀ ਆਉਂਦਿਆਂ ਕਿਹਾ, "ਕਹਿ ਫਿਰ ਉਹੀ ਗੱਲ..." ਸਾਇਦ ਸੁਬੱਈਆ ਕਹਿੰਦਾ ਤੇ ਕੀ ਪਤਾ ਰਾਮਈਆ ਉਦੋਂ ਕੀ ਕਰਦਾ ਕਿ ਉਸੇ ਵੇਲੇ ਪੁਲਸ ਨੇ ਆ ਕੇ ਦੋਵਾਂ ਨੂੰ ਰੋਕ ਲਿਆ। ਇੰਨੇ 'ਚ ਟਰੈਕਟਰ ਦੀ ਪਟਰੌਲ ਟੰਕੀ ਭਬਕ ਉਠੀ। ਟਰੈਕਟਰ ਬੰਬ ਦੀ ਤਰ੍ਹਾਂ ਫਟ ਗਿਆ। ਲੋਹੇ ਦੇ ਟੁਕੜਿਆਂ 'ਤੇ ਪਟਰੌਲ ਦੀ ਫੁਹਾਰ ਕੰਡਿਆਲੀਆਂ ਝਾੜੀਆਂ ਤੇ ਨਾਲ ਖੜੇ ਲੋਕਾ ਤੇ ਪਈ। ਸਾਰੇ ਸ਼ੋਰ ਸੁਣ ਕੇ ਘਬਰਾ ਗਏ ਸਨ। ਪਰ ਰਾਜੂ ਜਿਥੇ ਬੈਠਾ ਸੀ, ਉਥੇ ਹੀ ਬੈਠਾ ਰਿਹਾ। ਉਹਦਾ ਮਨ ਬਰਫ ਵਾਂਗ ਜੰਮ ਗਿਆ ਸੀ। ਇਹ ਵਿਸਫੋਟ ਵੀ ਉਹਨੂੰ ਨਾ ਹਿਲਾ ਸਕਿਆ। ਇਹੀ ਮੌਕਾ ਵੇਖ ਵੇਂਕਟੇਸ ਤੇ ਪੇਂਟਈਆ ਭੱਜ ਨਿਕਲੇ। ਪੁਲਸ ਵਾਲਿਆਂ ਉਨ੍ਹਾਂ ਦਾ ਪਿੱਛਾ ਕੀਤਾ। ਹਨੇਰੇ ਵਿਚ ਖੇਤਾਂ ਵਿਚ ਦੋਵੇਂ ਅਪਰਾਧੀ ਜਾ ਮਿਲੇ। ਧਰਮਰਾਜੂ ਤੇ ਲਿੰਗਰਾਜੂ ਵਿਸਫੋਟ ਦੇ ਬਾਅਦ ਤੁਰੰਤ ਚਲੇ ਗਏ। ਵੇਕੰਨਾ ਤੇ ਰੰਗਾ ਵੀ ਖਿਸਕ ਗਏ। ਦੋਵਾਂ ਦੇ ਕੰਨ ਬੋਲੇ ਹੋ ਗਏ ਸਨ। ਦਿਲ ਵੀ ਧੱਕ ਧੱਕ ਕਰ ਰਿਹਾ ਸੀ। ਸੁਬੱਈਆ ਤੇ ਪੁਨਈਆ ਭੱਜੇ ਭੱਜੇ ਰਾਜੂ ਦੇ ਕੋਲ ਆਏ।

"ਕਿਉਂ ਬੇਟਾ, ਕਿਤੇ ਸੱਟ ਤਾਂ ਨਹੀਂ ਲੱਗੀ ?" ਸੁਬੱਈਆ ਨੇ ਪੁੱਛਿਆ।

"ਨਹੀਂ ਤਾਂ," ਰਾਜੂ ਨੇ ਕਿਹਾ।

"ਚਲ ਉਠ, ਘਰ ਚਲੀਏ", ਪੁਨੱਈਆ ਨੇ ਕਿਹਾ। ਰਾਜੂ ਹੌਲੀ ਜਿਹੀ ਉਠਿਆ ਉਹਨੇ ਸੜਦੇ ਹੋਏ ਟਰੈਕਟਰ ਵੱਲ ਵੇਖਿਆ। ਸਿਰ ਨੀਵਾਂ ਕਰਕੇ ਚਲਾ ਗਿਆ। ਰਾਮਈਆ ਨੂੰ ਲਗਿਆ ਕਿ ਉਹਦੀ ਪਿੱਠ ਝੁੱਕ ਗਈ ਹੈ, ਜਿਵੇਂ ਹੁਣ ਹੀ ਪੰਜਾਹ ਤੋਂ ਵੱਧ ਉਹਦੀ ਉਮਰ ਹੋ ਗਈ ਹੋਵੇ। ਉਹਦਾ ਮਨ ਕਿਤੇ ਇਹ ਵੀ ਕਹਿੰਦਾ ਸੀ ਕਿ

ਉਹ ਖੁਦ ਹੀ ਇਹਦਾ ਕਾਰਨ ਸੀ। ਰਾਮਈਆ ਨੇ ਆਪਣੇ ਕ੍ਰੋਧ ਨੂੰ ਵਧਾ ਕੇ, ਇਸ ਆਤਮ ਗਿਲਾਨੀ ਨੂੰ ਮਨ ਵਿਚ ਹੀ ਦਬਾ ਦਿਤਾ। ਤਲਾਅ ਦੇ ਕਿਨਾਰੇ ਖੜ੍ਹਾ ਖੜ੍ਹਾ ਉਹ ਕੁਝ ਦੇਰ ਅੱਗ ਵੱਲ ਵੇਖਦਾ ਰਿਹਾ।

ਸੁਬੱਈਆ, ਰਾਜੂ ਤੇ ਪੁਨੱਈਆ ਜਦੋਂ ਘਰ ਪਹੁੰਚੇ, ਤਾਂ ਧਰਮਰਾਜੂ ਸ਼ੇਸ਼ਮਾ ਨਾਲ ਗੱਲ ਕਰ ਰਿਹਾ ਸੀ। ਉਹਨੇ ਸੋਚਿਆ ਨਹੀਂ ਸੀ ਕਿ ਇਹ ਲੋਕ ਇੰਨੀ ਜਲਦੀ ਘਰ ਵਾਪਸ ਆ ਜਾਣਗੇ। ਉਨ੍ਹਾਂ ਨੇ ਉਹਨੂੰ ਤੇ ਉਹਦੇ ਲੜਕੇ ਨੂੰ ਖੇਤ ਵਿਚ ਵੇਖਿਆ ਸੀ। ਉਨ੍ਹਾਂ ਦੇ ਮਨ 'ਚ ਸੰਦੇਹ ਪੈਦਾ ਹੋ ਸਕਦਾ ਸੀ ਕਿ ਟਰੈਕਟਰ ਸਾੜ੍ਹਣ ਵਿਚ ਉਹਨਾਂ ਦਾ ਵੀ ਹੱਥ ਸੀ। ਉਹ ਜਾਣਦਾ ਸੀ ਕਿ ਵੇਕੰਨਾ ਨੇ ਵੇਂਕਟੇਸ ਨੂੰ ਪੈਸਾ ਦਿਤਾ ਸੀ। ਉਹ ਪੈਸਿਆਂ ਨਾਲ ਉਹ ਸ਼ਹਿਰ ਵੱਲ ਜਾਣ ਵਾਲੀ ਸੜਕ ਦੇ ਨਾਲ ਨਾਲ ਦੇ ਪਟਰੋਲ ਪੰਪ ਤੋਂ ਪਟਰੋਲ ਖਰੀਦ ਲਿਆਇਆ ਸੀ। ਉਹ ਵੀ ਪਟਰੋਲ ਖਰੀਦ ਕੇ ਲਿਆਇਆ ਸੀ ਤੇ ਇਹ ਵੀ ਜਾਣਦਾ ਸੀ ਕਿ ਉਸ ਨੇ ਪਟਰੋਲ ਤੇਲਣ ਮੰਗਮਾ ਦੇ ਘਰ ਲੁਕਾ ਦਿਤਾ ਸੀ। ਪਰ ਉਹਨੂੰ ਉਸ ਤੇ ਸੰਦੇਹ ਨਹੀ ਹੋਣਾ ਚਾਹੀਦਾ ਸੀ ਕਿਉਂਕਿ ਜਲਦੀ ਹੀ ਪੰਚਾਇਤ ਦੀਆਂ ਚੋਣਾ ਆ ਰਹੀਆਂ ਸਨ। ਪਹਿਲਾ ਚੋਣਾ ਨਾ ਮਾਤਰ ਦੀਆ ਹੁੰਦੀਆਂ ਸਨ। ਰਾਮਈਆ ਤੇ ਸੁਬੱਈਆ ਹੀ ਮਿਲ ਜੁਲ ਕੇ ਪੰਚਾਂ ਦੀ ਚੋਣ ਕਰ ਲੈਂਦੇ ਸਨ ਤੇ ਪ੍ਰਧਾਨ ਬਣਨ ਲਈ ਇਕ ਦੂਜੇ ਨੂੰ ਕਿਹਾ ਕਰਦੇ ਸਨ। ਉਹ ਵੀ ਕਦੀ ਕਦੀ ਪੰਚ ਬਣ ਜਾਂਦਾ ਸੀ, ਪਰ ਪੰਚਾ ਦੀ ਉਨ੍ਹਾਂ ਦਿਨਾ ਵਿਚ ਕੋਈ ਧਾਕ ਨਹੀਂ ਸੀ। ਪਰ ਪ੍ਰਸਤਾਵ ਦੋਵੇ ਵੱਡੇ ਚੌਧਰੀ ਆਪਸ ਵਿਚ ਸਲਾਹ ਮਸਵਰਾ ਕਰਕੇ ਰਖਿਆ ਕਰਦੇ ਸਨ ਤੇ ਉਨ੍ਹਾ ਦਾ ਕੋਈ ਵਿਰੋਧ ਵੀ ਨਹੀਂ ਸੀ ਕਰਦਾ। ਪਰ ਹੁਣ ਸਮਾਂ ਬਦਲ ਗਿਆ ਸੀ। ਦੋਵਾ ਪਰਿਵਾਰਾਂ ਵਿਚ ਹੁਣ ਦੁਸ਼ਮਣੀ ਸੀ। ਚੋਣਾਂ ਜਰੂਰ ਹੋਣਗੀਆ, ਮੁਕਾਬਲਾ ਹੋਏਗਾ। ਉਹ ਮਜਦੂਰ ਵੀ ਸਨ, ਜਿਨ੍ਹਾ ਨੂੰ ਸੁਬੱਈਆ ਨੇ ਕੰਮ ਤੋਂ ਕੱਢ ਦਿੱਤਾ ਸੀ। ਉਨ੍ਹਾਂ ਨੂੰ ਰਾਮਈਆ ਦੀ ਮਦਦ ਤਾ ਮਿਲਦੀ ਸੀ ਪਰ ਜੇ ਸੱਚ ਕਿਹਾ ਜਾਏ ਤਾ ਉਹ ਧਰਮਰਾਜੂ ਦੀ ਗੱਲ ਹੀ ਸੁਣਦੇ ਸਨ। ਦੋ ਹਾਥੀ ਆਪਸ ਵਿਚ ਲੜਣ ਤਾਂ ਵਿਚ ਵਿਚਾਲੇ ਸਿਆਰ ਨੂੰ ਮਜ਼ਾ ਆਉਂਦਾ ਹੈ, ਹੁਣ ਪੰਚਾਇਤ ਸੰਮਤੀ ਵਿਚ ਉਹਦਾ ਸਥਾਨ ਪ੍ਰਮੁਖ ਹੋਣ ਵਾਲਾ ਸੀ। ਉਹਦਾ ਇਹਦੇ ਵਿਚ ਹੀ ਭਲਾ ਸੀ ਕਿ ਦੋਵਾ ਵੱਡੇ ਕਿਸਾਨਾਂ ਨਾਲ ਦੋਸਤੀ ਬਣਾਈ ਰੱਖੇ। ਤਾਂ ਉਹ ਪਿੰਡ ਵਿਚ ਆਪਣੀ ਧਾਕ ਜਮਾ ਸਕਦਾ ਹੈ। ਜੇ ਉਹ ਸਿੱਧਾ ਸੁਬੱਈਆ ਨਾਲ ਗੱਲ ਕਰਦਾ ਤਾਂ ਸ਼ਾਇਦ ਉਹ ਨਾ ਮੰਨਦਾ। ਉਹਦੀ ਗੱਲ ਆਦਮੀ ਆਸਾਨੀ ਨਾਲ ਨਹੀਂ ਮੰਨਦੇ ਸਨ। ਇਸ ਲਈ ਉਹ ਸ਼ੇਸਮਾ ਨੂੰ ਫੁਸਲਾ ਰਿਹਾ ਸੀ, ਬਾਅਦ ਵਿਚ ਉਹ ਸੁਬੱਈਆ ਨੂੰ ਮਨਾ ਲਏਗਾ। ਉਸ ਨੇ ਖੇਤ ਵਿਚ ਜੋ ਕੁਝ ਹੋਇਆ ਸੀ, ਉਹਨੂੰ ਬੜੇ ਵਿਸਥਾਰ ਨਾਲ ਉਹਨੂੰ ਸੁਣਾਇਆ :

"ਸ਼ੇਸਮਾ ਭਾਬੀ, ਜੋ ਗੱਲ ਜਿਵੇਂ ਹੈ ਉਹਨੂੰ ਉਵੇਂ ਹੀ ਸੋਚਣਾ ਚਾਹੀਦਾ ਹੈ। ਮੇਰਾ ਤਾਂ ਇਹ ਵਿਸ਼ਵਾਸ ਹੈ ਕਿ ਰਾਮਈਆ ਭਰਾ ਨੂੰ ਇਸ ਬਾਰੇ ਕੁਝ ਪਤਾ ਨਹੀਂ। ਉਹ ਦੁਸਟ ਰੰਗਾ ਹੀ ਇਹਦਾ ਕਾਰਨ ਹੈ। ਉਹਨੇ ਹੀ ਪੈਸੇ ਦੇ ਕੇ ਇਹ ਪਟਰੋਲ ਮੰਗਵਾਇਆ ਸੀ। ਫਿਰ ਵੀ ਮੈਂ ਗੱਲ ਕਹਿਣਾ ਚਾਹਾਂਗਾ। ਸੁਬੱਈਆ ਭਰਾ ਵੀ ਬੜਾ

ਗੁਸੈਲ ਹੈ। ਜੇ ਮੈਂ ਚੰਗੀ ਗੱਲ ਕਹਾਂ ਤਾਂ ਵੀ ਨਹੀਂ ਮੰਨਦਾ। ਇਹ ਵੇਂਕਟੇਸ਼ ਤੁਹਾਡੇ ਕੋਲ ਕਦੋਂ ਦਾ ਕੰਮ ਕਰ ਰਿਹਾ ਹੈ, ਉਹਨੂੰ ਕੰਮ ਤੋਂ ਹਟਾ ਦੇਣਾ ਚੰਗਾ ਨਹੀਂ ਸੀ। ਟਰੈਕਟਰ ਖਰੀਦਿਆ ਜਾ ਸਕਦਾ ਹੈ, ਉਹਦੇ ਨਾਲ ਖੇਤੀ ਵੀ ਕੀਤੀ ਜਾ ਸਕਦੀ ਹੈ। ਮੈਂ ਇਹਨੂੰ ਗਲਤ ਨਹੀਂ ਕਹਿੰਦਾ । ਜੇ ਸੁਬੱਈਆ ਭਰਾ ਉਨ੍ਹਾਂ ਨੂੰ ਕਹਿੰਦੇ...ਦੇਖੋ, ਜਦੋਂ ਤਕ ਤੁਹਾਨੂੰ ਹੋਰ ਕੰਮ ਨਹੀਂ ਮਿਲਦਾ ਮੈਂ ਇਹ ਇੰਤਜ਼ਾਮ ਕਰ ਰਿਹਾ ਹਾਂ, ਤੁਹਾਨੂੰ ਕੋਈ ਨੁਕਸਾਨ ਨਹੀਂ ਹੋਏਗਾ। ਵਕਤ ਬਦਲ ਰਿਹਾ ਹੈ, ਮਸ਼ੀਨ ਦੀ ਖੇਤੀ ਅੱਜ ਨਹੀਂ ਤਾ ਕੱਲ੍ਹ ਆ ਕੇ ਹੀ ਰਹੇਗੀ। ਤੁਸੀਂ ਹੁਣੇ ਹੀ ਕੋਈ ਹੋਰ ਕੰਮ ਵੇਖ ਲਉ। ਜੇ ਉਹ ਇਸ ਤਰ੍ਹਾਂ ਕਹਿੰਦਾ ਤਾਂ ਕੀ ਉਹ ਅੱਜ ਇਹ ਕਰਦੇ ? ਦੂਸਰਿਆਂ ਦੀ ਗੱਲ ਭਲਾ ਸੁਣਦੇ ? ਉਹਨਾ ਨੇ ਟਰੈਕਟਰ ਸਾੜ ਦਿੱਤਾ ਹੈ, ਜੇ ਉਨ੍ਹਾਂ ਨੂੰ ਜੇਲ੍ਹ ਵੀ ਡੱਕ ਦਿਤਾ ਗਿਆ, ਤਾ ਵੀ ਉਨ੍ਹਾਂ ਨੂੰ ਕੋਈ ਫਿਕਰ ਨਹੀਂ ਹੈ ?"

ਅਜੇ ਉਹਦਾ ਭਾਸਣ ਖਤਮ ਨਹੀਂ ਹੋਇਆ ਸੀ ਕਿ ਸੁਬੱਈਆ, ਪੁਨੱਈਆ ਤੇ ਰਾਜੂ ਉਥੇ ਆ ਪਹੁੰਚੇ। ਉਹਨੇ ਆਪਣੀ ਗੱਲ ਝਟ ਬਦਲ ਦਿੱਤੀ। ਸੰਭਲ ਕੇ ਉਹਨੇ ਕਿਹਾ, "ਬਹੂ ਜਰਾ ਪੀਣ ਲਈ ਪਾਣੀ ਤਾਂ ਲਿਆ ਦੇ।"

"ਜਾ ਬਾਹਰ ਚਲਾ ਜਾ", ਰਾਜੂ ਨੇ ਹੌਲੀ ਜਿਹੀ ਕਿਹਾ। ਧਰਮਰਾਜੂ ਬੁਰੀ ਤਰ੍ਹਾਂ ਘਬਰਾ ਗਿਆ। ਜੇ ਰਾਜੂ ਜ਼ੋਰ ਨਾਲ ਕਹਿੰਦਾ ਤਾਂ ਡਰ ਦੇ ਮਾਰੇ ਉਹ ਤਲਾਅ ਦੇ ਕਿਨਾਰੇ ਪਹੁੰਚ ਗਿਆ ਹੁੰਦਾ। ਉਹ ਇੰਨਾ ਘਬਰਾ ਗਿਆ ਸੀ ਕਿ ਕੀ ਕੀਤਾ ਜਾਏ ਉਹਨੂੰ ਕੁਝ ਨਾ ਸੁੱਝਿਆ। ਰਾਜੂ ਦੇ ਬੋਲਾਂ ਵਿਚ ਤੇ ਚਿਹਰੇ ਤੇ ਭਿਅੰਕਰ ਜਵਾਲਾ ਦੀਆਂ ਲਪਟਾ ਦਿਸ ਰਹੀਆਂ ਸਨ।

"ਇਹ ਗੱਲ ਨਹੀਂ ਰਾਜੂ, ਮੇਰੀ ਗੱਲ ਮੰਨ, ਮੈਨੂੰ ਕੁਝ ਪਤਾ ਨਹੀਂ। ਉਹ ਲਛਮੀ ਲਈ ਕੋਈ ਸੰਬੰਧ ਢੂੰਡ ਰਹੇ ਸੀ। ਮੈਂ ਤਾਂ ਖੇਤ ਇਹ ਕਹਿਣ ਲਈ ਗਿਆ ਸੀ ਕਿ ਇਸ ਤਰ੍ਹਾਂ ਕਰਨਾ ਠੀਕ ਨਹੀਂ ਸੀ ਤੇ ਉਥੇ ਅੱਗ ਦੀਆਂ ਲਪਟਾਂ ਦੇਖ ਕੇ ਮੈਂ ਡਰ ਗਿਆ। ਤੀਹ ਹਜਾਰ ਦੀ ਮਸ਼ੀਨ ਉਥੇ ਸਵਾਹ ਬਣ ਗਈ ਸੀ।" ਉਹ ਕੀ ਕਹਿ ਰਿਹਾ ਸੀ, ਉਹ ਵੀ ਨਹੀਂ ਜਾਣਦਾ ਸੀ। ਆਦਤਨ ਉਹਦੇ ਮੂੰਹੋਂ ਗੱਲਾਂ ਨਿਕਲਦੀਆਂ ਸਨ। ਉਹਨੂੰ ਡਰ ਸੀ ਕਿ ਕਦੋਂ ਜਵਾਲੀਮੁਖੀ ਫੱਟ ਕੇ ਉਹਨੂੰ ਭਸਮ ਕਰ ਦੇਵੇ। ਡਰ ਤੇ ਚਿੰਤਾ ਦੇ ਕਾਰਨ ਉਹਦਾ ਸਿਰ ਚਕਰਾ ਰਿਹਾ ਸੀ। ਉਹ ਬੋਲਦਾ ਬੋਲਦਾ ਹੀ ਉਠਿਆ। ਉਹ ਅਜੇ ਬੋਲ ਹੀ ਰਿਹਾ ਸੀ ਕਿ ਰਾਜੂ ਨੇ ਫਿਰ ਹੌਲੀ ਜਿਹੀ ਕਿਹਾ, "ਜਾ ਬਾਹਰ।"

ਧਰਮਰਾਜੂ ਹੁਣ ਉਥੇ ਨਾ ਰੁਕਿਆ। ਦੂਜੇ ਪਲ ਉਹ ਰਾਮਈਆ ਚੌਧਰੀ ਦੇ ਘਰ ਸੀ। "ਉਸ ਸੰਬੰਧ ਦੇ ਬਾਰੇ ਵਿਚ ਪੂਰੀ ਤਰ੍ਹਾਂ ਕਹਿ ਦੇਣਾ ਸੀ", ਪੁਨੱਈਆ ਨੇ ਕਿਹਾ, ਹੋਰ ਕੁਝ ਨਾ ਬੋਲਿਆ। ਉਹਦਾ ਮਨ ਕਦੇ ਇਸ ਤਰ੍ਹਾਂ ਸੁੰਨਾ ਨਹੀਂ ਸੀ ਹੋਇਆ। ਹੁਣ ਤੱਕ ਜੋ ਕੁਝ ਹੋਇਆ ਸੀ ਉਹਦੇ ਬਾਰੇ ਰਾਮਈਆ ਬੇਖਬਰ ਹੈ। ਵੇਂਕੰਨਾ ਤੇ ਰੰਗਾ ਦੇ ਹੀ ਇਹ ਕਾਰਨਾਮੇ ਹਨ। ਕਿਉਂਕਿ ਗੱਲ ਏਨੀ ਉਲਝ ਗਈ ਸੀ ਕਿ ਇਸ ਲਈ ਰਾਮਈਆ ਉਨ੍ਹਾਂ ਦੀ ਤਰਫਦਾਰੀ ਕਰ ਰਿਹਾ ਸੀ। ਰਾਜੂ ਦੇ ਮਨ ਵਿਚ

ਕਿਤੇ ਵਿਸ਼ਵਾਸ਼ ਸੀ ਕਿ ਰਾਮਈਆ ਵਿਚ ਮਾਨ-ਮਰਿਆਦਾ, ਨਿਆਂ-ਸੀਲਤਾ ਲੁਪਤ ਨਹੀਂ ਹੋਈ ਸੀ। ਪਰ ਹੁਣ ਉਹ ਵਿਸ਼ਵਾਸ਼ ਪੂਰੀ ਤਰ੍ਹਾਂ ਜਾ ਚੁਕਿਆ ਸੀ। ਰਾਮਈਆ ਕੰਮ ਤੇ ਹੀ ਖੇਤ ਆਇਆ ਸੀ। ਤਲਾਅ ਦੇ ਕਿਨਾਰੇ ਖੜ੍ਹਾ ਹੋ ਕੇ ਤਮਾਸ਼ਾ ਵੇਖਦਾ ਰਿਹਾ। ਪਰ ਉਹਨੇ ਇਕ ਗੱਲ ਵੀ ਨਾ ਕਹੀ। ਹਫਤੇ ਭਰ ਤੋਂ ਵੇਕੰਨਾ ਤੇ ਰੰਗਾ ਹੀ ਖੇਤ ਆ ਰਹੇ ਸਨ। ਉਹ ਉਪਰ ਆਇਆ ਹੀ ਨਹੀਂ ਸੀ। ਉਸ ਦਿਨ ਸਾਰਾ ਹਨੇਰਾ ਹੋਣ ਤੋਂ ਬਾਅਦ ਉਹ ਕਿਸੇ ਮਤਲਬ ਨਾਲ ਹੀ ਉਥੇ ਆਇਆ ਸੀ। ਉਹਦਾ ਮਨ ਵੀ ਜ਼ਹਿਰ ਵਿਚ ਡੁੱਬ ਗਿਆ ਹੈ।

ਰਾਜੂ ਦੇ ਮਨ ਵਿਚ ਹੁਣ ਤੱਕ ਕਿਤੇ ਆਸ ਦੀ ਕਿਰਨ ਸੀ ਕਿ ਜੇ ਉਹ ਖੇਤ ਦੇ ਕੋਲ ਜਾਂ ਤਲਾਅ ਦੇ ਕਿਨਾਰੇ ਰਾਮਈਆ ਨੂੰ ਮਿਲਿਆ ਤਾਂ ਇਨ੍ਹਾਂ ਝਗੜਿਆਂ ਦਾ ਜਿਕਰ ਕੀਤੇ ਬਗੈਰ ਸ਼ਾਦੀ ਦੀ ਗੱਲ ਕਰੇਗਾ ਤਾਂ ਉਹ ਜ਼ਰੂਰ ਨਰਮ ਹੋ ਜਾਵੇਗਾ। ਉਹਦਾ ਵਿਸ਼ਵਾਸ਼ ਸੀ ਕਿ ਜਦੋਂ ਉਹਦੀ ਤੇ ਲਛਮੀ ਦੀ ਸਾਦੀ ਹੋ ਜਾਵੇਗੀ, ਤਾ ਇਹ ਝੰਜਟ ਤੇ ਝਗੜਾ ਆਪਣੇ ਆਪ ਹੀ ਖ਼ਤਮ ਹੋ ਜਾਏਗਾ। ਇਹ ਆਸ ਵੀ ਹੁਣ ਜਾਂਦੀ ਰਹੀ।

"ਗਰਮ ਪਾਣੀ ਰਖਿਆ ਹੈ, ਆ ਵੀਰੇ", ਮੱਲੀ ਨੇ ਕਿਹਾ।

"ਗਰਮ ਪਾਣੀ ਕਿਉਂ ? ਕੋਈ ਖਾਸ ਸਰਦੀ ਤਾ ਹੈ ਨ੍ਹੀਂ", ਰਾਜੂ ਨੇ ਉਠਦਿਆ ਕਿਹਾ।

"ਹਵਾ ਐਨੀ ਠੰਢੀ ਚੱਲ ਰਹੀ ਹੈ ਕਿ ਦੰਦ ਵੱਜ ਰਹੇ ਹਨ", ਰੰਗਪਾ ਨੇ ਕਿਹਾ। ਰਾਜੂ ਉਹਦੇ ਪਿਛੇ ਪਿਛੇ ਤੁਰ ਪਿਆ। ਜਦੋਂ ਉਹ ਖੂਹ ਦੀ ਮਮਟੀ ਦੇ ਕੋਲ ਪਹੁੰਚਿਆ ਤਾਂ ਉਹਨੂੰ ਵੀ ਸਰਦੀ ਲੱਗੀ। ਰੰਗਪਾ ਨੇ ਉਹਦੀ ਪਿੱਠ ਤੇ ਗਰਮ ਪਾਣੀ ਉਲਟਿਆ। ਰਾਜੂ ਨੂੰ ਇਹ ਚੰਗਾ ਲੱਗਿਆ ਕਿ ਉਸ ਗਰਮ ਪਾਣੀ ਨੇ ਰਾਜੂ ਦੇ ਅੰਦਰ ਦੀ ਸਰਦੀ ਵੀ ਦੂਰ ਕਰ ਦਿਤੀ ਸੀ। ਪਾਣੀ ਖਤਮ ਹੋ ਗਿਆ ਸੀ। ਪਰ ਉਹ ਹੋਰ ਨਹਾਣਾ ਚਾਹੁੰਦਾ ਸੀ। ਮਨ ਵਿਚ ਭੁੱਖ ਸੀ, ਤਨ ਵਿਚ ਭੁੱਖ ਸੀ। ਉਸ ਦਿਨ ਉਹਨੇ ਖੂਬ ਖਾਧਾ ਪੀਤਾ। ਭਾਬੀ ਨੇ ਜਿੰਨਾ ਪਰੋਸਿਆ ਓਨਾ ਹੀ ਖਾ ਗਿਆ, ਮਨ੍ਹਾ ਨਹੀਂ ਕੀਤਾ।

ਪੰਚਾਇਤ ਦੀ ਸਭਾ ਚੋਣਾਂ ਤੋਂ ਪਹਿਲਾਂ ਦੀ ਆਖਰੀ ਸਭਾ ਸੀ। ਸਭਾ ਵਿਚ ਆਉਣ ਤੋਂ ਪਹਿਲਾਂ ਹੀ ਰਾਮਈਆ ਨੇ ਨਿਰਣਾ ਕਰ ਲਿਆ ਸੀ। ਉਹ ਸੋਚ ਰਿਹਾ ਸੀ ਕਿ ਜੇ ਕੋਈ ਇਦਾਂ ਦਾ ਕੰਮ ਸੁਰੂ ਕੀਤਾ ਗਿਆ, ਜਿਸ ਵਿਚ ਪਿੰਡ ਦਾ ਹਰ ਆਦਮੀ ਹਿੱਸਾ ਲੈ ਸਕੇ, ਤਾਂ ਝਗੜਾ ਖ਼ਤਮ ਹੋ ਜਾਏਗਾ ਤੇ ਪਿੰਡ ਦਾ ਵੀ ਭਲਾ ਹੋਏਗਾ। ਉਸ ਹਾਲਤ ਵਿਚ ਮੈਂ ਖੁਦ ਸੁਬੱਈਆ ਨਾਲ ਸਮਝੌਤਾ ਕਰਨ ਦੀ ਕੋਸ਼ਿਸ ਕੀਤੀ, ਤਾਂ ਇਹਦਾ ਅਰਥ ਇਹ ਹੋਏਗਾ ਕਿ ਮੈਂ ਗਲਤੀ ਕੀਤੀ ਹੈ ਤੇ ਮੈਂ ਉਹ ਗਲਤੀ ਕਬੂਲ ਕਰ ਰਿਹਾ ਹਾਂ। ਇਸ ਲਈ ਉਹਨੂੰ ਪਟਵਾਰੀ ਦੀ ਸਲਾਹ ਪਸੰਦ ਆਈ। ਨਾਲੇ ਦਾ ਸਾਰਾ ਪਾਣੀ ਵਿਅਰਥ ਸਮੁੰਦਰ ਵਿਚ ਜਾ ਡਿੱਗਦਾ ਹੈ। ਪਰਿਸ਼ਦ ਦੇ ਇੰਜੀਨੀਅਰ ਨੇ ਪਹਿਲਾਂ ਹੀ ਸਰਕਾਰ ਨੂੰ ਲਿਖ ਦਿਤਾ ਸੀ. ਜੇ ਉਸ ਤੇ ਕੋਈ ਪ੍ਰੋਜੈਕਟ ਬਣਾਇਆ ਜਾਏ ਤਾਂ ਚੰਗਾ ਰਹੇਗਾ। ਪਰੰਤੂ ਉਹਦੇ ਮਨਜ਼ੂਰ ਹੁੰਦਿਆਂ

ਹੁੰਦਿਆਂ ਕਾਫੀ ਸਮਾਂ ਲਗ ਸਕਦਾ ਹੈ। ਇਸ ਲਈ ਜੇ ਸਭ ਨੇ ਮਿਲ ਮਿਲਾ ਕੇ ਨਾਲੇ 'ਤੇ ਬੰਨ੍ਹ ਤਿਆਰ ਕਰ ਦਿਤਾ ਤਾਂ ਨਾਲੇ ਦੀ ਇਸ ਤਰ੍ਹਾਂ ਬੰਜਰ ਭੂਮੀ ਵਿਚ ਸੋਨਾ ਪੈਦਾ ਹੋਏਗਾ। ਇਸ ਲਈ ਸਾਰੇ ਪਿੰਡ ਨੂੰ ਸਾਮਲ ਕੀਤਾ ਜਾ ਸਕਦਾ ਹੈ। ਮੈਂ ਵੀ ਇਸ ਕੰਮ ਲਈ ਕੁਝ ਦਾਨ ਦੇ ਸਕਦਾ ਹਾਂ, ਸੁਬੱਈਆ ਵੀ ਕੁਝ ਦਏਗਾ। ਜੇ ਸਰਕਾਰ ਨੇ ਕੁਝ ਨਾ ਵੀ ਦਿਤਾ, ਤਾਂ ਵੀ ਪ੍ਰੋਜੈਕਟ ਪੂਰਾ ਹੋ ਜਾਵੇਗਾ।

ਆਖਰ ਜਦੋਂ ਧਰਮਰਾਜੂ ਨੇ ਇਸ ਪ੍ਰਸਤਾਵ ਨੂੰ ਸਭਾ ਵਿਚ ਰਖਿਆ ਤਾ ਇੰਜੀਨੀਅਰ ਨੇ ਬਹੁਤ ਸਾਰੇ ਵਿਰੋਧ ਜਤਾਏ। ਉਹਨੇ ਕਿਹਾ ਜੇ ਪਿਛਲੇ ਦਿਨਾਂ ਵਰਗਾ ਮੀਂਹ ਫਿਰ ਪਿਆ, ਤਾਂ ਵੱਡੇ ਤੋਂ ਵੱਡਾ ਮਿੱਟੀ ਦਾ ਬੰਨ੍ਹ ਵੀ ਟਿਕ ਨਹੀਂ ਸਕੇਗਾ। ਇਹੀ ਨਹੀਂ, ਇਹਦੇ ਨਾਲ ਨਾਲ ਸਾਨੂੰ ਰਜਵਾਹੇ ਬਣਾਉਣ ਦੀ ਵੱਖਰੀ ਵਿਵਸਥਾ ਕਰਨੀ ਹੋਵੇਗੀ ਤੇ ਖੇਤਾਂ ਵਿਚੋਂ ਰਜਵਾਹੇ ਲਈ ਜਮੀਨ ਲੈਣੀ ਹੋਵੇਗੀ ਤੇ ਇਸ ਸਾਰੇ ਲਈ ਸਮਾਂ ਲਗੇਗਾ। ਇੰਜੀਨੀਅਰ ਇਹ ਸਾਰੀਆਂ ਅੜਚਨਾਂ ਪਾ ਰਿਹਾ ਸੀ ਤਾਂ ਰਾਮਈਆ ਨੂੰ ਗੁੱਸਾ ਆ ਰਿਹਾ ਸੀ।

"ਤੁਸੀਂ ਇਹ ਸਭ ਯੋਜਨਾਵਾਂ ਬਣਾਉ, ਮੈਂ ਕੱਲ੍ਹ ਹੀ ਇਨ੍ਹਾ ਨੂੰ ਸਰਕਾਰ ਤੋਂ ਮਨਜ਼ੂਰ ਕਰਵਾ ਲਵਾਂਗਾ," ਰਾਮਈਆ ਨੇ ਕਿਹਾ। ਇੰਜੀਨੀਅਰ ਮੁਸਕਰਾਇਆ।

"ਇਹ ਮੰਨ ਲਿਆ ਜਾਏ ਕਿ ਇਹ ਸਾਰੇ ਮਨਜ਼ੂਰ ਹੋ ਜਾਂਦੇ ਹਨ ਤਾਂ ਵੀ ਬੰਨ੍ਹ ਪੱਥਰ ਤੇ ਸੀਮਿੰਟ ਨਾਲ ਬਣਾਣਾ ਪਏਗਾ। ਸਰਕਾਰ ਪਹਿਲਾ ਯੋਜਨਾ ਮਨਜ਼ੂਰ ਕਰੇਗੀ ਫਿਰ ਪੈਸਾ ਮਨਜ਼ੂਰ ਕਰੇਗੀ, ਟੈਂਡਰ ਬਣਾਏਗੀ, ਠੇਕਾ ਦਏਗੀ, ਕਿਤਨੀਆ ਹੀ ਗੱਲਾਂ ਹਨ", ਇੰਜੀਨੀਅਰ ਨੇ ਕਿਹਾ।

"ਇਨ੍ਹਾ ਸਾਰੀਆ ਗੱਲਾਂ ਦੀ ਹੁਣ ਜ਼ਰੂਰਤ ਨਹੀਂ ਹੈ। ਭਰਾ ਤਾਂ ਇਹ ਚਾਹੁੰਦਾ ਹੈ ਕਿ ਚੋਣਾਂ ਤੋਂ ਪਹਿਲਾਂ ਇਹ ਸਾਰਾ ਕੰਮ ਖਤਮ ਹੋ ਜਾਏ। ਤੁਸੀਂ ਹੀ ਤਾਂ ਕਿਹਾ ਸੀ ਕਿ ਜੇ ਬੰਨ੍ਹ ਕਾਫ਼ੀ ਚੋੜਾ ਬਣਾਇਆ ਗਿਆ ਤਾ ਉਹ ਪੱਕਾ ਹੋਏਗਾ ਤੇ ਟਿਕਾਊ ਵੀ," ਧਰਮਰਾਜੂ ਨੇ ਕਿਹਾ।

"ਜੇ ਤੁਸੀਂ ਚਾਹੁੰਦੇ ਹੋ ਕਿ ਮਿੱਟੀ ਦਾ ਬੰਨ੍ਹ ਟਿਕਾਊ ਹੋਵੇ, ਤਾਂ ਉਹਦੇ ਲਈ ਜ਼ਰੂਰੀ ਹੈ ਕਿ ਨਦੀ ਦਾ ਪਾਟ ਚੌੜਾ ਕੀਤਾ ਜਾਏ। ਘੱਟੋ ਘੱਟ ਇਕ ਸੌ ਏਕੜ ਭੂਮੀ ਵਲਣੀ ਹੋਵੇਗੀ। ਨਾਲੇ ਦੇ ਕਿਨਾਰੇ ਕੁਝ ਹਟਾਣੇ ਹੋਣਗੇ, ਤਾਂ ਇਕ ਵੱਡਾ ਜਿਹਾ ਤਲਾਅ ਬਣੇਗਾ ਤੇ ਬੰਨ੍ਹ ਤੇ ਪਾਣੀ ਦਾ ਦਬਾਅ ਘੱਟ ਜਾਏਗਾ। ਪਰ ਇਸ ਲਈ ਵੀ ਵਕਤ ਲੱਗੇਗਾ," ਇੰਜੀਨੀਅਰ ਨੇ ਕਿਹਾ।

"ਇਹਦੇ ਵਿਚ ਕੀ ਰਖਿਆ ਹੈ, ਨਾਲੇ ਦੇ ਇਧਰ ਜੋ ਨੀਵੀਂ ਜ਼ਮੀਨ ਹੈ ਉਹਨੂੰ ਵਲ੍ਹ ਲਿਆ ਜਾਵੇ ਤਾਂ ਕਾਫੀ ਹੈ," ਧਰਮਰਾਜੂ ਨੇ ਕਿਹਾ।

"ਤੇਰਾ ਕੀ ਜਾਂਦਾ ਹੈ। ਤੇਰੀ ਤਾਂ ਜ਼ਮੀਨ ਹੈ ਨਹੀਂ? ਤੇਰੇ ਭਰਾ ਦੀ ਜ਼ਮੀਨ ਕੀ ਹੋਈ, ਨੀਵੀਂ ਜਮੀਨ ਵਿਚ ਪੰਜਾਹ ਏਕੜ ਤਾਂ ਸਾਡੇ ਹੀ ਜਾਣਗੇ," ਸੁਬੱਈਆ ਨੇ ਕਿਹਾ।

ਰਾਮਈਆ ਤੁਰੰਤ ਸਮਝ ਗਿਆ ਕਿ ਇਹ ਸਭ ਸੋਚ ਸਮਝ ਕੇ ਧਰਮਰਾਜੂ ਨੇ ਉਸ ਤੋਂ ਇਹ ਗੱਲ ਅਖਵਾਈ ਸੀ। ਸੁਬੱਈਆ ਨੂੰ ਇਹ ਵਿਸ਼ਵਾਸ਼ ਨਹੀਂ ਹੋਵੇਗਾ ਕਿ

ਮੈਂ ਇਹ ਸਭ ਨਹੀਂ ਜਾਣਦਾ ਸੀ ਤੇ ਹੁਣ ਪ੍ਰਸਤਾਵ ਰੱਖ ਕੇ ਵਾਪਸ ਲੈ ਲੈਣਾ ਮੇਰੀ ਸ਼ਾਨ ਦੇ ਖਿਲਾਫ ਹੈ ਤੇ ਨਾਲ ਹੀ ਇਹ ਵੀ ਸਾਫ਼ ਹੋ ਜਾਏਗਾ ਕਿ ਸੁਬੱਈਆ ਨੇ ਜੋ ਗੱਲਾਂ ਕਹੀਆਂ ਹਨ, ਉਹ ਠੀਕ ਹਨ ।

"ਸਰਕਾਰ ਇਦਾਂ ਹੀ ਤਾਂ ਜ਼ਮੀਨ ਲਏਗੀ ਨਹੀਂ, ਉਹਦੇ ਲਈ ਬਾਜ਼ਾਰ ਵਿਚ ਜੋ ਮੁੱਲ ਹੈ, ਉਹ ਦਏਗੀ," ਰਾਮਈਆ ਨੇ ਆਪਣੀ ਗੱਲ ਫਿਰ ਦੁਹਰਾਈ ।

"ਸਰਕਾਰ ਦਾ ਪੈਸਾ ਮੈਨੂੰ ਨਹੀਂ ਚਾਹੀਦਾ । ਤੂੰ ਹੀ ਮੇਰੇ ਪੰਜਾਹ ਏਕੜ ਖਰੀਦ ਲੈ ਤੇ ਜੋ ਸਰਕਾਰ ਦੇਵੇ ਉਹ ਤੂੰ ਹੀ ਰੱਖ ਲਈਂ, ਤੂੰ ਹੀ ਤਾਂ ਪਿੰਡ ਨੂੰ ਸੁਧਾਰਣ ਲਈ ਅਗਵਾਈ ਕਰ ਰਿਹਾ ਹੈਂ," ਸੁਬੱਈਆ ਨੇ ਗੁੱਸਾ ਕਰਦੇ ਹੋਏ ਕਿਹਾ । ਇੰਜੀਨੀਅਰ ਨੇ ਇਹ ਸੋਚ ਕੇ ਕਿ ਗੱਲ ਵੱਧ ਜਾਏਗੀ ਕਿਹਾ, "ਭਰਾਵੋ, ਮੇਰੇ ਪ੍ਰਸਤਾਵਾ ਤੇ ਮੰਤਰੀ ਮੰਡਲ ਵਿਚਾਰ ਕਰ ਰਿਹਾ ਹੈ ਤੇ ਮੈਨੂੰ ਪੂਰੀ ਆਸ ਹੈ ਕਿ ਇਕ ਹਫ਼ਤੇ ਵਿਚ ਉਹਨਾਂ ਦਾ ਅਨੁਕੂਲ ਨਿਰਣਾ ਵੀ ਮਿਲ ਜਾਏਗਾ । ਇਸ ਲਈ ਉਦੋਂ ਤੱਕ ਇਸ ਪ੍ਰਸਤਾਵ ਤੇ ਵਿਚਾਰ ਨਾ ਕਰਨਾ ਹੀ ਚੰਗਾ ਹੈ । ਜੇ ਜ਼ਰੂਰਤ ਹੋਈ ਤਾਂ ਅਸੀਂ ਦਸ ਦਿਨਾਂ ਬਾਅਦ ਫਿਰ ਇਥੇ ਮਿਲ ਸਕਦੇ ਹਾ ।"

ਇਹਦੇ ਨਾਲ ਹੀ ਸਭਾ ਸਮਾਪਤ ਹੋ ਗਈ । ਇਸ ਤੋਂ ਬਾਅਦ ਚਾਹੇ ਰਾਮਈਆ ਕੁਝ ਵੀ ਕਹਿੰਦਾ, ਸੁਬੱਈਆ ਉਹਦਾ ਗਲਤ ਅਰਥ ਹੀ ਲੈਂਦਾ । ਰਾਮਈਆ ਇਹ ਕਹਿ ਕੇ ਉਠ ਕੇ ਚਲਾ ਗਿਆ, "ਮੈਨੂੰ ਜਰਾ ਇਕ ਹੋਰ ਥਾਂ ਕੰਮ ਹੈ, ਬਾਕੀ ਗੱਲਾਂ ਤੁਸੀਂ ਲੋਕ ਹੀ ਤਹਿ ਕਰ ਲਵੋ ।"

ਉਹਦੇ ਚਲੇ ਜਾਣ ਤੋਂ ਬਾਅਦ ਕਿਸੇ ਨੂੰ ਵੀ ਕਿਸੇ ਗੱਲ ਤੇ ਕੋਈ ਨਿਰਣਾ ਲੈ ਲੈਣ ਦਾ ਅਧਿਕਾਰ ਨਹੀਂ ਸੀ ।

ਇਸ ਤੋਂ ਬਾਅਦ ਕਿਸੇ ਦੀ ਫਿਰ ਸਭਾ ਬੁਲਾਉਣ ਲਈ ਵੀ ਹਿੰਮਤ ਨਾ ਹੋਈ ਤੇ ਇਸ ਦਰਮਿਆਨ ਚੋਣਾਂ ਵੀ ਨੇੜੇ ਆ ਗਈਆਂ ।

"ਭਰਾਵਾ ਅਜੇ ਤੱਕ ਤੁਹਾਡੀ ਇਛਾਈ ਕਰਕੇ ਹੀ ਸੁਬੱਈਆ ਪ੍ਰਧਾਨ ਬਣਿਆ ਰਿਹਾ ਤੇ ਹੁਣ ਉਹ ਇਹ ਦਿਖਾ ਰਿਹਾ ਹੈ ਕਿ ਉਹੀ ਵੱਡਾ ਆਦਮੀ ਹੈ । ਵੱਡੀਆਂ ਵੱਡੀਆਂ ਗੱਲਾਂ ਕਰ ਰਿਹਾ ਹੈ । ਤੂੰ ਮੈਦਾਨ ਵਿਚ ਉਤਰ ਕੇ ਉਹਨੂੰ ਦਿਖਾ ਦੇ ਕਿ ਉਹ ਵੀ ਕੀ ਹੈ ਤੇ ਉਹਦੀ ਹੈਸੀਅਤ ਕਿੰਨੀ ਹੈ", ਧਰਮਰਾਜੂ ਨੇ ਕਿਹਾ ।

ਰਾਮਈਆ ਨੇ ਤਾਂ ਇਹ ਸੁਣ ਕੇ ਕੁਝ ਨਾ ਕਿਹਾ ਪਰ ਵੇਕੰਨਾ ਤੇ ਰੰਗਾ ਨੇ ਧਰਮਰਾਜੂ ਦਾ ਸਮਰਥਨ ਕੀਤਾ । ਰਾਮਈਆ ਜਦੋਂ ਤਕ ਇਨ੍ਹਾਂ ਦਰਮਿਆਨ ਰਹਿੰਦਾ, ਸੋਚਦਾ ਰਹਿੰਦਾ ਕਿ ਉਹ ਸੁਬੱਈਆ ਦਾ ਸਰਵਨਾਸ਼ ਕਰਕੇ ਹੀ ਰਹੇਗਾ ਤੇ ਉਸ ਤੋਂ ਬਦਲਾ ਲੈ ਕੇ ਹੀ ਰਹੇਗਾ । ਵਿਚ ਵਿਚ ਉਹਨੂੰ ਕਦੇ ਕਦੇ ਲਛਮੀ ਵਿਖਾਈ ਦਿੰਦੀ । ਉਹ ਉਹਦਾ ਮੂੰਹ ਵੇਖਦੀ ਤੇ ਕਿਤੇ ਪਰ੍ਹਾਂ ਚਲੀ ਜਾਂਦੀ । ਤਾਂ ਉਹਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਕਿ ਜਿਵੇਂ ਉਹ ਕੋਈ ਗਲਤੀ ਕਰ ਰਿਹਾ ਹੋਵੇ । ਮਨ ਵਿਚ ਕਿਤੇ ਠੇਸ ਲਗਦੀ ਤੇ ਜਦੋਂ ਉਹ ਅੱਖਾਂ ਤੋਂ ਪਰ੍ਹੇ ਹੋ ਜਾਦੀ ਤਾਂ ਪੁਨੱਈਆ ਵਗੈਰਾ ਜੋ ਉਹਦੀ ਬਦਨਾਮੀ ਕਰ ਰਹੇ ਸਨ, ਉਹਦੀ ਯਾਦ ਆ ਜਾਂਦੀ। ਬਦਲਾ ਲੈ ਕੇ ਰਹਾਂਗਾ, ਉਹ ਸੋਚਦਾ । ਧਰਮਰਾਜੂ ਨੂੰ ਨਾਲ ਰਖਣਾ ਉਹਨੂੰ ਪਸੰਦ ਨਹੀਂ ਸੀ ਪਰ ਜਦੋਂ ਦਾ

ਇਹ ਝਗੜਾ ਸੁਰੂ ਹੋਇਆ ਸੀ, ਉਦੋਂ ਤੋਂ ਵੇਕੰਨਾ ਤੇ ਰੰਗਾ ਦੀ ਉਹਦੇ ਨਾਲ ਜਿਆਦਾ ਬਣਨ ਲੱਗ ਪਈ ਸੀ। ਉਨ੍ਹਾਂ ਦਾ ਇਹ ਖਿਆਲ ਸੀ ਕਿ ਚੋਣਾਂ ਵਿਚ ਧਰਮਰਾਜੂ ਤੇ ਲਿੰਗਰਾਜੂ ਬੜੇ ਕੰਮ ਆਉਣਗੇ। ਇਸ ਲਈ ਉਹਨੇ ਉਨ੍ਹਾਂ ਨੂੰ ਰੋਕਿਆ ਨਹੀਂ।

ਧਰਮਰਾਜੂ ਨੇ ਚੋਣਾਂ ਬਾਰੇ ਉਹਨੂੰ ਸਭ ਕੁਝ ਘੁੱਟ ਕੇ ਪਿਆ ਦਿਤਾ ਸੀ। ਜਦੋਂ ਰਾਮਈਆ ਨੇ ਆਪਣੇ ਸਮਰਥਕਾਂ ਦੀ ਇਕ ਬੈਠਕ ਬੁਲਾਈ, ਤਾ ਧਰਮਰਾਜੂ ਨੇ ਕਿਹਾ, "ਭਰਾਵੋ, ਜੋ ਸਾਡੇ ਨਾਲ ਹਨ, ਉਹ ਹਮੇਸਾਂ ਸਾਡੇ ਨਾਲ ਹਨ ਹੀ। ਪ੍ਰਚਾਰ ਕਰਕੇ ਉਨ੍ਹਾਂ ਨੂੰ ਆਪਣੇ ਵਲ ਕਰਨ ਦੀ ਜਰੂਰਤ ਨਹੀਂ। ਅਸੀਂ ਤਾਂ ਉਨ੍ਹਾ ਲੋਕਾ ਨੂੰ ਆਪਣੇ ਨਾਲ ਕਰਨਾ ਹੈ, ਜੋ ਨਾ ਇਧਰ ਦੇ ਹਨ, ਨਾ ਉਧਰ ਦੇ ਹਨ ਸਗੋਂ ਵਿਚ ਵਿਚਾਲੇ ਹਨ। ਫਿਰ ਵਿਰੋਧੀਆਂ ਵਿਚ ਫੁੱਟ ਪਾ ਕੇ, ਭੜਕਾਹਟ ਪੈਦਾ ਕਰਕੇ, ਲਾਲਚ ਦੇ ਕੇ ਉਨ੍ਹਾ ਨੂੰ ਆਪਣੇ ਵੱਸ ਕਰਨਾ ਹੈ। ਚਲੋ ਪਹਿਲਾਂ ਪੁਜਾਰੀ ਨਾਲ ਗੱਲ ਕਰ ਲਈਏ।"

"ਕੀ ਪੁਜਾਰੀ ਸਾਡੇ ਨਾਲ ਹੈ ?" ਰੰਗਾ ਨੇ ਪੁੱਛਿਆ।

"ਜਦੋਂ ਤੱਕ ਇਹ ਪਤਾ ਨਹੀਂ ਲਗਦਾ ਕਿ ਸਾਡੇ ਨਾਲ ਨਹੀਂ ਹੈ, ਉਹ ਸਾਡਾ ਹੀ ਆਦਮੀ ਹੈ। ਜੇ ਨਹੀਂ ਹੈ ਤਾਂ ਉਹਨੂੰ ਆਪਣੇ ਵੱਲ ਕਰਨਾ ਹੋਏਗਾ। ਜੇ ਉਹ ਸਾਡੇ ਵੱਲ ਹੋ ਗਿਆ ਤਾਂ ਘੱਟੋ ਘੱਟ ਸਾਨੂੰ ਹਜਾਰ ਵੋਟ ਤਾਂ ਮਿਲੇਗੀ ਹੀ। ਆਓ ਵੀ, ਇਹਦੇ ਵਿਚ ਸੋਚਣ ਵਾਲੀ ਕਿਹੜੀ ਗੱਲ ਹੈ ?" ਧਰਮਰਾਜੂ ਨੇ ਕਿਹਾ। ਰੰਗਾ ਨੇ ਕਿਹਾ ਕਿ ਚੰਗਾ ਹੋਵੇ ਜੇ ਉਹਦੇ ਘਰ ਖਬਰ ਘੱਲ ਦਿਤੀ ਜਾਏ।

"ਦੇਖ ਰੰਗਾ, ਜੇ ਅਸੀਂ ਉਹਨੂੰ ਆਪਣੇ ਘਰ ਬੁਲਾ ਭੇਜਿਆ ਤਾਂ ਉਹ ਜਰੂਰ ਆਏਗਾ। ਪਰ ਆਉਂਦਿਆਂ ਆਉਂਦਿਆ ਉਹ ਕੀ ਸੋਚੇਗਾ ? ਵੱਡੇ ਲੋਕ ਘਰ ਬੁਲਾ ਰਹੇ ਹਨ, ਮੈਨੂੰ ਝਿੜਕਣ ਝੁੜਕਣ ਜਾ ਡਰਾਉਣ ਲਈ ਬੁਲਾ ਰਹੇ ਹੋਣਗੇ। ਇਹਦੀ ਕੀ ਜਰੂਰਤ ਹੈ ? ਜੇ ਮੰਨ ਲਈਏ ਅਸੀਂ ਹੀ ਉਹਦੇ ਕੋਲ ਚਲੇ ਗਏ, ਤਾਂ ਉਹ ਸੋਚੇਗਾ ਕਿ ਵੱਡੇ ਲੋਕ ਸਾਡੇ ਘਰ ਆਏ ਹਨ, ਕਿੰਨੇ ਚੰਗੇ ਨੇ ਇਹ। ਜੇ ਉਹ ਕੁਝ ਪੁੱਛੇ ਜਾਂ ਮੰਗੇ ਤਾਂ ਉਹਨੂੰ ਇਨਕਾਰ ਕਰਨਾ ਚੰਗਾ ਨਹੀਂ ਹੋਵੇਗਾ। ਜ਼ਰੂਰਤ ਸਾਡੀ ਹੈ, ਉਹਦੀ ਨਹੀਂ।"

ਪੁਜਾਰੀ ਮੰਦਰ ਵਿਚ ਹੀ ਸੀ। ਮੰਦਰ ਦੀ ਪਿਛਲੀ ਦੀਵਾਰ ਵਿਚੋਂ ਕੁਝ ਇੱਟਾ ਡਿੱਗ ਪਈਆਂ ਸਨ। ਉਹ ਉਨ੍ਹਾਂ ਨੂੰ ਗਾਰੇ ਨਾਲ ਲਾ ਕੇ ਬੈਠਾ ਸੀ। ਰੰਗ ਕਰਨ ਵਾਲਿਆਂ ਨੇ ਮੰਦਰ ਦੇ ਸਾਹਮਣੇ ਭਾਗ ਵਿਚ ਹੀ ਦਿਲਚਸਪੀ ਵਿਖਾਈ ਸੀ। ਉਨ੍ਹਾਂ ਨੇ ਮੰਦਰ ਦਾ ਪਿਛਵਾੜਾ ਵੇਖਿਆ ਹੀ ਨਹੀਂ ਸੀ। ਰਾਮਈਆ, ਧਰਮਰਾਜੂ ਵਗੈਰਾ ਜਦੋਂ ਉਹਨੂੰ ਦੇਖਣ ਆਏ, ਤਾਂ ਮੱਲੀ ਉਹਨੂੰ ਸਾਗ ਬਣਾ ਕੇ ਦੇ ਰਹੀ ਸੀ ਤੇ ਪੁਜਾਰੀ ਉਹਦੇ ਨਾਲ ਇੱਟਾਂ ਲਾ ਰਿਹਾ ਸੀ। ਉਹ ਜਾਣਦਾ ਸੀ ਪਰ ਉਹਨੇ ਨਹੀਂ ਸੋਚਿਆ ਸੀ ਕਿ ਰਾਮਈਆ ਏਦਾਂ ਆਪਣਾ ਪ੍ਰਚਾਰ ਕਰਨ ਨਿਕਲੇਗਾ।

"ਓ ਭਰਾਵਾ ਇਹ ਕੀ ਹੈ ? ਇਹ ਉਹੀ ਸੰਨ੍ਹ ਹੈ ਜੋ ਕਦੇ ਚੋਰ ਨੇ ਮਾਤਾ ਦੇ ਗਹਿਣੇ ਚੋਰੀ ਕਰਨ ਲਈ ਲਾਈ ਸੀ। ਹੁਣ ਸਾਡੇ ਭਾਈ ਨੂੰ ਕਿਹਾ ਕਿਤੇਂ ਨਹੀਂ

ਸੀ ?'' ਧਰਮਰਾਜੂ ਨੇ ਕਿਹਾ ।

''ਇਕ ਵਾਰ ਉਹਨਾਂ ਨੇ ਭਰਵਾ ਤਾਂ ਦਿਤੀ ਸੀ, ਉਸ ਵਕਤ ਰਾਜੂ ਨੇ ਜਿਹੜੀ ਮੁਰੰਮਤ ਕੀਤੀ ਸੀ, ਉਹੀ ਬੇਕਾਰ ਸੀ । ਇਹ ਫਿਰ ਡਿੱਗ ਪਈ ਹੈ'', ਪੁਜਾਰੀ ਨੇ ਕਿਹਾ ।

''ਤੇਰੇ ਨਾਲ ਜਰਾ ਗੱਲ ਕਰਨੀ ਹੈ, ਜ਼ਰਾ ਆਪਣੇ ਘਰ ਤਾਂ ਆ'', ਵੇਕੰਨਾ ਨੇ ਰਾਜੂ ਵਲ ਘੂਰਦਿਆਂ ਹੋਇਆਂ ਪੁਜਾਰੀ ਨੂੰ ਕਿਹਾ ।

''ਕੰਮ ਖਤਮ ਹੁੰਦਿਆਂ ਹੀ ਮੈਂ ਆਪ ਹੀ ਤੁਹਾਡੇ ਘਰ ਆ ਜਾਵਾਂਗਾ'', ਪੁਜਾਰੀ ਨੇ ਕਿਹਾ ।

''ਅਸੀਂ ਜਾ ਰਹੇ ਹਾਂ, ਜੋ ਕੁਝ ਗੱਲ ਕਰਨੀ ਹੈ ਇਥੇ ਕਰ ਲਵੋ । ਮੱਲੀ ਆ ।'' ਰਾਜੂ ਉਥੋਂ ਤੁਰ ਪਿਆ । ਮੱਲੀ ਵੀ ਮਿੱਟੀ ਨਾਲ ਲਿਬੜੇ ਹੱਥ ਧੋਤੇ ਬਿਨਾ ਉਹਦੇ ਨਾਲ ਤੁਰ ਪਈ ।

''ਹੱਥ ਧੋ ਲੈ ਨਾ ਬੇਟੀ'', ਪੁਜਾਰੀ ਨੇ ਕਿਹਾ ।

''ਤਲਾਅ ਜੋ ਹੈ'', ਮੱਲੀ ਨੇ ਕਿਹਾ । ਉਨ੍ਹਾ ਦੋਵਾ ਦੇ ਚਲੇ ਜਾਣ ਤੋਂ ਬਾਅਦ ਧਰਮਰਾਜੂ ਨੇ ਕਿਹਾ, ''ਦੇਖ ਭਰਾਵਾ, ਉਨ੍ਹਾ ਨੇ ਸਾਡੇ ਆਉਣ ਤੋਂ ਪਹਿਲਾ ਹੀ ਆਪਣਾ ਪ੍ਰਚਾਰ ਸ਼ੁਰੂ ਕਰ ਦਿਤਾ ਹੈ ।''

ਪੁਜਾਰੀ ਨੇ ਆਪਣਾ ਕੰਮ ਇਕ ਛਿਣ ਲਈ ਛੱਡ ਕੇ ਧਰਮਰਾਜੂ ਤੇ ਰਾਮਈਆ ਵਲ ਵੇਖਿਆ ।

''ਰਾਜੂ ਨੇ ਇਹ ਗੱਲ ਹੀ ਨਹੀਂ ਕੀਤੀ ਸੀ । ਮੈਨੂੰ ਤਾਂ ਅਜੇ ਤੱਕ ਇਹ ਵੀ ਨਹੀਂ ਪਤਾ ਸੀ ਕਿ ਚੋਣਾਂ ਆ ਗਈਆਂ ਹਨ । ਪਹਿਲਾਂ ਕਦੇ ਨਾਂ ਦੇ ਲਈ ਚੋਣਾਂ ਹੋ ਜਾਦੀਆਂ ਸਨ, ਵੱਡੇ ਕਿਸਾਨ ਜਿਵੇਂ ਕਹਿੰਦੇ ਸਨ, ਉਦਾਂ ਹੀ ਹੁੰਦਾ ਸੀ'', ਪੁਜਾਰੀ ਨੇ ਕਿਹਾ ।

ਉਹਦੇ ਇਸ ਕਥਨ ਵਿਚ ਰਾਮਈਆ ਨੂੰ ਕਿਤੇ ਤਾਅਨਾ ਵਿਖਾਈ ਦਿਤਾ । ਉਹ ਥੋੜ੍ਹਾ ਜਿਹਾ ਬਿੜਕਿਆ ।

''ਹੁਣ ਕਿਥੇ ਹਨ ਦੋਵੇਂ ਵੱਡੇ ਕਿਸਾਨ ?'' ਉਹਨੇ ਆਪਣੀ ਬਿੜਕਣ ਨੂੰ ਬਿਨਾਂ ਛੁਪਾਉਂਦੇ ਹੋਏ ਕਿਹਾ ।

''ਉਏ, ਦੇਖ ਪੁਜਾਰੀ ਸਾਡੇ ਰਾਮਈਆ ਭਰਾ ਦੀ ਤੇ ਉਨ੍ਹਾਂ ਦੀ ਕੀ ਬਰਾਬਰੀ ਹੈ ? ਉਹਨਾਂ ਦੀ ਕੀ ਚਾਲ ਹੈ, ਉਹ ਕੀ ਕਰਨ ਜਾ ਰਹੇ ਹਨ, ਕੀ ਤੂੰ ਨਹੀਂ ਜਾਣਦਾ । ਮਾਤਾ ਦੇ ਮੇਲੇ ਨੂੰ ਵਿਗਾੜਿਆ ਉਨ੍ਹਾਂ ਲੋਕਾਂ ਨੇ, ਘਰ, ਪਿੰਡ, ਧਾਨਾਂ, ਦੇ ਢੇਰ ਤੇ ਝੌਂਪੜੀਆਂ ਸਾੜੀਆਂ ਉਨ੍ਹਾਂ ਨੇ । ਇਸ ਕਰਕੇ ਇਹ ਪ੍ਰਚਾਰ ਕਰਦੇ ਫਿਰ ਰਹੇ ਹਨ ਕਿ ਸਾਰਾ ਪਿੰਡ ਹੀ ਤਬਾਹ ਹੋ ਜਾਏਗਾ,'' ਧਰਮਰਾਜੂ ਨੇ ਕਿਹਾ ।

''ਪਟਵਾਰੀ ਸਾਹਿਬ, ਕਿਹਦੀ ਕੀ ਗਲਤੀ ਹੈ ਇਹ ਤਾਂ ਮਾਤਾ ਹੀ ਜਾਣਦੀ ਹੈ । ਕਿਸੇ ਦੀ ਗਲਤੀ ਕੱਢਣ ਲਈ ਘੱਟੋ ਘੱਟ ਮੇਰੇ ਵਿਚ ਤਾਂ ਹਿੰਮਤ ਨਹੀਂ ਹੈ । ਜਦੋਂ ਅਸੀਂ ਪੜ੍ਹਦੇ ਹੁੰਦੇ ਸਾਂ, ਇਕ ਦਿਨ ਸਾਡੇ ਮਾਸਟਰ ਜੀ ਨੇ ਇਕ ਵਧੀਆ ਗੱਲ ਦੱਸੀ ਸੀ । ਜਦੋਂ ਇਕ ਲੜਕੀ ਨੇ ਚੁਗਲੀ ਕੀਤੀ, ਤਾਂ ਉਨ੍ਹਾਂ ਨੇ ਕਿਹਾ ਕਿ ਜਦੋਂ ਤੁਸੀਂ

ਦੂਜਿਆਂ ਦੀ ਚੁਗਲੀ ਕਰਦੇ ਹੋ ਜਾਂ ਉਸ ਤੇ ਉਂਗਲ ਉਠਾਦੇ ਹੋ ਤਾਂ ਉਹਦੇ ਵੱਲ ਇਕ ਹੀ ਉਂਗਲੀ ਹੁੰਦੀ ਹੈ, ਬਾਕੀ ਤਿੰਨ ਖ਼ੁਦ ਤੁਹਾਡੇ ਵੱਲ ਹੀ ਹੁੰਦੀਆਂ ਹਨ। ਪਹਿਲਾਂ ਉਨ੍ਹਾਂ ਤਿੰਨ ਉਂਗਲੀਆਂ ਨੂੰ ਸਮਝਾਣਾ ਚਾਹੀਦਾ ਹੈ, ਫਿਰ ਕਿਸੇ 'ਤੇ ਉਂਗਲੀ ਉਠਾਣੀ ਚਾਹੀਦੀ ਹੈ। ਉਦੋਂ ਤਾਂ ਮੈਂ ਨਹੀਂ ਸਮਝ ਸਕਿਆ ਸੀ ਕਿ ਉਨ੍ਹਾਂ ਦੀ ਗੱਲ ਕਿੰਨੀ ਵਧੀਆ ਸੀ ਪਰ ਬਾਅਦ ਵਿਚ ਮੈਂ ਜਾਣ ਗਿਆ। ਜਦੋਂ ਤੋਂ ਮੈਂ ਹੋਸ਼ ਸੰਭਾਲਿਆ ਹੈ, ਮੈਂ ਮਾਤਾ ਦੀ ਹਜ਼ੂਰੀ ਵਿਚ ਕਹਿ ਰਿਹਾ ਹਾਂ ਕਿ ਮੈਂ ਕਿਸੇ ਦੀ ਨਿੰਦਾ ਨਹੀਂ ਕੀਤੀ ਹੈ ? ਜੇ ਕੋਈ ਕਰਦਾ ਹੈ, ਤਾਂ ਉਹਨੂੰ ਸੁਣਦਾ ਵੀ ਨਹੀਂ।''

ਇਸ ਤਰ੍ਹਾਂ ਦੀ ਸਾਫ਼ ਸਾਫ਼ ਗੱਲ ਪੁਜਾਰੀ ਨੇ ਪਹਿਲਾਂ ਕਦੀ ਨਹੀਂ ਕੀਤੀ ਸੀ। ਰਾਮਈਆ ਨੂੰ ਹੈਰਾਨੀ ਹੋਈ ਤੇ ਵੇਕੰਨਾ ਨੂੰ ਤਾ ਗੁੱਸਾ ਚੜ੍ਹ ਗਿਆ।

''ਖ਼ੈਰ, ਇਹ ਦੱਸ ਕਿ ਤੂੰ ਆਪਣਾ ਵੋਟ ਸਾਨੂੰ ਦੇਵੇਂਗਾ ਕਿ ਨਹੀਂ ?'' ਉਹਨੇ ਜੋਰ ਨਾਲ ਪੁੱਛਿਆ।

''ਮੈਂ ਆਪਣਾ ਵੋਟ ਕਿਸੇ ਨੂੰ ਨਹੀਂ ਦੇਵਾਂਗਾ, ਮੇਰੀ ਗੱਲ ਸੁਣੋ, ਤੁਸੀਂ ਇਹ ਚੋਣਾਂ ਹੀ ਨਾ ਕਰਾਉ, ਇਹ ਪਿੰਡ ਲਈ ਚੰਗਾ ਨਹੀਂ ਹੈ'', ਪੁਜਾਰੀ ਨੇ ਕਿਹਾ।

''ਉਨ੍ਹਾਂ ਲੋਕਾਂ ਦੀ ਮਦਦ ਦੇਖ ਕੇ ਇਹਨੂੰ ਘਮੰਡ ਹੋ ਗਿਆ ਹੈ'', ਰੰਗਾ ਨੇ ਕਿਹਾ।

''ਉਏ ਕੀ ਬੱਚਿਆਂ ਵਰਗੀਆਂ ਗੱਲਾਂ ਕਰ ਰਿਹਾ ਹੈਂ ? ਪੁਜਾਰੀ ਮਰ ਜਾਏਗਾ। ਪਰ ਉਨ੍ਹਾਂ ਵੱਲ ਨਹੀਂ ਜਾਏਗਾ। ਤੁਸੀਂ ਨਹੀਂ ਜਾਣਦੇ। ਤੁਸੀਂ ਰੁਕੋ ਵੀ। ਆਓ ਭਰਾਵੋ ਚਲੀਏ, ਬਾਅਦ ਵਿਚ ਵਿਹਲੇ ਸਮੇਂ ਗੱਲ ਕਰਾਂਗੇ,'' ਧਰਮਰਾਜੂ ਨੇ ਕਿਹਾ।

ਰਾਮਈਆ ਸਮਝ ਗਿਆ ਸੀ ਕਿ ਪੁਜਾਰੀ ਬਹੁਤ ਗਹਿਰੀ ਤੇ ਸਮਝਦਾਰੀ ਦੀ ਗੱਲ ਕਰ ਰਿਹਾ ਸੀ। ਪਰ ਉਹਦੇ ਕਹਿਣ ਦਾ ਤਰੀਕਾ ਠੀਕ ਨਹੀਂ ਸੀ, ਉਹਨਾ ਵਿਚ ਘੁਮੰਡ ਝਲਕਦਾ ਸੀ। ਇਹ ਏਦਾ ਦਾ ਆਦਮੀ ਜੋ ਉਹਦੇ ਦਾਮ ਤੇ ਪਲ ਰਿਹਾ ਸੀ, ਉਹਦੀ ਏਨੀ ਹਿੰਮਤ ਕਿ ਉਹ ਇਸ ਤਰ੍ਹਾਂ ਗੱਲਾ ਰਰੇ ਜਿਵੇਂ ਉਹ ਮੈਥੋਂ ਵੱਡਾ ਹੋਵੇ। ਆਪਣੇ ਸਾਥੀਆਂ ਦੇ ਨਾਲ ਰਾਮਈਆ ਤੁਰੰਤ ਚਲਾ ਗਿਆ। ਪੁਜਾਰੀ ਨੇ ਲੰਮਾ ਸਾਹ ਲਿਆ।

ਰਾਮਈਆ ਵੱਡੀ ਗਲੀ ਦੇ ਚੌਰਾਹੇ ਤੋਂ ਘਰ 'ਚ ਆ ਰਿਹਾ ਸੀ ਕਿ ਨਾਰੀਅਲ ਫੱਲ, ਫੁੱਲ ਲੈ ਕੇ ਲਛਮੀ ਬਾਹਰ ਜਾ ਰਹੀ ਸੀ।

''ਕਿਥੇ ਜਾ ਰਹੀ ਹੈਂ ?'' ਰਾਮਈਆ ਨੇ ਪੁੱਛਿਆ, ਹਾਲਾਂਕਿ ਇਹ ਪ੍ਰਸ਼ਨ ਕਰਨਾ ਕੋਈ ਜਰੂਰੀ ਨਹੀਂ ਸੀ।

''ਮਾਤਾ ਦੇ ਮੰਦਰ ਜਾ ਰਹੀ ਹਾਂ।''

''ਕੱਲੀ ਮੰਦਰ ਕਿਉਂ ਜਾ ਰਹੀ ਏਂ ?''

''ਮਾਤਾ ਮੇਰਾ ਕੀ ਵਿਗਾੜੇਗੀ ? ਮਲੱਮਾ ਤਾਂ ਕੋਈ ਪਾਰਟੀ-ਵਾਰਟੀ ਨਹੀਂ ਜਾਣਦੀ, ਲਛਮੀ ਇਹ ਕਹਿ ਕੇ ਚਲੀ ਗਈ। ਰਾਮਈਆ ਸਤੰਭ ਵਾਂਗ ਉਥੇ ਖੜ੍ਹਾ ਰਹਿ ਗਿਆ। ਉਸ ਦਿਨ ਤੋਂ ਜਦੋਂ ਵੇਕੰਨਾ ਤੇ ਰੰਗਾ ਉਹਨੂੰ ਖੇਤ ਤੋਂ ਲੈ ਆਏ ਸਨ, ਪਿਤਾ ਤੇ ਲੜਕੀ ਦਰਮਿਆਨ ਗੱਲਬਾਤ ਬੰਦ ਸੀ। ਲਛਮੀ ਨੂੰ ਜਦੋਂ

ਵੇਖਦਾ, ਰਾਮਈਆ ਉਹਨੂੰ ਕੋਲ ਬਿਠਾ ਕੇ ਪੁਚਕਾਰਣਾ ਚਾਹੁੰਦਾ ਪਰ ਉਹਦੇ ਮਨ ਵਿਚ ਇਹ ਵੀ ਡਰ ਸੀ ਕਿ ਉਹ ਸ਼ਾਇਦ ਕੋਲ ਹੀ ਨਾ ਆਏ। ਇਹ ਡਰ ਉਹਨੂੰ ਇਸ ਲਈ ਲੱਗ ਰਿਹਾ ਸੀ ਕਿਉਂਕਿ ਉਹ ਉਹਦੇ ਤੋਂ ਬਚ ਬਚ ਕੇ ਰਹਿੰਦੀ, ਚਿਹਰੇ ਤੇ ਵੀ ਇਕ ਪ੍ਰਕਾਰ ਦਾ ਗੁੱਸਾ ਝਲਕਦਾ ਰਹਿੰਦਾ। ਉਹ ਪਿੰਡ ਦਾ ਵੱਡਾ ਚੌਧਰੀ ਸੀ।

ਉਸ ਦੇ ਲਾਭ ਤੇ ਹਾਨੀ ਵਿਚ, ਪਸੰਦ ਤੇ ਨਾ ਪਸੰਦ ਵਿਚ ਸਭ ਘਰਵਾਲਿਆਂ ਨੂੰ ਦਿਲਚਸਪੀ ਹੋਣੀ ਚਾਹੀਦੀ ਸੀ, ਇਹ ਉਹਦਾ ਵਿਚਾਰ ਸੀ। ਲਛਮੀ ਛੋਟੀ ਜਿਹੀ ਲੜਕੀ ਸੀ ਤੇ ਉਹ ਮਨ ਹੀ ਮਨ ਉਹਦੀ ਆਲੋਚਨਾ ਕਰ ਰਹੀ ਸੀ, ਉਹਦਾ ਵਿਰੋਧ ਕਰ ਰਹੀ ਸੀ, ਇਹ ਉਹਨੂੰ ਪਸੰਦ ਨਹੀਂ ਸੀ। ਪਰ ਉਹਨੂੰ ਖੜ੍ਹਾ ਕਰਕੇ ਉਸ ਨੂੰ ਇਹ ਪੁੱਛਣ ਲਈ ਕਿ ਕਿਉਂ ਉਹ ਏਦਾ ਸੋਚ ਰਹੀ ਸੀ, ਰਾਮਈਆ ਅੱਗਾ ਪਿੱਛਾ ਵੇਖ ਰਿਹਾ ਸੀ ਜੇ ਖੁਲ੍ਹੇਆਮ ਉਹਦਾ ਵਿਰੋਧ ਕਰਦੀ, ਤਾਂ ਉਹ ਬਿਲਕੁਲ ਹੀ ਸਹਿਣ ਨਾ ਕਰਦਾ। ਮਗਰ ਉਹ ਇਹੋ ਜਿਹੀ ਪ੍ਰਸਥਿਤੀ ਵੀ ਪੈਦਾ ਨਹੀਂ ਕਰਨਾ ਚਾਹੁੰਦਾ ਸੀ ਜਿਸ ਵਿਚ ਏਦਾਂ ਕਰਨਾ ਜ਼ਰੂਰੀ ਹੋ ਜਾਏ। ਉਹ ਜਾਣਦਾ ਹੀ ਸੀ ਕਿ ਲਛਮੀ ਬਿਨਾਂ ਕੁਝ ਕਹੇ ਉਹਦਾ ਵਿਰੋਧ ਕਰ ਸਕਦੀ ਸੀ। ਇਸ ਲਈ ਹੀ ਉਹਦੇ ਮਨ ਵਿਚ ਲਛਮੀ ਲਈ ਪ੍ਰੇਮ ਦੇ ਨਾਲ ਥੋੜ੍ਹਾ ਡਰ ਵੀ ਸੀ। ਉਹਦੀਆਂ ਰਗਾਂ ਵਿਚ ਉਹਦਾ ਆਪਣਾ ਹੀ ਖ਼ੂਨ ਵਹਿ ਰਿਹਾ ਸੀ ਤੇ ਉਹ ਕੱਲੀ ਹੀ ਉਹਦਾ ਵਿਰੋਧ ਕਰ ਰਹੀ ਸੀ, ਇਸ ਸੋਚ ਨੇ ਉਹਨੂੰ ਉਹਦੇ ਤੇ ਅਭਿਮਾਨ ਵੀ ਸੀ। ਕਈ ਪ੍ਰਕਾਰ ਦੀਆਂ ਗੱਲਾਂ ਉਹਦੇ ਮਨ ਵਿਚ ਉਠ ਰਹੀਆਂ ਸਨ, ਇਸ ਲਈ ਲਛਮੀ ਦੇ ਬਾਰੇ ਕੋਈ ਨਿਰਣਾ ਨਹੀਂ ਕਰ ਸਕਿਆ ਸੀ। ਚੰਗਾ ਹੋਵੇ ਜੇ ਉਹ ਆਪਣੇ ਮਨ ਦੀ ਗੱਲ ਸਾਫ ਸਾਫ ਕਹਿ ਦੇਵੇ ਤੇ ਉਹਦੀ ਗੱਲ ਵੀ ਸੁਣੇ, ਜੇ ਏਦਾ ਹੋ ਸਕਿਆ ਤਾਂ ਉਹਦੇ ਮਨ ਦਾ ਭਾਰ ਘੱਟ ਜਾਏਗਾ। ਪਰ ਲਛਮੀ ਆਪਣੀ ਵੇਦਨਾ, ਪੀੜਾ ਇਕਾਂਤ ਵਿਚ ਕੱਲੀ ਹੀ ਸਹਿ ਰਹੀ ਸੀ। ਜੇ ਉਹਦੇ ਵਿਚ ਇਹ ਸਹਿਣਸਕਤੀ ਤੇ ਸ਼ਲੀਨਤਾ ਹੈ ਤਾ ਇਸ ਲਈ ਨਹੀਂ ਕਿਉਂਕਿ ਉਹ ਮੇਰੀ ਲੜਕੀ ਹੈ, ਰਾਮਈਆ ਨੇ ਆਹ ਭਰੀ।

"ਮਾਤਾ ਦੀ ਕੋਈ ਪਾਰਟੀ ਨਹੀਂ ਹੈ ਨਾ ?" ਲਛਮੀ ਦੀ ਇਹ ਗੱਲ ਉਹਨੂੰ ਚੁੱਭ ਗਈ ਸੀ। ਉਹਦੇ ਮਨ ਵਿਚ ਕਿਤੇ ਇਹ ਗੱਲ ਇਸ ਅਰਥ ਵਿਚ ਗੂੰਜ ਰਹੀ ਸੀ ਕਿ ਪੁਜਾਰੀ ਲਈ ਵੀ ਕੋਈ ਪਾਰਟੀ ਨਹੀਂ ਹੈ। ਇਹ ਗੱਲ ਸੱਚ ਸੀ, ਇਹ ਉਹਦੀ ਅੰਤਰ ਆਤਮਾ ਵੀ ਜਾਣਦੀ ਸੀ। ਫਿਰ ਵੀ, ਉਹਨੂੰ ਪੁਜਾਰੀ ਦੀ ਗੱਲ ਬੁਰੀ ਲੱਗੀ ਸੀ। ਉਹ ਇਹ ਤਾ ਸਮਝ ਗਿਆ ਸੀ ਕਿ ਉਹ ਗੱਲ ਵਾਸਤਵ ਵਿਚ ਉਹਨੇ ਧਰਮਰਾਜੂ ਦੇ ਬਾਰੇ 'ਚ ਹੀ ਕਹੀ ਸੀ, ਜੋ ਉਹਦੇ ਵਲੋਂ ਪ੍ਰਚਾਰ ਕਰਨ ਆਇਆ ਸੀ ਕੁਝ ਵੀ ਹੋਵੇ, ਜੋ ਗੱਲ ਧਰਮਰਾਜੂ ਤੇ ਲਾਗੂ ਹੁੰਦੀ ਸੀ, ਉਹ ਉਸ ਤੇ ਵੀ ਲਾਗੂ ਹੁੰਦੀ ਸੀ, ਇਸ ਪੁਜਾਰੀ ਦੀ ਖ਼ਬਰ ਤਾਂ ਲੈਣੀ ਹੀ ਹੋਏਗੀ।

ਰੰਗਾ ਤੇ ਵੇਕੰਨਾ ਹੈਦਰਾਬਾਦ ਜਾ ਕੇ ਚਾਰ ਹਜ਼ਾਰ ਵਿਚ ਇਕ ਪੁਰਾਣੀ ਕਾਰ ਲੈ ਆਏ। ਜਦੋਂ ਰਾਮਈਆ ਨੂੰ ਪਤਾ ਲੱਗਾ ਕਿ ਇਹ ਕਾਰ ਪੰਚਾਇਤ ਦੀਆਂ ਚੋਣਾਂ ਲਈ ਲਿਆਂਦੀ ਜਾ ਰਹੀ ਹੈ, ਤਾਂ ਉਹਨੂੰ ਬੜਾ ਅਜੀਬ ਲੱਗਾ ਪਰ ਉਹਨੂੰ ਪਤਾ ਸੀ

ਕਿ ਕਦੇ ਵੀ ਉਸ ਨੇ ਕੁਝ ਹੋਰ ਸੋਚਦਿਆਂ, ਇਹਦੀ ਪ੍ਰਵਾਨਗੀ ਦੇ ਦਿਤੀ ਸੀ। ਰੰਗਾ ਨੇ ਕਿਹਾ ਸੀ ਕਿ ਚਾਰ ਪੰਜ ਹਜ਼ਾਰ ਰੁਪਏ ਵਿਚ ਕੰਮ ਬਣ ਜਾਏਗਾ। ਪਰ ਕਾਰ ਦੀ ਗੱਲ ਰਾਮਈਆ ਨੂੰ ਚੰਗੀ ਤਰ੍ਹਾਂ ਯਾਦ ਨਹੀਂ ਸੀ। ਜਦੋਂ ਇਹਦੇ ਬਾਰੇ ਗੱਲਬਾਤ ਚੱਲ ਰਹੀ ਸੀ, ਤਾ ਧਰਮਰਾਜੂ ਤੇ ਲਿੰਗਰਾਜੂ ਆਏ।

"ਓ ਭਰਾਵਾ ਕੀ ਜ਼ਰੂਰਤ ਹੈ ਏਨੀ ਬਹਿਸ ਕਰਨ ਦੀ ਇਸ ਬਾਰੇ 'ਚ ? ਜੇ ਜ਼ਰੂਰਤ ਨਾ ਹੋਈ ਤਾਂ ਵੇਚ ਦੇਵਾਗੇ। ਹੁਣ ਜਦੋਂ ਖਰੀਦ ਹੀ ਲਈ ਹੈ ਤਾਂ ਪੰਜ ਦਸ ਰਹਿਣ ਦਿਉ," ਧਰਮਰਾਜੂ ਨੇ ਕਿਹਾ।

ਪਰ ਜਦੋਂ ਰਾਮਈਆ ਕਾਰ ਵਿਚ ਚਾਰ ਪੰਜ ਦਿਨ ਇਧਰ ਉਧਰ ਘੁੰਮਿਆ ਫਿਰਿਆ, ਤਾਂ ਉਸ ਵਿਚ ਚੋਣਾਂ ਦੀ ਗਰਮੀ ਆਉਣ ਲੱਗੀ। ਹੁਣ ਉਹਨੂੰ ਵੀ ਲੱਗਿਆ ਕਿ ਕਾਰ ਦੀ ਜ਼ਰੂਰਤ ਸੀ। ਇਹ ਜਾਣ ਕੇ ਧਰਮਰਾਜੂ ਨੇ ਕਿਹਾ, "ਪੰਚਾਇਤ ਦੀਆਂ ਚੋਣਾਂ ਲਈ ਕਾਰ ਦੀ ਕੀ ਜ਼ਰੂਰਤ ਹੈ। ਵੇਚ ਦਿਉ।"

ਉਦੋਂ ਰਾਮਈਆ ਨੇ ਕਿਹਾ, "ਉਏ, ਹੁਣ ਜੇ ਖਰੀਦ ਹੀ ਲਈ ਹੈ ਤਾ ਚੋਣਾਂ ਤੋਂ ਬਾਅਦ ਵੇਚ ਦੇਵਾਂਗੇ।"

ਪੁਨੱਈਆ ਨੇ ਜਦੋਂ ਵਿਰੋਧੀਆਂ ਦਾ ਪ੍ਰਚਾਰ ਵੇਖਿਆ, ਤਾ ਉਹਨੂੰ ਲੱਗਿਆ ਕਿ ਜੇ ਅਸੀਂ ਕੁਝ ਨਾ ਕੀਤਾ ਤਾਂ ਸਾਡਾ ਪਾਸਾ ਕਮਜ਼ੋਰ ਹੋ ਜਾਏਗਾ। ਇਸ ਲਈ ਉਹਨੇ ਦਸ ਨਵੀਆਂ ਸਾਈਕਲਾਂ ਖਰੀਦੀਆਂ, ਝੰਡਿਆ ਤੇ ਤਰ੍ਹਾ ਤਰ੍ਹਾ ਦੇ ਨਾਅਰੇ ਲਿਖ ਕੇ ਉਨ੍ਹਾ ਸਾਈਕਲਾ ਤੇ ਲਾ ਦਿਤੇ ਤੇ ਸਕੂਲ ਦਿਆਂ ਬੱਚਿਆ ਨੂੰ ਉਨ੍ਹਾਂ ਤੇ ਬਹਾ ਕੇ ਪਿੰਡ ਦੀ ਗਲੀ ਗਲੀ ਵਿਚ ਪ੍ਰਚਾਰ ਕਰਨ ਲਈ ਭੇਜ ਦਿਤਾ। ਸਿਰਫ ਰਾਜੂ ਹੀ ਘਰ ਛੱਡ ਕੇ ਕਿਤੇ ਨਹੀਂ ਜਾ ਰਿਹਾ ਸੀ। ਉਹਨੇ ਇਹ ਵੀ ਨਹੀਂ ਕਿਹਾ ਸੀ ਕਿ ਇਸ ਪ੍ਰਕਾਰ ਦਾ ਪ੍ਰਚਾਰ ਨਾ ਕੀਤਾ ਜਾਏ। ਸੁਬੱਈਆ ਦੇ ਪਿੰਡ ਦੇ ਮਾਸਟਰਾਂ ਨੂੰ ਆਪਣੇ ਨਾਲ ਮਿਲਾ ਲਿਆ ਸੀ। ਉਹਨੇ ਉਨ੍ਹਾ ਨੂੰ ਵਿਸ਼ਵਾਸ਼ ਦਿਤਾ ਸੀ ਕਿ ਉਹ ਉਨ੍ਹਾ ਦਾ ਵੇਤਨ ਵਧਾ ਦਏਗਾ। ਰਾਮਈਆ ਦੇ ਆਦਮੀ ਪਿੰਡ ਦੇ ਵੱਡੇ ਬਜ਼ੁਰਗਾਂ ਨੂੰ ਕਿਹਾ ਕਿ ਸੁਬੱਈਆ ਦੇ ਆਦਮੀ ਸਕੂਲ ਦਿਆਂ ਬੱਚਿਆ ਨੂੰ ਰਾਜਨੀਤੀ ਵਿਚ ਉਤਾਰ ਕੇ ਉਨ੍ਹਾਂ ਦੀ ਪੜ੍ਹਾਈ ਖਰਾਬ ਕਰ ਰਹੇ ਸਨ। ਸੁਬੱਈਆ ਤੇ ਪੁਨੱਈਆ ਨੇ ਵੇਂਕਟੇਸ ਆਦਿ ਤੇ ਜਿਹੜੇ ਫੌਜਦਾਰੀ ਮੁਕਦਮੇ ਦਾਇਰ ਕੀਤੇ ਹੋਏ ਸਨ, ਉਨ੍ਹਾ ਨੂੰ ਵਾਪਸ ਲੈ ਲਿਆ ਸੀ। ਭਲੇ ਹੀ ਉਹਨਾਂ ਦੀ ਰਾਮਈਆ ਨੇ ਥੋੜ੍ਹੀ ਬਹੁਤ ਮਦਦ ਕੀਤੀ ਪਰ ਪੀੜ੍ਹੀ ਦਰ ਪੀੜ੍ਹੀ ਉਹ ਸੁਬੱਈਆ ਦੇ ਕੋਲ ਹੀ ਕੰਮ ਕਰਦੇ ਆਏ ਸਨ। ਇਹੀ ਨਹੀਂ, ਰਾਮਈਆ ਦੀ ਪਿੰਡ ਵਿਚ ਬੜੀ ਧਾਕ ਹੋਵੇ ਪਰ ਸਹਿਰ ਦੀਆਂ ਅਦਾਲਤਾਂ ਵਿਚ ਇਹ ਧਾਕ ਕਿੰਨਾ ਕੰਮ ਕਰੇਗੀ, ਇਸ ਬਾਰੇ ਉਨ੍ਹਾ ਨੂੰ ਸੰਦੇਹ ਸੀ। ਇਸ ਲਈ ਸੁਬੱਈਆ ਨੇ ਜਦੋਂ ਆਪਣੇ ਮੁਕੱਦਮੇ ਵਾਪਸ ਲੈ ਲਏ ਤਾ ਉਹ ਸਾਰੇ ਉਹਦੇ ਵੱਲ ਹੋ ਗਏ। ਇਹਦੇ ਇਲਾਵਾ ਟਰੈਕਟਰ ਵੀ ਖਰਾਬ ਹੋ ਗਿਆ ਸੀ, ਸੁਬੱਈਆ ਨੇ ਉਨ੍ਹਾਂ ਨੂੰ ਫਿਰ ਤੋਂ ਖੇਤਾਂ ਵਿਚ ਕੰਮ ਕਰਨ ਲਈ ਪਦਾਲੂ ਨੂੰ ਕਹਿ ਭੇਜਿਆ ਸੀ। ਪਰੰਤੂ ਉਨ੍ਹਾਂ ਸਾਰਿਆਂ ਨੂੰ ਆਪਣੇ ਵੱਲ ਕਰਨ ਲਈ ਧਰਮਰਾਜੂ ਨੇ ਉਨ੍ਹਾਂ ਨੂੰ ਬੜੀ ਸ਼ਰਾਬ ਪਿਆਈ ਤੇ ਇਨ੍ਹਾਂ ਵਿਚੋਂ ਤਿੰਨਾਂ ਨੂੰ ਰਾਮਈਆ ਦੀ ਇਜਾਜ਼ਤ

ਤੋਂ ਬਿਨਾਂ ਹੀ ਸ਼ਹਿਰ ਭੇਜਿਆ ਸੀ। ਉਹ ਪੀ ਪਾ ਕੇ ਪਿੰਡ ਵਾਪਸ ਆ ਰਹੇ ਸਨ ਕਿ ਵੇਂਕਟੇਸ਼ ਤੇ ਪੇਂਟਈਆ ਕਾਰ ਵਿਚ ਗੜਬੜ ਕਰਨ ਲੱਗੇ। ਉਹ ਡਰਾਈਵਰ ਤੇ ਜਾ ਡਿੱਗੇ, ਕਾਰ ਉਹਦੇ ਕਾਬੂ ਵਿਚ ਨਾ ਰਹੀ। ਉਸ ਸਮੇਂ, ਇਕ ਝੁੰਡ ਦੇ ਨਾਲ ਗੰਗਪਾ ਗਲੀ ਵਿਚ ਨਾਹਰੇ ਲਾਉਂਦਾ ਆ ਰਿਹਾ ਸੀ। ਕਾਰ, ਉਨ੍ਹਾਂ ਨੂੰ ਚੀਰਦੀ ਹੋਈ ਗਲੀ ਵਿਚੋਂ ਨਿਕਲ ਗਈ। ਜਦੋਂ ਉਹ ਨਾਲ ਦੇ ਘਰਾਂ ਦੇ ਸਾਹਮਣੇ ਚਬੂਤਰੇ ਤੇ ਜਾ ਚੜ੍ਹੇ ਤਾਂ ਕਾਰ ਉਨ੍ਹਾਂ ਦੇ ਪਿਛੇ ਆ ਕੇ ਰੁੱਕ ਗਈ। ਹਾਲਾਂਕਿ ਕੋਈ ਮਰਿਆ ਨਹੀਂ ਸੀ, ਨਾ ਹੀ ਕਾਰ ਨੂੰ ਕੋਈ ਖਾਸ ਨੁਕਸਾਨ ਹੋਇਆ ਸੀ, ਫਿਰ ਵੀ ਇਸ ਘਟਨਾ ਦਾ ਚੋਣਾਂ ਦੇ ਪ੍ਰਚਾਰ ਵਿਚ ਬੜਾ ਮਹੱਤਵ ਰਿਹਾ। ਆਪਸ ਵਿਚ ਇਕ ਦੂਜੇ ਤੇ ਕੇਸ ਕੀਤੇ ਗਏ, ਸੁਣਵਾਈ ਕੀਤੀ ਗਈ, ਡਾਕਟਰਾਂ ਨੂੰ ਝੂਠੇ ਸਰਟੀਫਿਕੇਟ ਪੇਸ਼ ਕੀਤੇ ਗਏ। ਪੁਲਿਸ ਵਾਲੇ ਪਿੰਡ ਵਿਚ ਫਿਰ ਗਸਤ ਕਰਨ ਲੱਗੇ। ਇਨ੍ਹਾਂ ਸਾਰਿਆਂ ਕਾਰਨ ਪਿੰਡ 'ਚ ਸਰਗਰਮੀ ਵਧ ਰਹੀ ਸੀ। ਪਿੰਡ ਦਾ ਵਾਤਾਵਰਣ, ਜੋ ਮਾਤਾ ਦੇ ਮੇਲੇ ਦੇ ਬਾਅਦ ਜ਼ਰਾ ਠੰਢਾ ਹੋ ਰਿਹਾ ਸੀ, ਫਿਰ ਗਰਮ ਹੋਣ ਲੱਗਾ।

ਗੰਗਪਾ ਜ਼ਖਮੀ ਸੀ, ਉਹਦੇ ਪੱਟੀਆਂ ਬੰਨ੍ਹੀਆਂ ਗਈਆਂ, ਪੱਟੀਆਂ ਤੇ ਖੂਨ ਦੇ ਧੱਬੇ ਲਾਏ ਗਏ। ਉਹਨੂੰ ਇਕ ਸਜਾਏ ਹੋਏ ਗੱਡੇ ਤੇ ਬੈਠਾ ਕੇ ਪੁਨੱਈਆ ਪਿੰਡ ਦੀਆਂ ਗਲੀਆਂ ਵਿਚ ਜਲੂਸ ਕੱਢਣ ਲੱਗਾ ਤੇ ਆਪਣੀ ਪਾਰਟੀ ਦਾ ਪ੍ਰਚਾਰ ਕਰਨ ਲੱਗਾ। ਇਹ ਸਭ ਕਾਰ ਦੀ ਦੁਰਘਟਨਾ ਦੇ ਬਾਅਦ ਜੋਰ ਸੋਰ ਨਾਲ ਸੁਰੂ ਹੋ ਗਿਆ ਸੀ।

"ਜੇ ਉਹ ਜਿੱਤ ਗਏ, ਤਾਂ ਤੁਹਾਡਾ ਸਾਰਿਆਂ ਦਾ ਵੀ ਇਹੀ ਹਾਲ ਹੋਵੇਗਾ, ਇਹ ਕਹਿੰਦਿਆਂ ਹੋਇਆਂ ਉਨ੍ਹਾਂ ਨੇ ਗੰਗਪਾ ਨੂੰ ਸਭ ਲੋਕਾ ਨੂੰ ਵਿਖਾਇਆ। ਗਲੀਆਂ ਵਿਚ ਭੀੜ ਹੀ ਭੀੜ ਸੀ। ਸਾਹਮਣਿਉਂ ਰਾਮਈਆ ਦੀ ਕਾਰ ਆਈ, ਰੇਡੀਏਟਰ ਤੇ ਚਿਬ ਪੈ ਗਏ ਸਨ। ਉਨ੍ਹਾਂ ਨੂੰ ਠੀਕ ਕਰਵਾਉਣ ਲਈ ਵਕਤ ਨਹੀਂ ਸੀ ਪਰ ਸਹਿਰ ਜਾ ਕੇ ਧਰਮਰਾਜੂ ਇੰਜਣ ਦੀ ਮੁਰੰਮਤ ਕਰਾ ਲਿਆਇਆ ਸੀ। ਡਰਾਈਵਰ ਦੇ ਨਾਲ ਧਰਮਰਾਜੂ ਬੈਠਾ ਹੋਇਆ ਸੀ। ਪਿਛਲੀ ਸੀਟ ਤੇ ਕੋਈ ਤਿੰਨ ਨਵੇਂ ਆਦਮੀ ਸਨ। ਗੱਡਾ ਤੇ ਕਾਰ ਇਕ ਦੂਜੇ ਦੇ ਆਹਮੋ ਸਾਹਮਣੇ ਖੜੇ ਸਨ। ਕਾਰ ਦੇ ਪਿੱਛੇ ਰਾਮਈਆ ਦੇ ਆਦਮੀ ਖੜੇ ਹੋ ਗਏ ਤੇ ਗੱਡੇ ਦੇ ਦੋਵਾਂ ਪਾਸੇ ਸੁਬੱਈਆ ਦੇ ਆਦਮੀ ਖੜੇ ਹੋ ਗਏ। ਬਾਕੀ ਲੋਕ ਘਬਰਾ ਗਏ ਤੇ ਗਲੀ ਦੇ ਦੋਵਾਂ ਪਾਸਿਆ ਤੇ ਬਣੇ ਚਬੂਤਰਿਆਂ ਤੇ ਜਾ ਖੜੇ ਹੋਏ। ਗੱਡੀ ਦੇ ਸਾਹਮਣੇ ਡਾਂਗ ਲੈ ਕੇ ਪਦਾਲੂ ਖੜ੍ਹਾ ਸੀ।

"ਉਏ ਚਲਾ ਵੀ। ਜੇ ਰਾਹ ਨਾ ਦੇਣਗੇ, ਤਾਂ ਉਹ ਹੀ ਮਰਨਗੇ," ਧਰਮਰਾਜੂ ਨੇ ਕਿਹਾ। ਡਰਾਈਵਰ ਝਿਜਕ ਰਿਹਾ ਸੀ। ਉਸ ਤੇ ਪਹਿਲਾਂ ਹੀ ਇਕ ਮੁਕੱਦਮਾ ਚਲ ਰਿਹਾ ਸੀ ਤੇ ਗੱਡੀ ਦੇ ਆਸੇ ਪਾਸੇ ਖੜੇ ਲੋਕ ਆਪਣੀਆਂ ਆਪਣੀਆਂ ਡਾਂਗਾਂ ਇਸ ਤਰ੍ਹਾਂ ਚੱਕੀ ਖੜੇ ਸਨ ਕਿ ਕਾਰ ਚਲੀ ਨਹੀਂ ਕਿ ਉਹਦਾ ਕਚੂਮਰ ਕੱਢ ਦੇਣਗੇ।

ਇਸ ਦੌਰਾਨ ਪੁਲਸ ਵੀ ਆ ਗਈ। ਇਨਸਪੈਕਟਰ ਨੇ ਖਬਰਦਾਰ ਕੀਤਾ

ਕਿ ਜੇ ਇਸ ਵਾਰ ਫਿਰ ਗੜਬੜ ਹੋਈ ਤਾਂ ਸਾਰਿਆਂ ਨੂੰ ਹਿਰਾਸਤ ਵਿਚ ਲੈਣਾ ਹੋਏਗਾ ਤੇ ਦਫਾ 144 ਲਾਉਣੀ ਪਏਗੀ।"

"ਦੇਖੋ ਸਾਹਿਬ, ਜਿਵੇਂ ਪਿੰਡ ਦੇ ਲੋਕ ਕਾਫੀ ਨਾ ਹੋਣ, ਇਹ ਬਾਹਰੋਂ ਲੋਕ ਲਿਆ ਰਹੇ ਹਨ", ਪੁਨੱਈਆ ਨੇ ਕਾਰ ਦੀ ਪਿਛਲੀ ਸੀਟ ਤੇ ਬੈਠੇ ਲੋਕਾਂ ਵੱਲ ਇਸ਼ਾਰਾ ਕਰਦਿਆਂ ਕਿਹਾ।

"ਸਾਹਿਬ ਤੁਸੀਂ ਹੀ ਗਵਾਹੀ ਦਿਉ, ਮੈਂ ਇਨ੍ਹਾਂ ਤੇ ਨੁਕਸਾਨ ਨਹੀਂ ਮੁਕੱਦਮਾ ਕਰ ਦੇਵੇਂਗਾ। ਮੈਂ ਰਾਮਈਆ ਭਰਾ ਦੀ ਲੜਕੀ ਦੀ ਸ਼ਾਦੀ ਲਈ ਇਨ੍ਹਾਂ ਵੱਡੇ ਆਦਮੀਆਂ ਨੂੰ ਲਿਆ ਰਿਹਾ ਹਾਂ। ਇਹ ਉਨ੍ਹਾ ਦਾ ਇਸ ਤਰ੍ਹਾਂ ਅਪਮਾਨ ਕਰਦੇ ਹਨ, "ਧਰਮਰਾਜੂ ਨੇ ਇਸ ਤਰ੍ਹਾ ਕਿਹਾ ਕਿ ਜਿਵੇਂ ਉਹਦਾ ਬੜਾ ਅਪਮਾਨ ਹੋਇਆ ਹੋਵੇ।

ਇਨਸਪੈਕਟਰ ਨੇ ਖੁਦ ਪੁਲਸ ਨੂੰ ਇਧਰ ਉਧਰ ਖੜ੍ਹਾ ਕਰਕੇ ਗੱਡੀ ਤੇ ਕਾਰ ਦੇ ਜਾਣ ਲਈ ਵੱਖਰਾ ਰ'ਹ ਬਣਾਇਆ ਤੇ ਇਸ ਤਰ੍ਹਾ ਇਹ ਦੁਰਘਟਨਾ ਹੋਣ ਤੋਂ ਬਚ ਗਈ।

"ਉਏ ਮੈਂ ਇਨ੍ਹਾ ਵੱਡਿਆਂ ਲੋਕਾ ਨੂੰ ਕਾਰ ਵਿਚ ਸਵਾਰ ਕਰਾਇਆ। ਕਾਰ ਭੰਨ ਦਿਤੀ ਜਾਂਦੀ ਤਾ ਕਾਰ ਹੋਰ ਖਰੀਦੀ ਜਾ ਸਕਦੀ ਸੀ ਜੇ ਇਨ੍ਹਾਂ ਤੇ ਕੋਈ ਖਤਰਾ ਆ ਪੈਂਦਾ ਤਾ? ਸੱਚ ਮੰਨੋ, ਮੈਂ ਹਥੇਲੀ ਤੇ ਜਾਨ ਧਰ ਕੇ ਇਥੇ ਪਹੁੰਚਿਆ ਹਾਂ। ਮੇਰਾ ਕੰਮ ਹੋ ਗਿਆ, ਹੁਣ ਤੁਸੀਂ ਇਨ੍ਹਾਂ ਦੀ ਕੀ ਖਾਤਰਦਾਰੀ ਕਰਦੇ ਹੋ ਤੇ ਕਿਦਾਂ ਇਨ੍ਹਾ ਨੂੰ ਵਾਪਸ ਭੇਜਦੇ ਹੋ, ਇਹ ਤੁਹਾਡੀ ਜਿੰਮੇਦਾਰੀ ਰਹੀ। ਹੁਣ ਮੈਥੋਂ ਇਹ ਬੋਝ ਨਹੀਂ ਚੁਕਿਆ ਜਾਏਗਾ। ਕਿੰਨੀ ਭੀੜ ਸੀ, ਕੁਝ ਨਾ ਪੁਛੋ। ਕਾਰ ਦੇ ਠੀਕ ਸਾਹਮਣੇ ਲਿਆ ਕੇ ਗੱਡਾ ਖੜ੍ਹਾ ਕਰ ਦਿਤਾ ਤੇ ਉਹ ਪਦਾਲੂ ਡਾਗ ਲੈ ਕੇ ਕਾਰ ਦੇ ਸਾਹਮਣੇ ਖੜ੍ਹਾ ਹੋ ਗਿਆ। ਜੇ ਵਕਤ ਤੇ ਇਨਸਪੈਕਟਰ ਨਾ ਆਉਂਦਾ ਤਾ ਪਤਾ ਨਹੀਂ ਕੀ ਹੁੰਦਾ", ਧਰਮਰਾਜੂ ਸ਼ੇਖੀਆਂ ਮਾਰ ਰਿਹਾ ਸੀ।

ਰਾਮਈਆ ਨਹੀਂ ਸੀ ਜਾਣਦਾ ਕਿ ਇਹ ਵੱਡੇ ਲੋਕ ਕੌਣ ਸਨ। ਦੇਖਭਾਲ ਦਾ ਸਾਰਾ ਇੰਤਜ਼ਾਮ ਕਰਦਿਆਂ ਉਹਨੇ ਪੁੱਛਿਆ, "ਇਹ ਕੌਣ ਹਨ?"

"ਵਾਹ ਤੂੰ ਵੀ ਖੂਬ ਹੈਂ, ਤੈਨੂੰ ਜਿਵੇਂ ਕਿਸੇ ਨੇ ਪੁੱਛਿਆ ਨਹੀਂ ਸੀ ਕਿ ਸੀਤਾ ਰਾਮ ਦੀ ਕੀ ਲਗਦੀ ਸੀ। ਉਏ ਪਲਿ ਪਾਡੂ ਦੇ ਗੁਰਦਾਲੂ ਬਾਪਨਈਆ ਜੀ ਹਨ।"

ਗੁਰਦਾਲੂ ਬਾਪਨਈਆ ਕੌਣ ਸਨ ਤੇ ਉਹਦੇ ਬਾਰੇ ਧਰਮਰਾਜੂ ਨੇ ਕਿਹਾ ਸੀ, ਇਹ ਸਭ ਰਾਮਈਆ ਨੂੰ ਯਾਦ ਨਹੀਂ ਸੀ। ਪਰ ਉਹ ਇੰਨਾ ਸਮਝ ਗਿਆ ਸੀ ਕਿ ਉਹ ਲਛਮੀ ਨੂੰ ਵੇਖਣ ਆਏ ਸਨ। ਉਹਦੇ ਮਨ ਵਿਚ ਖਿੱਚੋਤਾਣ ਵੱਧ ਰਹੀ ਸੀ। ਕੀ ਪਹਿਲਾ ਸੰਬੰਧ ਪੂਰੀ ਤਰ੍ਹਾਂ ਵਿਗੜ ਗਿਆ ਹੈ? ਏਨਾ ਕੁਝ ਹੋ ਜਾਣ ਤੋਂ ਬਾਅਦ ਦੋਵਾਂ ਪਰਿਵਾਰਾਂ ਦਾ ਮਿਲਣਾ ਅਸੰਭਵ ਹੈ? ਲਛਮੀ ਉਨ੍ਹਾਂ ਦੇ ਘਰ ਦੀ ਬਹੂ ਕਦੇ ਵੀ ਨਹੀਂ ਬਣ ਸਕਦੀ ਇਥੇ ਤੱਕ ਤਾਂ ਰਾਮਈਆ ਨੂੰ ਸਾਫ ਪਤਾ ਸੀ। ਪਰ ਲਛਮੀ ਲਈ ਦੂਜੇ ਸੰਬੰਧ ਦੇ ਬਾਰੇ ਉਹਨੇ ਆਪਣੇ ਮਨ ਵਿਚ ਕੋਈ ਨਿਰਣਾ ਨਹੀਂ ਕੀਤਾ ਸੀ।

ਇਸ ਲਈ ਉਹਦਾ ਗੁੱਸਾ ਧਰਮਰਾਜੂ ਤੇ ਆਏ ਹੋਏ ਵਿਅਕਤੀਆਂ ਤੇ ਵਧਦਾ ਜਾਂਦਾ ਸੀ। ਪ੍ਰੰਤੂ ਰਾਮਈਆ ਨੇ ਪ੍ਰਾਹੁਣਿਆ ਦਾ ਅਪਮਾਨ ਨਹੀਂ ਕੀਤਾ। ਪਰੰਤੂ ਜਦੋਂ ਉਹ ਘਰ ਆਇਆ, ਤਾ ਉਹਦਾ ਗੁੱਸਾ ਕਾਬੂ ਤੋਂ ਬਾਹਰ ਹੋ ਗਿਆ। ਧਰਮਰਾਜੂ ਨੂੰ ਗਾਲ੍ਹਾਂ ਤਾਂ ਕੱਢੀਆਂ ਹੀ, ਆਪਣੀ ਪਤਨੀ ਨੂੰ ਵੀ ਨਾ ਛੱਡਿਆ। ਸੂਰਾਲੀ ਨੂੰ ਇਹ ਨਵਾਂ ਸੰਬੰਧ ਪਸੰਦ ਨਹੀਂ ਸੀ। ਉਹਦੇ ਦਿਲ ਵਿਚ ਕਿਤੇ ਇਹ ਆਸ ਦੀ ਚਿਣਗ ਸੀ ਕਿ ਇਕ ਦਿਨ ਇਹ ਝਗੜੇ ਖਤਮ ਹੋ ਜਾਣਗੇ ਤੇ ਪਿੰਡ ਵਿਚ ਹੀ ਸਭ ਤੋਂ ਵਧੀਆ ਸੰਬੰਧ ਉਹਦੀ ਲੜਕੀ ਨੂੰ ਮਿਲੇਗਾ। ਉਹਨੇ ਭਲੇ ਹੀ ਪਤੀ ਦਾ ਸਾਥ ਨਾ ਦਿਤਾ ਹੋਵੇ ਪਰ ਜਦੋਂ ਉਹ ਉਸ ਤੇ ਗਰਜਿਆ ਤਾਂ ਕਿਤੇ ਉਹਦੇ ਮਨ ਵਿਚ ਧਰਵਾਸ ਵੀ ਸੀ।

"ਤੁਸੀਂ ਹੀ ਤਾਂ ਉਨ੍ਹਾਂ ਨੂੰ ਲਿਆਉਣ ਲਈ ਕਿਹਾ ਸੀ, ਜੇ ਅਸੀਂ ਇਹ ਕਿਹਾ ਤਾਂ ਸਾਡੀ ਕੀ ਮਾਣ-ਮਰਿਆਦਾ ਰਹੇਗੀ ?" ਰੰਗਾ ਨੇ ਕਿਹਾ। ਰਾਮਈਆ ਜਿੰਨਾ ਹੀ ਗੁੱਸਾ ਕਰ ਰਿਹਾ ਹੋਵੇ. ਉਹ ਇਕੱਲਾ ਹੀ ਉਹਦੇ ਸਾਹਮਣੇ ਇਦਾਂ ਦੀ ਗੱਲ ਕਰਨ ਦਾ ਸਾਹਸ ਰਖਦਾ ਸੀ ਜੋ ਰਾਮਈਆ ਨੂੰ ਪਸੰਦ ਨਹੀਂ ਹੁੰਦੀ ਸੀ। ਵੇਕੰਨਾ ਤਾ ਆਪਣਾ ਮੂੰਹ ਖੋਲ੍ਹਦਾ ਨਹੀਂ ਸੀ। ਧਰਮਰਾਜੂ ਨੇ ਰਾਮਈਆ ਨੂੰ ਗੁੱਸੇ ਹੁੰਦਾ ਵੇਖ, ਉਹਨੂੰ ਮਨਾਉਣ ਦਾ ਯਤਨ ਕੀਤਾ। ਆਖਿਰ ਉਹਨੇ ਪਟਵਾਰੀਆ ਵਰਗੀ ਗੱਲ ਕੀਤੀ, "ਭਰਾਵਾ ਜੇ ਹੁਣ ਅਸੀਂ ਇਹ ਕਿਹਾ ਕਿ ਅਸੀਂ ਲੜਕੀ ਨਹੀਂ ਦਿਖਾਵਾਗੇ, ਤਾਂ ਉਹ ਸਾਡੀ ਮਰਿਆਦਾ ਦੇ ਵਿਰੁੱਧ ਹੋਏਗਾ। ਵਿਖਾ ਦੇਣਾ ਹੀ ਚੰਗਾ ਹੈ, ਉਨ੍ਹਾ ਨੂੰ ਅਸੀਂ ਸ਼ਾਮ ਨੂੰ ਪਲਿਪਾਡੂ ਛੱਡ ਆਵਾਂਗੇ। ਇਸ ਤੋਂ ਬਾਅਦ ਫਰਸਤ 'ਚ ਸੋਚ ਸਮਝ ਕੇ ਸੁਨੇਹਾ ਭਿਜਵਾ ਦੇਵਾਗੇ ਕਿ ਸਾਨੂੰ ਇਹ ਰਿਸਤਾ ਪਸੰਦ ਨਹੀਂ ਹੈ। ਇਸ ਤਰ੍ਹਾ ਦੀ ਬੁਰੀ ਖ਼ਬਰ ਪਹੁੰਚਾਣ ਲਈ ਮੈਂ ਜੁ ਹਾਂ, ਧਰਮਰਾਜੂ ਨੇ ਕਿਹਾ।

ਫਿਰ ਵੀ ਜੇ ਮੁੰਡੇ ਵਾਲਿਆਂ ਨੂੰ ਲੜਕੀ ਵਿਖਾਈ ਜਾਂਦੀ ਹੈ ਤਾ ਇਹਦਾ ਮਤਲਬ ਹੈ ਕਿ ਅੱਧਾ ਵਿਆਹ ਹੋ ਗਿਆ ਹੈ। ਫਿਰ ਉਨ੍ਹਾਂ ਨੂੰ ਕਿਦਾਂ ਕਿਹਾ ਜਾਵੇ ਕਿ ਸਾਨੂੰ ਮੁੰਡਾ ਪਸੰਦ ਨਹੀਂ ਹੈ ? ਜੇ ਉਨ੍ਹਾਂ ਨੇ ਲੜਕੀ ਨੂੰ ਵੇਖਦਿਆ ਹੀ ਆਪਣੀ ਸਵੀਕ੍ਰਿਤੀ ਦੇ ਦਿਤੀ ਤਾਂ ? ਜੇ ਲੜਕਾ ਹਰ ਪੱਖੋਂ ਠੀਕ ਹੋਇਆ ਤਾ ਕਿੱਦਾ ਕਿਹਾ ਜਾਏਗਾ ਕਿ ਪਸੰਦ ਨਹੀਂ ਹੈ ? ਇਸ ਲਈ ਰਾਮਈਆ ਦਾ ਮਨ ਲਛਮੀ ਨੂੰ ਵਿਖਾਉਣ ਲਈ ਮੰਨ ਨਹੀਂ ਰਿਹਾ ਸੀ।

ਲਛਮੀ ਇਹ ਸਭ ਇਸ ਤਰ੍ਹਾਂ ਸੁਣ ਰਹੀ ਸੀ, ਜਿਵੇਂ ਉਹਦਾ ਕੋਈ ਸੰਬੰਧ ਹੀ ਨਾ ਹੋਵੇ। ਉਹ ਉਦੋਂ ਥੋੜ੍ਹੀ ਜਿਹੀ ਨਿਰਾਸਾ ਵਿਚ ਡੁੱਬ ਗਈ, ਜਦੋਂ ਉਹਨੇ ਰਾਜੂ ਨਾਲ ਉਸ ਦਿਨ ਖੇਤ ਵਿਚ ਗੱਲ ਕੀਤੀ ਸੀ। ਉਹਨੂੰ ਇਹ ਆਸ ਸੀ ਕਿ ਰਾਜੂ ਉਹਦੇ ਪਿਆਰ ਨੂੰ ਇਨ੍ਹਾਂ ਝਗੜਿਆਂ ਤੇ ਦੁਸਮਣੀ ਤੋਂ ਵੱਖ ਤੇ ਉਪਰ ਰਖੇਗਾ ਤੇ ਇਸ ਤਣਾਉ ਦੇ ਵਾਤਾਵਰਣ ਵਿਚ ਉਹਨੂੰ ਬੇਇਜਤ ਨਹੀਂ ਹੋਣ ਦੇਵੇਗਾ। ਪਰ ਰਾਜੂ ਨੇ ਵੀ ਇਸ ਤਰ੍ਹਾਂ ਦੀ ਗੱਲ ਕੀਤੀ ਜਿਵੇਂ ਹੋਰ ਕਹਿ ਰਹੇ ਸਨ। ਰੰਗਾ ਤੇ ਉਸ ਦਾ ਭਰਾ ਉਨ੍ਹਾ ਨੂੰ ਬੁਰਾ ਭਲਾ ਕਹਿ ਰਹੇ ਸਨ, ਰਾਜੂ ਨੇ ਵੀ ਇਸੇ ਤਰ੍ਹਾਂ ਕੀਤਾ। ਉਹਦੀ ਆਸ ਬੇਆਸ ਹੋ ਗਈ, ਜੋਸ਼ ਜਾਂਦਾ ਰਿਹਾ। ਹੁਣ ਚਾਹੇ ਕੁਝ ਵੀ ਹੋਵੇ, ਇਹਨੂੰ ਸਹਿਣ ਲਈ ਉਹਨੇ ਆਪਣੇ ਆਪ ਨੂੰ ਤਿਆਰ ਕਰ ਲਿਆ ਸੀ। ਬਾਪ

ਕਿਸ ਦੁਬਿਧਾ ਵਿਚ ਸੀ, ਇਹ ਵੀ ਉਹ ਜਾਣ ਗਈ ਸੀ । ਜਦੋਂ ਉਹ ਇਸ ਦੁਬਿਧਾ ਤੋਂ ਬਾਹਰ ਨਾ ਆ ਸਕਿਆ ਤਾਂ ਬਾਪ ਨੇ ਖੁਦ ਪੁੱਛਿਆ, "ਕਿਉਂ ਬੇਟੀ ਤੇਰਾ ਕੀ ਖਿਆਲ ਹੈ ?"

"ਜਿਵੇਂ ਤੁਹਾਡੀ ਮਰਜ਼ੀ ।" ਜੇ ਲਛਮੀ ਨੇ ਇਹ ਕਿਹਾ ਹੁੰਦਾ, ਤਾਂ ਪਤਾ ਨਹੀਂ ਰਾਮਈਆ ਕੀ ਕਹਿੰਦਾ । ਉਹ ਬਹੁਤ ਦੇਰ ਚੁੱਪ ਖੜ੍ਹੀ ਰਹੀ । ਅੰਤ ਉਸ ਨੇ ਕਿਹਾ, "ਉਨ੍ਹਾਂ ਨੂੰ ਬੁਲਾਇਆ ਜੁ ਹੈ, ਬਿਨਾਂ ਵਿਖਾਏ ਕਿਦਾਂ ਭੇਜੋਗੇ ?"

"ਭੈਣ ਨੂੰ ਇਹ ਰਿਸ਼ਤਾ ਪਸੰਦ ਹੈ", ਰੰਗਾ ਨੇ ਕਿਹਾ ।

ਰਾਮਈਆ ਨੂੰ ਇਸ ਬਾਰੇ ਸੰਦੇਹ ਸੀ, ਉਹਨੇ ਸੋਚਿਆ ਕਿ ਚੰਗਾ ਇਹੀ ਹੈ ਕਿ ਉਹਦੀ ਪਤਨੀ ਇਸ ਵਿਸ਼ੇ ਵਿਚ ਦਖਲ ਨਾ ਦੇਵੇ । ਉਹਦੇ ਮਨ ਵਿਚ ਵਿਰੋਧੀ ਵਿਚਾਰਾਂ ਦੀ ਉਧੇੜ ਬੁਣ ਹੋ ਰਹੀ ਸੀ । ਉਹਨੂੰ ਆਪਣੀ ਪ੍ਰਤਿਸ਼ਠਾ ਤੇ ਜਿੰਨਾ ਅਭਿਮਾਨ ਸੀ, ਓਨਾ ਕਿਸੇ ਗੱਲ ਤੇ ਨਹੀਂ ਸੀ । ਜੋ ਲੜਕੀ ਨੂੰ ਵੇਖਣ ਆਏ ਸਨ ਉਨ੍ਹਾਂ ਨੂੰ ਲੜਕੀ ਬਿਨਾਂ ਦਿਖਾਏ ਭੇਜ ਦੇਣਾ, ਉਹਦੀ ਮਰਿਆਦਾ ਦੇ ਪ੍ਰਤੀਕੂਲ ਸੀ । ਉਹਨੂੰ ਲਗਾ ਕਿ ਲਛਮੀ ਦੀ ਗੱਲ ਵਿਚ ਵਿਅੰਗ ਸੀ ਪਰ ਉਸ ਦੀ ਹਉਮੈ ਨੇ ਉਸ ਦੇ ਉਸ ਅਨੁਮਾਨ ਨੂੰ ਦਬਾ ਦਿਤਾ । ਜੋ ਕੁਝ ਵੀ ਹੋਵੇ ਲਛਮੀ ਮੇਰੀ ਬੇਟੀ ਹੈ, ਮੇਰੀ ਬੇਟੀ ਮੇਰੀ ਮਰਿਆਦਾ ਭੰਗ ਨਹੀਂ ਹੋਣ ਦੇਵੇਗੀ, ਚਾਹੇ ਉਹਦੇ ਲਈ ਉਹਨੂੰ ਕਿੰਨਾ ਵੀ ਕਸ਼ਟ ਪਹੁਚੇ । ਜੇ ਮੈਂ ਇਹ ਰਿਸਤਾ ਸਵੀਕਾਰ ਵੀ ਕਰ ਲਿਆ ਤਾ ਉਹ ਖੁਸ਼ੀ ਖੁਸ਼ੀ ਵਿਆਹ ਕਰ ਲਵੇਗੀ ।

ਰਾਮਈਆ ਨੇ ਲੜਕੀ ਵੱਲ ਵੇਖਿਆ । ਉਹਦਾ ਮੂੰਹ ਭਾਵ ਰਹਿਤ ਸੀ । ਉਸ ਦੇ ਚਿਹਰੇ ਤੇ ਕਿਸੇ ਤਰ੍ਹਾਂ ਦਾ ਭਾਵ ਨਹੀਂ ਸੀ । ਜਦੋਂ ਬਾਪ ਨੇ ਉਹਦੇ ਵੱਲ ਵੇਖਿਆ ਤਾਂ ਉਹਨੇ ਅੱਖਾਂ ਨੀਵੀਆਂ ਨਾ ਕੀਤੀਆ । ਰਾਮਈਆ ਨੂੰ ਉਹਦੀਆ ਅੱਖਾ ਵਿਚ ਇਕ ਅਜਿਹੀ ਗਹਿਰਾਈ ਦਿਸੀ, ਜਿਹਨੂੰ ਭਾਪਣਾ ਉਹਦੇ ਲਈ ਸੰਭਵ ਨਹੀਂ ਸੀ । ਰਾਮਈਆ ਨੂੰ ਉਹਦੀਆਂ ਨਜ਼ਰਾ ਦੇਖ ਕੇ ਕੁਝ ਦੁਖ ਹੋਇਆ । ਦੁਖ ਗੁੱਸੇ ਵਿਚ ਬਦਲ ਗਿਆ ਤੇ ਗੁੱਸਾ ਨਿਸਚੇ ਵਿਚ ।

"ਸ਼ਾਮ ਤਿੰਨ ਵਜੇ ਲੜਕੀ ਨੂੰ ਵੇਖਣਗੇ, ਚੰਗੀ ਸਾੜ੍ਹੀ ਪਹਿਨਾਉ ਤੇ ਵਾਲ ਵਾਹੋ", ਉਹ ਪਤਨੀ ਤੇ ਬਹੂ ਨੂੰ ਕਹਿ ਕੇ ਚਲਾ ਗਿਆ । ਲਛਮੀ ਹੌਲੀ ਹੌਲੀ ਪੌੜੀਆਂ ਚੜ੍ਹੀ । ਆਪਣੇ ਕਮਰੇ ਵਿਚ ਗਈ । ਫਿਰ ਛੱਜੇ ਤੇ । ਉਹਦੀ ਮਾਂ ਸੂਰਾਲੀ ਨੇ ਉਹਦੇ ਪਿਛੇ ਜਾ ਕੇ ਉਹਨੂੰ ਸਹਿਲਾਣ ਲਈ ਸੋਚਿਆ ਪਰ ਜਦੋਂ ਉਹਨੂੰ ਚੁੱਪਚਾਪ ਪੌੜੀਆਂ ਤੇ ਜਾਂਦਿਆਂ ਵੇਖਿਆ ਤਾਂ ਉਹਦੀ ਹਿੰਮਤ ਨਾ ਹੋਈ ।

ਰਾਜੂ ਤਲਾਅ ਦੇ ਕੋਲ ਬੈਠਾ ਸੀ । ਖੇਤ ਵਿਚ ਟਰੈਕਟਰ ਦੀਆਂ ਸੜ੍ਹੀਆਂ ਤਾਰਾ ਕੱਢ ਕੇ ਨਵੀਆਂ ਤਾਰਾਂ ਲਾ ਕੇ ਮਕੈਨਿਕ ਉਹਨੂੰ ਠੀਕ ਕਰ ਰਿਹਾ ਸੀ ।

ਧੁੱਪ ਤੇ ਗਰਮੀ ਦੇ ਕਾਰਣ ਜਮੀਨ ਤੱਪ ਰਹੀ ਸੀ ਤੇ ਤੱਪੀ ਹੋਈ ਜ਼ਮੀਨ ਲੋਹੇ ਵਾਂਗ ਸਖ਼ਤ ਹੋ ਗਈ ਸੀ । ਦਰਾਰਾਂ ਦੇ ਵਿਚੋਂ ਮਿੱਟੀ ਦੀ ਆਤਮਾ ਕਿਤੇ ਝਾਕ ਰਹੀ ਸੀ । ਤੱਪਦੀ ਦੁਪਹਿਰੇ ਦੀ ਮਿੱਟੀ ਦੀ ਆਤਮਾ ਹਨੇਰੇ ਵਿਚ ਸੀ । ਅਜਿਹਾ ਅੰਧਕਾਰ, ਜਿਥੋਂ ਉਹ ਬਾਹਰ ਨਹੀਂ ਆ ਸਕਦੀ ਸੀ, ਅਜਿਹਾ ਅੰਧਕਾਰ ਜੋ ਮਨੁੱਖ

ਦੀ ਜਗਿਆਸਾ ਤੇ ਦ੍ਰਿਸ਼ਟੀ ਤੋਂ ਪਰ੍ਹਾਂ ਸੀ। ਉਹਨਾਂ ਦਰਾਰਾਂ ਨੂੰ ਰਾਜੂ ਦੇਖਦਾ ਤੇ ਕੁਝ ਹੋਰ ਸੋਚਦਾ ਹੋਇਆ ਬੈਠਾ ਸੀ। ਦਰਾਰਾਂ ਵਾਲੀ ਜ਼ਮੀਨ ਤੇ ਧਾਨ ਦੀਆਂ ਜੜ੍ਹਾਂ ਤੋਂ ਬਚਦੀ ਇਕ ਨਾਲੀ ਵਹਿੰਦੀ ਆ ਰਹੀ ਸੀ। ਪਰ ਸੱਪ ਨੂੰ ਇਹਦਾ ਕੋਈ ਦਰਦ ਨਹੀਂ ਸੀ। ਉਹ ਆਰਾਮ ਨਾਲ ਮਿੱਟੀ ਦੀਆਂ ਸੂਈਆਂ ਤੇ ਰੀਂਗਦਾ ਗਿਆ ਤੇ ਉਹ ਰੀਂਗਣ 'ਚ ਇਸ ਤਰ੍ਹਾਂ ਮਸਤ ਸੀ ਕਿ ਉਹਨੇ ਰਾਜੂ ਵੱਲ ਵੀ ਨਾ ਦੇਖਿਆ। ਜਦੋਂ ਉਹ ਕੋਲ ਆਇਆ ਤਾਂ ਉਹਨੇ ਉਹਨੂੰ ਵੇਖਿਆ, ਅੱਖਾਂ ਨਾਲ ਹੀ ਨਹੀਂ, ਸਾਰੇ ਸਰੀਰ ਨਾਲ। ਉਹ ਰੁੱਕ ਗਿਆ। ਫਿਰ ਇਕਦਮ ਹੋਰ ਪਾਸੇ ਚਲਾ ਗਿਆ। ਵੱਟ 'ਤੇ ਚੜ੍ਹ ਗਿਆ, ਫਿਰ ਤਲਾਅ ਦੇ ਪਾਣੀ ਵਿਚ ਇਸ ਤਰ੍ਹਾਂ ਫਿਸਲ ਗਿਆ ਜਿਵੇਂ ਕੋਈ ਜਰੂਰੀ ਕੰਮ ਹੋਵੇ। ਉਹ ਪਾਣੀ ਵਿਚ ਤੈਰ ਰਿਹਾ ਸੀ, ਰਾਜੂ ਨੂੰ ਲੱਗ ਰਿਹਾ ਸੀ ਜਿਵੇਂ ਉਹ ਜਮੀਨ ਤੇ ਰੀਂਗ ਰਿਹਾ ਹੋਵੇ। ਸੱਪ ਲਈ ਪਾਣੀ ਤੇ ਜਮੀਨ 'ਚ ਕੋਈ ਫਰਕ ਨਹੀਂ ਹੈ।

ਡੁਰ-ਡੁਰ-ਡੁਰ-ਡੁਰ ਟਰੈਕਟਟ ਆਵਾਜ ਦੇਣ ਲੱਗਾ। ਰਾਜੂ ਨੇ ਉਧਰ ਦੇਖਿਆ। ਮਕੈਨਿਕ ਉਹਦੀ ਮੁਰੰਮਤ ਕਰਕੇ, ਉਹਨੂੰ ਕੁਝ ਦੂਰ ਚਲਾ ਕੇ ਵੀ ਲੈ ਗਿਆ। ਜਦੋਂ ਉੱਚੀ ਨੀਵੀਂ ਜਮੀਨ ਤੇ ਪਹੁੰਚਿਆ, ਤਾਂ ਟਰੈਕਟਰ ਸੁੱਕੀ ਹੋਈ ਜਮੀਨ ਨੂੰ ਉਧੇੜਣ ਜਿਹਾ ਲੱਗਿਆ। ਜ਼ਮੀਨ ਫੱਟਦੀ ਜਾਂਦੀ ਸੀ ਤੇ ਕਾਲੀ ਮਿੱਟੀ ਦੀ ਆਤਮਾ ਹੋਰ ਹੇਠਾਂ ਦੱਬੀ ਗਈ ਸੀ। ਟਰੈਕਟਰ ਦੇ ਸਾਹਮਣੇ ਜ਼ਮੀਨ ਹਾਰ ਗਈ, ਉਹਦੀ ਗੁਲਾਮ ਹੋ ਗਈ ਮਾਨੋ ਉਹਦਿਆਂ ਪੈਰਾਂ ਤੇ ਪੈਂਦੀ ਜਾਂਦੀ ਸੀ।

ਸੱਪ ਨੂੰ ਜ਼ਮੀਨ ਸਾਇਦ ਪਿਆਰੀ ਹੈ, ਟਰੈਕਟਰ ਲਈ ਜਮੀਨ ਕੁਝ ਵੀ ਨਹੀਂ ਹੈ ਤੇ ਮਨੁੱਖ ਲਈ? ਕੀ ਮਨੁੱਖ ਦੇ ਜਮੀਨ ਨੂੰ ਗੁਲਾਮ ਬਣਾਉਣ ਜਾਂ ਉਸ ਨੂੰ ਪਿਆਰ ਕਰਨ ਦੀ ਸ਼ਕਤੀ ਨਹੀਂ ਹੈ? ਉਸ ਮਨੁੱਖ ਨੂੰ ਜੋ ਕਾਲੀ ਮਿੱਟੀ ਦੀ ਤਰ੍ਹਾਂ ਆਕੜ ਗਿਆ ਹੋਵੇ, ਜੰਮ ਗਿਆ ਹੋਵੇ, ਉਹਨੂੰ ਨਰਮ ਕਰਨ ਦੀ ਬੁੱਧੀ, ਸ਼ਕਤੀ ਕੀ ਇਸ ਸ੍ਰਿਸਟੀ ਵਿਚ ਨਹੀਂ ਹੈ?

ਰਾਜੂ ਜਦੋਂ ਘਰ ਪਹੁੰਚਿਆ ਤਾ ਉਥੇ ਵੱਡੀ ਸਭਾ ਬਰਾਂਡੇ ਵਿਚ ਲੱਗੀ ਹੋਈ ਸੀ। ਦੱਖਣ ਵਾਲੇ ਕਮਰੇ ਦੇ ਬੂਹੇ ਦੀ ਓਟ ਵਿਚ ਖੜ੍ਹੀ ਸੁੰਦਰਮਾ ਸਭ ਸੁਣ ਰਹੀ ਸੀ। ਸੁਬੱਈਆ ਆਰਾਮ ਕੁਰਸੀ ਤੇ ਲੇਟਿਆ ਹੋਇਆ ਸੀ। ਮੱਥੇ ਦੀਆਂ ਝੁਰੜੀਆਂ ਤੇ ਉਭਰੀਆਂ ਹੋਈਆਂ ਗਲ੍ਹਾਂ ਉਹਦੇ ਅੰਦਰਲੇ ਜਵਾਲਾਮੁਖੀ ਦੀ ਝਾਕੀ ਪੇਸ਼ ਕਰਦੀਆਂ ਲਗਦੀਆਂ ਸਨ। ਪੁਨੱਈਆ ਇਧਰ ਉਧਰ ਚਹਿਲ ਕਦਮੀ ਕਰ ਰਿਹਾ ਸੀ। ਗੰਗਪ੍ਹਾ ਚੁੱਪਚਾਪ ਠੋਡੀ ਹੇਠਾਂ ਡਾਂਗ ਰੱਖੀ ਖੜ੍ਹਾ ਸੀ। ਸੇਸਮਾ ਪੱਛਮੀ ਦਰਵਾਜੇ ਦੇ ਕੋਲ ਲੇਟੀ ਹੋਈ ਸੀ। ਪਦਾਲੂ ਚਿੰਤਤ ਮੁਦਰਾ ਵਿਚ ਘਰ ਦੇ ਮੁੱਖ ਦਰਵਾਜ਼ੇ ਦੇ ਕੋਲ ਸੀ ਤੇ ਉਤਰੀ ਵਾੜੇ ਵਿਚ ਮੱਲੀ ਇਸ ਤਰ੍ਹਾਂ ਦਾਣਾ ਟਲਾ ਰਹੀ ਸੀ ਜਿਵੇਂ ਉਹਦਾ ਕਿਸੇ ਗੱਲ ਨਾਲ ਸੰਬੰਧ ਹੀ ਨਾ ਹੋਵੇ। ਪੁਨੱਈਆ ਗਲਾ ਫਾੜ ਫਾੜ ਕੇ ਕਹਿ ਰਿਹਾ ਸੀ, "ਕੀ ਅਸੀਂ ਨਹੀਂ ਜਾਣਦੇ ਸੀ ਕਿ ਉਹ ਕਿਸ ਤਰ੍ਹਾਂ ਦੇ ਆਦਮੀ ਹਨ? ਤੁਸੀਂ ਇਥੇ ਔਰਤਾ ਦੀ ਤਰ੍ਹਾਂ ਹੱਥ ਤੇ ਹੱਥ ਰੱਖੀ ਬੈਠੇ ਹੋ, ਇਸ ਲਈ ਤਾਂ ਉਹ ਇਹ ਸਭ ਕਰ ਰਹੇ ਹਨ। ਤੁਸੀਂ ਸ਼ੁਰੂ ਤੋਂ ਹੀ, ਉਹਨੇ ਜੋ ਕਿਹਾ ਮੰਨਦੇ ਗਏ,

ਉਹਦੀ ਹਾਂ ਵਿਚ ਹਾਂ ਮਿਲਾਦੇ ਰਹੇ, ਪਿੱਛੇ ਲੱਗੇ ਰਹੇ । ਉਹ ਕੀ ਸਾਡੇ ਤੋਂ ਕੋਈ ਵੱਡਾ ਕਿਸਾਨ ਹੈ ? ਵੱਡਾ ਆਦਮੀ ਹੈ ? ਬਸ ਪਿੰਡ ਵਿਚ ਜੋ ਉਹ ਕਹਿੰਦਾ ਹੈ, ਉਹੀ ਹੁੰਦਾ ਹੈ, ਜਿਵੇਂ ਉਹ ਹੀ ਸਭ ਕੁਝ ਹੋਵੇ ਤੇ ਅਸੀਂ ਕੁਝ ਵੀ ਨਹੀਂ । ਇਹ ਸਭ ਤੁਹਾਡੀ ਨਰਮੀ ਵੇਖ ਕੇ ਹੀ ਤਾਂ ਹੈ ।"

"ਤਾਂ ਕੀ ਕਰਨ ਲਈ ਕਹਿੰਦੇ ਹੋ ? ਕੀ ਤੁਸੀਂ ਚਾਹੁੰਦੇ ਹੋ ਕਿ ਉਹਦੀ ਕਾਰ ਦੇ ਸਾਹਮਣੇ ਜਾ ਮਰਾਂ ? ਜਾ ਜੋ ਲੜਕੀ ਵੇਖਣ ਆਏ ਹਨ, ਉਨ੍ਹਾਂ ਨੂੰ ਮਾਰ ਦਿਆਂ ?" ਸੁਬੱਈਆ ਨੇ ਵੀ ਆਵਾਜ ਉੱਚੀ ਕਰਕੇ ਕਿਹਾ ।

"ਉਨ੍ਹਾਂ ਲੋਕਾਂ ਨਾਲ ਸਾਡਾ ਕੀ ਲੈਣ ਦੇਣ ਹੈ ? ਇਹ ਸੰਬੰਧ ਟੁੱਟ ਗਿਆ ਹੈ, ਇਹ ਤਾਂ ਅਸੀਂ ਮਾਤਾ ਦੇ ਮੇਲੇ ਦੇ ਸਮੇਂ ਹੀ ਜਾਣ ਗਏ ਸਾਂ । ਜੇ ਅਸੀਂ ਹੁਣ ਤੱਕ ਰਾਜੂ ਦੀ ਕਿਤੇ ਸਾਦੀ ਕਰ ਦਿੰਦੇ, ਤਾ ਸਾਡਾ ਪਾਸਾ ਭਾਰੀ ਰਹਿੰਦਾ । ਹੁਣ ਉਹ ਸਾਡੇ ਤੋਂ ਪਹਿਲਾਂ ਹੀ ਲੜਕੀ ਦੀ ਸ਼ਾਦੀ ਕਰ ਰਹੇ ਹਨ, ਇਹ ਬੜੇ ਅਪਮਾਨ ਦੀ ਗੱਲ ਹੈ, ਸਾਡੀ ਇਜਤ ਮਿੱਟੀ ਵਿਚ ਜਾ ਮਿਲੀ ਹੈ । ਕੀ ਅਸੀਂ ਪਿੰਡ ਵਿਚ ਸਿਰ ਉਠਾ ਕੇ ਤੁਰ ਸਕਾਂਗੇ ?"

ਰਾਜੂ ਜਾਣ ਗਿਆ ਸੀ ਕਿ ਕੀ ਗੱਲ ਹੈ, ਫਿਰ ਵੀ ਉਹਨੇ ਪੁੱਛਿਆ ਕਿ ਮਾਮਲਾ ਕੀ ਹੈ ?

"ਲਛਮੀ ਲਈ ਕੋਈ ਹੋਰ ਸੰਬੰਧ ਤਹਿ ਕੀਤਾ ਜਾ ਰਿਹਾ ਹੈ", ਗੰਗਪਾ ਨੇ ਕਿਹਾ ।

"ਤਾਂ ਦੇਖ ਕੀ ਰਹੇ ਹੋ ? ਧਰਮਰਾਜੂ ਸਰੇਆਮ ਕਹਿੰਦਾ ਫਿਰ ਰਿਹਾ ਹੈ ਕਿ ਮੰਗਣੀ ਵੀ ਹੋ ਗਈ ਹੈ", ਪੁਨੱਈਆ ਨੇ ਕਿਹਾ ।

"ਸ਼ਾਦੀ ਕਰਦੇ ਹਨ ਤਾਂ ਕਰਨ, ਇਸ ਵਿਚ ਸਾਡਾ ਕੀ ਜਾਦਾ ਹੈ", ਰਾਜੂ ਨੇ ਕਿਹਾ ।

"ਓਏ ਸਰਮ ਨਹੀਂ ਆਉਂਦੀ ਇਹ ਗੱਲ ਕਹਿੰਦਿਆਂ ? ਪਹਿਲਾਂ ਉਹ ਆਪਣੀ ਲੜਕੀ ਤੈਨੂੰ ਦੇਣਾ ਚਾਹੁੰਦੇ ਸਨ । ਮਾਤਾ ਦੇ ਸਾਹਮਣੇ ਪ੍ਰਤਿੱਗਿਆ ਵੀ ਕੀਤੀ ਸੀ, ਸਾਨੂੰ ਸ਼ਗਨ ਦੇਣ ਤੋਂ ਬਾਅਦ ਬਿਨਾਂ ਕੁਝ ਕਹੇ ਹੀ ਹੁਣ ਚੁੱਪਚਾਪ ਦੂਜਾ ਸੰਬੰਧ ਭਾਲ ਰਹੇ ਹਨ, ਇਹ ਵੱਡੇ ਆਦਮੀ ।"

"ਓ ਬੇਟਾ, ਕੁਝ ਵੀ ਹੋਵੇ, ਉਸ ਲੜਕੀ ਤੋਂ ਪਹਿਲਾਂ ਤੇਰੀ ਸ਼ਾਦੀ ਕਰਨੀ ਹੋਏਗੀ," ਸੁਬੱਈਆ ਨੇ ਕੁਰਸੀ ਤੋਂ ਉਠਦਿਆਂ ਕਿਹਾ ।

"ਹਾਂ, ਇਹ ਗੱਲ ਹੋਈ", ਪੁਨੱਈਆ ਨੇ ਉਹਦਾ ਸਮਰਥਨ ਕੀਤਾ ।

"ਇਹਦੇ ਵਿਚ ਕੀ ਘਾਟ ਹੈ ਕਿ ਰਾਮਈਆ ਭਰਾ ਦੂਜਾ ਸੰਬੰਧ ਵੇਖ ਰਿਹਾ ਹੈ ? ਮੈਂ ਜਾ ਕੇ ਉਹਨੂੰ ਸਾਫ਼ ਸਾਫ਼ ਪੁੱਛਾਂਗੀ," ਸ਼ੇਸ਼ਮਾ ਨੇ ਕਿਹਾ ।

"ਤੂੰ ਕੀ ਜਾਏਂਗੀ ? ਸਵੇਰ ਹੋਣ ਤੋਂ ਪਹਿਲਾ ਹੀ ਸੰਬੰਧ ਤਹਿ ਕਰ ਦੇਣਗੇ" ਪੁਨੱਈਆ ਨੇ ਕਿਹਾ । ਬੂਹੇ ਪਿਛਿਓਂ ਥੋੜ੍ਹਾ ਜਿਹਾ ਮੂੰਹ ਅੱਗੇ ਕਰਕੇ ਸੁੰਦਰਮਾ ਨੇ ਕਿਹਾ, "ਲੜਕੀ ਹੋਰ ਕਿਤੇ ਲਭਣ ਦੀ ਕੀ ਜ਼ਰੂਰਤ ਹੈ । ਸਾਡੀ ਚਾਚੀ ਨੇ ਪਹਿਲਾਂ ਹੀ ਆਪਣੀ ਲੜਕੀ ਦੇ ਬਾਰੇ 'ਚ ਖਬਰ ਘੱਲੀ ਸੀ ਨਾ ? ਰੁੱਕੂ ਬਹੁਤ ਚੰਗੀ ਹੈ,

ਇਕਲੌਤੀ ਹੈ, ਸੌ ਏਕੜ ਦੀ ਚੰਗੀ ਖੇਤੀ ਹੈ। ਖਬਰ ਘਲੀ ਤਾਂ ਉਹ ਮਜ਼ੇ ਨਾਲ ਆਪਣੀ ਲੜਕੀ ਦੇਣਗੇ।"

"ਕਿਉਂ, ਤੂੰ ਉਹ ਲੜਕੀ ਵੇਖੀ ਹੈ ਨਾ ? ਤੂੰ ਕੀ ਕਹਿਣਾ ਹੈ ?" ਸੁਬੱਈਆ ਨੇ ਕਿਹਾ।

"ਲੜਕੀ ਦਾ ਕੀ ਕਹਿਣਾ, ਉਹ ਚੰਗੀ ਹੀ ਹੈ," ਸੇਸ਼ਮਾ ਨੇ ਕਿਹਾ।

"ਉਹਦੇ ਬਦਨ ਤੇ ਦੋ ਸੌ ਤੋਲਾ ਸੋਨਾ ਈ ਹੈ," ਸੁੰਦਰਮਾ ਨੇ ਕਿਹਾ।

"ਕਿਉਂ, ਇਸ ਤਰ੍ਹਾਂ ਚੁੱਪਚਾਪ ਬੈਠੇ ਹੋ, ਕਿਉਂ ਨਹੀਂ ਹਾਂ ਕਹਿੰਦੇ ?" ਪੁਨਈਆ ਨੇ ਕਿਹਾ।

"ਜੇ ਅਸਾਂ ਨੂੰ ਸੌ ਏਕੜ ਜਮੀਨ ਤੇ ਸੌ ਤੋਲਾ ਸੋਨਾ ਨਾ ਮਿਲਿਆ ਤਾਂ ਅਸੀਂ ਭੁੱਖੇ ਮਰ ਜਾਂਗੇ," ਰਾਜੂ ਨੇ ਤਾਅਨਾ ਕਸਿਆ।

"ਉਏ ਦਹੇਜ ਦੀ ਕੌਣ ਗੱਲ ਕਰ ਰਿਹਾ ਹੈ ? ਤੇਰੀ ਭਾਬੀ ਨੇ ਇੰਨਾ ਤਾਂ ਕਿਹਾ ਹੈ ਕਿ ਇਹ ਇਕ ਚੰਗਾ ਸੰਬੰਧ ਹੈ," ਪੁਨੱਈਆ ਨੇ ਕਿਹਾ।

"ਮੈਨੂੰ ਅਜਿਹੀ ਲੜਕੀ ਨਹੀਂ ਚਾਹੀਦੀ ਜੋ ਜਮੀਨ ਜਾਇਦਾਦ ਅਤੇ ਹੀਰੇ ਜਵਾਹਰਾਤ ਦੇ ਨਾਲ ਆਏ। ਦਹੇਜ ਦੇਣ ਵਾਲੇ ਘਰ ਵਿਚ ਸਾਦੀ ਹੀ ਨਹੀਂ ਕਰਾਂਗਾ," ਰਾਜੂ ਨੇ ਕਿਹਾ।

"ਸ਼ਾਇਦ ਦਿਉਰ ਦਾ ਮਨ ਅਜੇ ਲਛਮੀ ਤੋਂ ਨਹੀਂ ਹਟਿਆ", ਸੁੰਦਰਮਾ ਨੇ ਕਿਹਾ।

"ਸਭ ਖ਼ਤਮ ਹੋ ਗਿਆ ਹੈ, ਹੁਣ ਮਨ ਵਿਚ ਕੁਝ ਵੀ ਬਾਕੀ ਨਹੀਂ ਹੈ। ਮੈਂ ਹੁਣ ਸਾਦੀ ਵੀ ਨਹੀਂ ਕਰਨਾ ਚਾਹੁੰਦਾ, ਬਸ !" ਰਾਜੂ ਨੇ ਜਿਦ ਫੜ ਲਈ।

"ਕਿਉਂ ਨਹੀਂ ਕਰੇਂਗਾ ?" ਪੁਨੱਈਆ ਨੇ ਪੁੱਛਿਆ।

"ਓ ਬੇਟਾ, ਜੇ ਸਾਡੇ ਘਰ ਤੋਂ ਪਹਿਲਾਂ ਉਨ੍ਹਾਂ ਦੇ ਘਰ ਵਿਚ ਸਾਦੀ ਹੋ ਗਈ ਤਾਂ ਕੀ ਸਾਡੀ ਇੱਜ਼ਤ ਮਿੱਟੀ ਵਿਚ ਨਾ ਮਿਲ ਜਾਏਗੀ ?" ਸੁਬੱਈਆ ਨੇ ਪੁੱਛਿਆ।

"ਇਸ ਲਈ ਜੇ ਮੈਂ ਸਾਦੀ ਹੀ ਨਾ ਕਰਨਾ ਚਾਹਵਾਂ, ਤਾਂ ਮੈਨੂੰ ਸ਼ਾਦੀ ਕਰ ਲੈਣੀ ਚਾਹੀਦੀ ਹੈ ?" ਰਾਜੂ ਨੇ ਕਿਹਾ।

"ਤਾ ਕੀ ਸਾਦੀ ਨਹੀਂ ਕਰੇਂਗਾ, ਸੰਨਿਆਸ ਲੈ ਲਏਂਗਾ ?" ਸ਼ੇਸਮਾ ਨੇ ਪੁੱਛਿਆ ?

"ਮੈਂ ਕਦੋਂ ਇਹ ਕਿਹਾ ਹੈ ? ਜਦੋਂ ਮੇਰੀ ਇੱਛਾ ਹੋਏਗੀ ਉਦੋਂ ਕਰ ਲਵਾਂਗਾ", ਰਾਜੂ ਨੇ ਕਿਹਾ।

"ਬਸ, ਇੰਨੀ ਗੱਲ ਹੈ ? ਤਾਂ ਤੈਨੂੰ ਪਰਿਵਾਰ ਦੀ ਪ੍ਰਤਿਸ਼ਠਾ ਵਗੈਰਾ ਦਾ ਕੋਈ ਸਰੋਕਾਰ ਨਹੀਂ ਹੈ ?" ਪੁਨੱਈਆ ਨੇ ਕਿਹਾ।

"ਓ, ਇਹ ਪਾਗਲਪਣ ਦੀਆਂ ਗੱਲਾਂ ਛੱਡ ਕੇ ਕੋਈ ਪੱਕੀ ਗੱਲ ਦੱਸ। ਨਾ ਦਹੇਜ਼ ਚਾਹੀਦਾ ਹੈ ਨਾ ਸੋਨਾ, ਜਾਂ ਤੂੰ ਜਿਹੜੀ ਲੜਕੀ ਨਾਲ ਸ਼ਾਦੀ ਕਰਨਾ ਚਾਹੁੰਦਾ ਹੈਂ ਉਹਦੇ ਨਾਲ ਹੀ ਕਰ ਲੈ। ਪਰ ਉਹ ਸਾਦੀ ਉਸ ਘਰ ਵਿਚ ਹੋਣ ਤੋਂ ਪਹਿਲਾਂ ਹੀ ਹੋ ਜਾਏ", ਸੁਬੱਈਆ ਨੇ ਕਿਹਾ।

ਰਾਜੂ ਕੁਝ ਦੇਰ ਚੁੱਪ ਰਿਹਾ । ਸ਼ਾਮ ਢਲ ਰਹੀ ਸੀ । ਅੰਦਰ ਰੌਸ਼ਨੀ ਹੋਣੀ ਘਟ ਗਈ ਸੀ । ਕੋਨਿਆਂ ਦਾ ਹਨੇਰਾ ਜਿਹਾ ਹੋ ਗਿਆ ਸੀ । ਰਾਜੂ ਦੇ ਮਨ ਵਿਚ ਇਕ ਪ੍ਰਕਾਰ ਦੀ ਅਨਿਸਚਿਤਤਾ ਫੈਲ ਗਈ ਸੀ । ਗਲਾ ਸੁਕ ਗਿਆ ਸੀ । ਘਰ 'ਤੇ ਪਿੰਡ 'ਤੇ, ਆਪਣਿਆ 'ਤੇ, ਪਰਾਇਆਂ 'ਤੇ ਉਹਦੇ ਮਨ ਵਿਚ ਇਕ ਪ੍ਰਕਾਰ ਦੀ ਧਾਂਦਲੀ ਜਿਹੀ ਮਚੀ ਹੋਈ ਸੀ । ਉਤਰ ਵਾਲੇ ਕਮਰੇ 'ਚ ਦਾਣਾ ਚਾਰਾ ਛੱਡ ਕੇ ਮੱਲੀ ਇਹ ਸਾਰਾ ਕੁਝ ਸੁਣ ਰਹੀ ਸੀ । ਰਾਜੂ ਨੂੰ ਉਸ ਵਧਦੇ ਅੰਧਕਾਰ 'ਚ ਉਹ ਵਿਖਾਈ ਦਿੜੀ । ਰਾਜੂ ਨੂੰ ਲੱਗਾ ਕਿ ਸਾਰੇ ਸੰਸਾਰ 'ਚ ਉਹ ਹੀ ਕੱਲੀ ਸੀ ਜਿਹੜੀ ਉਹਦੇ ਸਭ ਤੋਂ ਜਿਆਦਾ ਨਿਕਟ ਸੀ । ਉਹਨੇ ਕਿਹਾ, "ਤੂੰ ਇਹੀ ਤਾਂ ਚਾਹੁੰਦਾ ਹੈਂ ਕਿ ਉਸ ਘਰ ਵਿਚ ਸਾਦੀ ਹੋਣ ਤੋਂ ਪਹਿਲੋਂ ਮੇਰੀ ਸ਼ਾਦੀ ਹੋ ਜਾਣੀ ਚਾਹੀਦੀ ਹੈ । ਲੜਕੀ ਨੂੰ ਕਿਤੇ ਹੋਰ ਲੱਭਣ ਦੀ ਕੀ ਜਰੂਰਤ ਹੈ, ਜਦੋਂ ਘਰ 'ਚ ਹੀ ਸਭ ਨਾਲੋਂ ਚੰਗੀ ਲੜਕੀ ਬੈਠੀ ਹੈ ।"

"ਮੱਲੀ ?" ਸੁੰਦਰਮਾ ਨੇ ਇਸ ਤਰ੍ਹਾਂ ਕਿਹਾ ਜਿਵੇਂ ਉਹਨੂੰ ਵੀ ਆਪਣੇ ਕੰਨਾਂ 'ਤੇ ਵਿਸ਼ਵਾਸ ਨਾ ਹੋਵੇ ।

ਸਭ ਮੂੰਹ ਖੋਲ੍ਹ ਕੇ ਰਾਜੂ ਵਲ ਵੇਖਣ ਲੱਗੇ । ਰਾਜੂ ਕੁਝ ਦੇਰ ਤੱਕ ਸਾਹ ਹੀ ਨਾ ਲੈ ਸਕਿਆ । ਉਹ ਆਨੰਦ ਮੂਲਕ ਸੀ ਜਾਂ ਹੈਰਾਨੀ ਕਾਰਨ ਉਹ ਖੁਦ ਹੀ ਨਾ ਜਾਣ ਸਕਿਆ ।

"ਕੀ ਤੇਰੀ ਅਕਲ ਮਾਰੀ ਗਈ ਹੈ ?" ਪੁਨੱਈਆ ਨੇ ਪੁੱਛਿਆ ।

"ਕਿਉਂ ? ਤੁਸੀਂ ਮੇਰੀ ਸਾਦੀ ਹੀ ਤਾਂ ਕਰਨੀ ਚਾਹੁੰਦੇ ਹੋ ?" ਅਜੇ ਉਹ ਆਪਣੇ ਮਨ 'ਚ ਠੀਕ ਠੀਕ ਨਿਰਣਾ ਹੀ ਨਹੀਂ ਕਰ ਸਕਿਆ ਸੀ ਕਿ ਉਹਦੇ ਮੂੰਹੋਂ ਮੱਲੀ ਦਾ ਨਾ ਨਿਕਲ ਗਿਆ ਸੀ । ਜਦੋਂ ਮੂੰਹੋਂ ਨਿਕਲ ਹੀ ਗਿਆ ਤਾਂ ਉਹਦੇ ਮਨ ਨੇ ਉਹਦਾ ਸਮਰਥਨ ਕੀਤਾ । ਥੋੜ੍ਹੀ ਦੇਰ ਬਾਅਦ ਸੁਬੱਈਆ ਵੀ ਰਾਜੂ ਦੀ ਗੱਲ ਭਲੀ ਭਾਤ ਸਮਝ ਗਿਆ ।

"ਇਹਨੇ ਕੀ ਗਲਤ ਕਹਿ ਦਿਤਾ ਹੈ, ਮੱਲੀ ਵਿਚ ਕੀ ਖਰਾਬੀ ਹੈ ?" ਸੁਬੱਈਆ ਨੇ ਕਿਹਾ ।

ਮੱਲੀ ਨੂੰ ਇਕਦਮ ਦਾਣੇ ਚਾਰੇ ਦੀ ਯਾਦ ਆਈ । ਉਹ ਉਹਨੂੰ ਚੁੱਕ ਕੇ ਵਾੜੇ ਵਲ ਭੱਜੀ । ਬਲਦਾਂ ਦੀ ਜੋੜੀ, ਭੁੱਖ ਨਾਲ ਕਰਾਹ ਰਹੀ ਸੀ । ਗਾ ਰੱਸੀ ਨੂੰ ਤੋੜਣ ਦੀ ਕੋਸਿਸ ਕਰ ਰਹੀ ਸੀ । ਮੱਲੀ ਮੂਕ ਭਾਸ਼ਾ 'ਚ ਉਨ੍ਹਾਂ ਮੂਕ ਪ੍ਰਾਣੀਆਂ ਦੇ ਸਾਹਮਣੇ ਆਪਣੇ ਮਨ ਦੇ ਵਿਚਾਰ ਵਿਅਕਤ ਕਰ ਰਹੀ ਸੀ । ਉਹ ਨਹੀਂ ਜਾਣਦੀ ਸੀ ਕਿ ਰਾਜੂ ਦਾ ਨਿਰਣਾ ਠੀਕ ਹੈ ਜਾ ਨਹੀਂ ? ਦਿਲ ਵਿਚ ਕਿਤੇ ਹਨੇਰਾ ਹੀ ਹਨੇਰਾ ਹੋ ਗਿਆ ਸੀ । ਉਹਦਾ ਇਕੱਲਾਪਣ ਉਹਦੇ ਲਈ ਬੋਝ ਬਣ ਰਿਹਾ ਸੀ । ਕੋਈ ਹੈ ਵੀ ਤਾਂ ਨਹੀਂ, ਜਿਹਦੇ ਨਾਲ ਖੁਲ੍ਹ ਕੇ ਗੱਲਬਾਤ ਕਰ ਸਕੇ । ਗੱਲ ਇਹ ਹੈ ਕਿ ਰਾਜੂ ਨਾਲ ਵੀ ਨਹੀਂ ਕੀਤੀ ਜਾ ਸਕਦੀ । ਇਸ ਸ਼ਾਦੀ ਦੇ ਕਾਰਨ ਰਾਜੂ ਉਹਦੇ ਬਹੁਤ ਨਿਕਟ ਆ ਜਾਏਗਾ ਪਰ ਬਹੁਤ ਦੂਰ ਵੀ ਚਲਾ ਜਾਏਗਾ, ਹੁਣੇ ਹੀ ਹੋ ਗਿਆ ਹੈ । ਇਕ ਪਾਸੇ ਇਹ ਆਸ ਤੇ ਡਰ ਸੀ ਕਿ ਵਿਆਹ ਹੋ ਕੇ ਰਹੇਗਾ, ਤਾਂ ਦੂਜੇ ਪਾਸੇ ਇਹ

ਨਿਸ਼ਚਾ ਸੀ ਕਿ ਇਹ ਵਿਆਹ ਨਹੀਂ ਹੋਣਾ ਚਾਹੀਦਾ। ਇਨ੍ਹਾਂ ਦੋਹਾਂ ਦੇ ਵਿਚਕਾਰ ਮੱਲੀ ਦਾ ਮਨ ਖਿਚਿਆ ਜਾ ਰਿਹਾ ਸੀ। ਜਦੋਂ ਤੱਕ ਸੁੰਦਰਮਾ ਨੇ ਆ ਕੇ ਉਹਨੂੰ ਖਾਣੇ ਲਈ ਨਹੀਂ ਬੁਲਾਇਆ ਉਦੋਂ ਤੱਕ ਉਹਨੂੰ ਇਹ ਵੀ ਖ਼ਬਰ ਨਹੀਂ ਸੀ ਕਿ ਰਾਤ ਕਿੰਨੀ ਗੁਜ਼ਰ ਗਈ ਹੈ।

ਪੰਚਾਇਤ ਦੀਆਂ ਚੋਣਾਂ ਵਿਚ ਅਜੇ ਦੋ ਦਿਨ ਸਨ। ਸਾਰੀਆਂ ਥਾਵਾਂ ਤੇ ਪਿੰਡ 'ਚ ਚੋਣਾਂ ਦੀ ਹੀ ਸਰਗਰਮੀ ਸੀ। ਕਾਰ 'ਚ ਕਲੈਕਟਰ ਸਾਹਿਬ ਆਏ। ਪਿੰਡ ਦੀ ਸਰਗਰਮੀ ਦੇ ਕਾਰਨ ਉਹ ਚਿੰਤਤ ਸਨ। ਜੇ ਕਿਸੇ ਨੂੰ ਉਹਨਾਂ ਨੇ ਬੁਲਾਇਆ ਜਾਂ ਉਹ ਕਿਸੇ ਦੇ ਘਰ ਗਏ ਤਾਂ ਵਿਰੋਧੀਆ ਨੂੰ ਗੁੱਸਾ ਆਏਗਾ ਤੇ ਕਿਹਾ ਜਾਏਗਾ ਕਿ ਉਚ ਅਧਿਕਾਰੀ ਪੱਖਪਾਤ ਕਰ ਰਿਹਾ ਹੈ। ਪਰੰਤੂ ਦੋਹਾਂ ਹੀ ਗਰੁੱਪਾਂ ਨੂੰ ਸਾਵਧਾਨ ਕਰ ਦੇਣਾ ਉਹਦਾ ਫਰਜ਼ ਸੀ। ਜੇ ਚੋਣਾਂ 'ਚ ਦੰਗਾ ਫਸਾਦ ਹੋਇਆ ਤਾ ਉਹਨਾਂ ਦੀ ਤੇ ਪੁਲਸ ਦੀ ਬਦਨਾਮੀ ਹੋਏਗੀ। ਇਸ ਲਈ ਕਲੈਕਟਰ ਨੇ ਪੰਚਾਇਤ ਬੁਲਾਈ। ਦੋਵਾਂ ਗਰੁੱਪਾ ਦੇ ਬੰਦਿਆਂ ਨੂੰ ਤਾਂ ਉਨ੍ਹਾਂ ਬੁਲਾਇਆ ਹੀ, ਉਸ ਵਿਚ ਕੁਝ ਉਨ੍ਹਾਂ ਲੋਕਾਂ ਨੂੰ ਵੀ ਬੁਲਾਇਆ ਜੋ ਉਹਦੇ ਮੈਂਬਰ ਨਹੀਂ ਸਨ। ਸਾਰਿਆ ਨੂੰ ਸੰਬੋਧਿਤ ਕਰਦਿਆਂ ਉਹਨਾਂ ਕਿਹਾ "ਸ਼ਾਸਨ ਨੂੰ ਵਿਕੇਂਦਰਿਤ ਕਰਕੇ, ਸ਼ਾਸਨ ਦੇ ਅਧਿਕਾਰ ਪਰਜਾ ਨੂੰ ਦੇਣ ਲਈ ਹੀ ਸਰਕਾਰ ਨੇ ਪੰਚਾਇਤੀ ਰਾਜ ਦੀ ਸਥਾਪਨਾ ਕੀਤੀ ਹੈ ਤੇ ਸਰਕਾਰ ਦਾ ਇਹ ਉਦੇਸ਼ ਹੈ ਕਿ ਵਾਸਤਵਿਕ, ਪਰਜਾਤੰਤਰਾਤਮਕ ਸਮਾਨਤਾ ਦੇ ਪ੍ਰਫੁਲਨ ਲਈ ਪੰਚਾਇਤ ਨੂੰ ਵਧਾਇਆ ਜਾਏ ਤੇ ਇਹ ਦੇਖਿਆ ਜਾਏ ਕਿ ਉਹ ਚੰਗੀ ਤਰ੍ਹਾਂ ਕੰਮ ਕਰਦੀ ਰਹੇ। ਪਰ ਇਸ ਉਦੇਸ ਨੂੰ ਸਫਲ ਬਣਾਉਣ ਦਾ ਭਾਰ ਜਨਤਾ ਉਤੇ ਹੈ, ਪਿੰਡ ਦੀ ਪਰਜਾ 'ਤੇ ਹੈ। ਜੋ ਪ੍ਰਤਿਸ਼ਠ ਪਰਿਵਾਰਾ 'ਚ ਇਸ ਕਾਰਨ ਝਗੜੇ ਪੈਦਾ ਹੁੰਦੇ ਹਨ ਤਾਂ ਉਹ ਪਰਜਾ ਦੀ ਸੁਵਿਧਾ ਤੇ ਸਰਕਾਰ ਦੀ ਸਫਲਤਾ ਲਈ ਘਾਤਕ ਹਨ। ਚੋਣਾਂ ਸ਼ਾਂਤੀਪੂਰਵਕ ਹੋਣ, ਇਹਦੀ ਜ਼ਿੰਮੇਵਾਰੀ ਸਾਰਿਆਂ 'ਤੇ ਹੈ ਤੇ ਇਸ ਦੇ ਬਾਵਜੂਦ ਜੇ ਦੰਗੇ ਫਸਾਦ ਹੋਏ ਤਾਂ ਸਖ਼ਤ ਕਾਰਵਾਈ ਕਰਨੀ ਪਏਗੀ।"

ਇਹ ਗੱਲ ਸੁਣ ਕੇ ਰਾਮਈਆ ਤੇ ਸੁਬੱਈਆ ਦੋਵੇਂ ਹੀ ਬੜੇ ਤੜਫੇ। ਓ ਇਹ ਕੌਣ ਹੈ ਮੁੰਡਾ ਜਿਹਾ ਕਲੈਕਟਰ, ਜੋ ਸਾਨੂੰ ਇਸ ਤਰ੍ਹਾਂ ਨਸੀਹਤ ਦੇ ਰਿਹਾ ਹੈ? ਜਿਵੇਂ ਕਿ ਸਕੂਲ ਮਾਸਟਰ ਬੈਂਤ ਲੈ ਕੇ ਬੱਚਿਆਂ ਨੂੰ ਡਰਾਇਆ ਧਮਕਾਇਆ ਕਰਦਾ ਹੈ। ਹੁਣ ਤਕ ਜੋ ਕਲੈਕਟਰ ਆਏ ਸਨ, ਉਨ੍ਹਾਂ 'ਚੋਂ ਕਿਸੇ ਨੇ ਵੀ ਇਸ ਤਰ੍ਹਾਂ ਦੀ ਗੱਲ ਨਹੀਂ ਕੀਤੀ ਸੀ। ਓ ਇਹ ਬੇ-ਤਜਰਬੇਕਾਰ ਅਧਿਕਾਰੀ ਦਾ ਇਸ ਤਰ੍ਹਾਂ ਵੱਡੀਆਂ ਵੱਡੀਆਂ ਗੱਲਾਂ ਕਰਨਾ ਜਿਵੇਂ ਕਿ ਉਨ੍ਹਾਂ ਨੂੰ ਕੁਝ ਪਤਾ ਹੀ ਨਾ ਹੋਵੇ! ਦੋਨਾ ਨੂੰ ਚੁੱਭ ਰਿਹਾ ਸੀ।

"ਤੁਹਾਨੂੰ ਸਾਨੂੰ ਕੁਝ ਕਹਿਣ ਦੀ ਜ਼ਰੂਰਤ ਨਹੀਂ ਹੈ, ਤੁਸੀਂ ਆਪਣਾ ਕੰਮ ਕਰੋ", ਰਾਮਈਆ ਨੇ ਕਹਿ ਹੀ ਦਿਤਾ। ਇਹ ਸੁਣਦਿਆਂ ਹੀ ਕਲੈਕਟਰ ਦੇ ਮੱਥੇ 'ਤੇ ਤਿਊੜੀਆਂ ਪਈਆਂ। ਪਰ ਕੀ ਕਿਹਾ ਜਾਏ, ਇਹ ਉਹ ਤੁਰੰਤ ਨਿਰਣਾ ਨਾ ਕਰ ਸਕਿਆ।

"ਮੈਂ ਇਕ ਅਧਿਕਾਰੀ ਦੇ ਤੌਰ ਤੇ ਨਹੀਂ ਬੋਲ ਰਿਹਾ ਹਾਂ, ਜੇ ਤੁਸੀਂ ਪਿੰਡ ਦੇ

ਦੋਵੇਂ ਵੱਡੇ ਲੋਕ ਇਹ ਵਿਸਵਾਸ਼ ਦਿਓ ਕਿ ਚੋਣਾਂ ਸ਼ਾਂਤੀਪੂਰਣ ਹੋਣਗੀਆਂ ਤਾਂ ਮੈਂ ਚੋਣਾਂ ਕਰਾਵਾਂਗਾ," ਕੁਲੈਕਟਰ ਨੇ ਕਿਹਾ।

"ਜੇ ਨਾ ਦਿਤਾ ਤਾਂ ?" ਰਾਮਈਆ ਨੇ ਕਿਹਾ।

"ਤਾਂ ਸਾਨੂੰ ਚੋਣਾਂ ਰੱਦ ਕਰਨੀਆਂ ਪੈਣਗੀਆਂ।"

"ਕੀ ਇਹ ਸਭ ਤੁਸੀਂ ਆਪਣੀ ਹੀ ਇੱਛਾ ਤੇ ਕਰ ਸਕਦੇ ਹੋ ?" ਸੁਬਈਆ ਨੇ ਪੁੱਛਿਆ।

"ਹੁਣ ਮੁਨਸਿਬ ਦੇ ਹੱਥ ਵਿਚ ਹੈ ਪੰਚਾਇਤ। ਜੇ ਚੋਣਾਂ ਨਾ ਹੋਈਆਂ ਤਾਂ ਇਹ ਉਨ੍ਹਾਂ ਦੇ ਹੱਥ 'ਚ ਹੀ ਰਹੇਗੀ। ਇਸ ਲਈ ਕਲੈਕਟਰ ਤੇ ਉਹ ਦੋਵੇਂ ਮਿਲ ਕੇ ਸ਼ੋਰ ਸਰਾਬੇ ਦਾ ਬਹਾਨਾ ਕਰਕੇ ਚੋਣਾ ਰੱਦ ਕਰਨ ਦੀ ਸੋਚ ਰਹੇ ਹਨ," ਪੁਨੱਈਆ ਨੇ ਕਿਹਾ।

"ਤਾਂ ਕੀ ਤੁਹਾਡਾ ਇਸਾਰਾ ਇਹ ਹੈ ਕਿ ਅਸੀਂ ਕਲੈਕਟਰ ਸਾਹਿਬ ਨੂੰ ਰਿਸ਼ਵਤ ਦਿਤੀ ਹੈ ?" ਰੰਗਾ ਦੂਰੋਂ ਗਰਜਿਆ।

"ਉਹ ਤਾ ਤੈਨੂੰ ਤੇ ਉਨ੍ਹਾ ਨੂੰ ਪਤਾ ਹੋਏਗਾ", ਸੁਬੱਈਆ ਨੇ ਕਿਹਾ।

"ਕੁਛ ਵੀ ਹੋਏ ਚੋਣਾ ਹੋਣੀਆਂ ਹੀ ਚਾਹੀਦੀਆਂ ਨੇ", ਰਾਮਈਆ ਨੇ ਕਿਹਾ।

ਰਾਜੂ ਇਹ ਸੁਣ ਕੇ ਖੜ੍ਹਾ ਹੋ ਗਿਆ।

"ਕਲੈਕਟਰ ਸਾਹਿਬ ਤੁਸੀਂ ਜੋ ਕਹਿ ਰਹੇ ਹੋ ਠੀਕ ਹੈ। ਜੇ ਚੋਣਾਂ ਹੋਈਆਂ ਤਾ ਜਰੂਰ ਦੰਗੇ ਫਸਾਦ ਹੋਣਗੇ। ਚਾਹੇ ਕੋਈ ਵੀ ਜਿੱਤੇ ਪਰ ਉਸ ਨਾਲ ਪਿੰਡ ਦਾ ਭਲਾ ਨਹੀਂ ਹੋਏਗਾ। ਤੁਸੀਂ ਚੋਣਾਂ ਨੂੰ ਰੱਦ ਕਰਵਾ ਦਿਉ", ਉਹਨੇ ਕਿਹਾ।

"ਕੀ ਤੇਰੀ ਮਤ ਮਾਰੀ ਗਈ ਹੈ ?" ਪੁਨੱਈਆ ਨੇ ਕਿਹਾ।

"ਜਿਵੇਂ ਵੀ ਹੋਵੇ, ਉਹ ਹਾਰ ਜਾਣਗੇ। ਇਸ ਲਈ ਇਹ ਚਾਲ ਚੱਲ ਰਹੇ ਹਨ," ਧਰਮਰਾਜੂ ਨੇ ਕਿਹਾ।

ਉਹਦੇ ਬਾਅਦ ਕਿਹਨੇ ਕੀ ਕਿਹਾ, ਇਹ ਪਤਾ ਨਹੀਂ ਲੱਗਾ। ਸਾਰਿਆਂ ਦੀਆਂ ਆਵਾਜਾਂ ਰਲ ਗਈਆਂ ਸਨ। ਸੋਰ ਪੈ ਗਿਆ ਸੀ। ਕਲੈਕਟਰ ਉਠ ਖੜ੍ਹਾ ਹੋਇਆ। ਉਹਨਾਂ ਦ ਆਸੇ ਪਾਸੇ ਸਬ-ਇਨਸਪੈਕਟਰ ਤੇ ਚਾਰ ਸਿਪਾਹੀ ਖੜ੍ਹੇ ਹੋ ਗਏ ਤਾਂ ਕਿ ਕਿਤੇ ਇਦਾਂ ਨਾ ਹੋਵੇ ਕਿ ਦੰਗਾ ਹੋ ਜਾਏ। ਉਦੋਂ ਰਾਜੂ ਵੀ ਉਸ ਮੰਚ ਤੇ ਆਇਆ ਜਿਸ 'ਤੇ ਕਲੈਕਟਰ ਖੜ੍ਹਾ ਹੋਇਆ ਸੀ।

"ਓਏ ਬੰਦ ਕਰੋ ਸ਼ੋਰ", ਉਹ ਚਿੱਲਾਇਆ। ਸੋਰ ਕੁਝ ਘੱਟ ਹੋਇਆ।

"ਉਹਨਾਂ ਨੇ ਕੁਝ ਕਹਿ ਦਿਤਾ, ਇਸ ਤੇ ਵਿਗੜਣ ਦੀ ਕਿਹੜੀ ਗੱਲ ਹੈ ? ਸਾਨੂੰ ਆਪਣੇ ਆਪ ਨੂੰ ਪਿੰਡ ਦਾ ਮੋਹਤਬਰ ਦੱਸਣਾ ਹੀ ਸਰਮ ਦੀ ਗੱਲ ਹੈ। ਸਾਡੀ ਹਾਲਤ ਕੁੱਤਿਆਂ ਵਰਗੀ ਹੋ ਗਈ ਹੈ, ਜੋ ਹੱਡੀ ਲਈ ਲੜਦੇ ਹਨ। ਅਸੀਂ ਪ੍ਰਧਾਨਗੀ ਪਦ ਲਈ ਵੀ ਇਸੇ ਤਰ੍ਹਾਂ ਲੜ ਰਹੇ ਹਾਂ। ਇਸ ਪਰਜਾਤੰਤਰ ਨਾਲੋਂ ਤਾਂ ਚੰਗਾ ਹੈ ਕਿ ਕੋਈ ਚੰਗਾ ਅਧਿਕਾਰੀ, ਡਾਂਗ ਨਾਲ ਸਾਡੇ ਤੇ ਸ਼ਾਸਨ ਕਰੇ। ਕਲੈਕਟਰ ਸਾਹਿਬ ਤੁਸੀਂ ਚੋਣਾਂ ਮੁਲਤਵੀ ਕਰ ਦਿਉ।"

"ਤੁਸੀਂ ਵੈਸੇ ਵੀ ਨਹੀਂ ਜਿੱਤੋਗੇ, ਇਸ ਲਈ ਕਲੈਕਟਰ ਸਾਹਿਬ ਨੂੰ ਅਧਿਕਾਰ

ਦੇ ਕੇ ਉਹਨਾਂ ਨੂੰ ਆਪਣੇ ਵੱਲ ਕਰਨਾ ਚਾਹੁੰਦੇ ਹੋ, ਇਹੀ ਤੁਹਾਡੀ ਚਾਲ ਹੈ," ਵੇਕੰਨਾ ਨੇ ਕਿਹਾ।

"ਕਲੈਕਟਰ ਸਾਹਿਬ ਜਦੋਂ ਤੱਕ ਦੁਬਾਰਾ ਚੋਣਾਂ ਨਾ ਹੋਣ ਉਦੋਂ ਤਕ ਰਾਮਈਆ ਜੀ ਨੂੰ ਹੀ ਪ੍ਰਧਾਨ ਬਣੇ ਰਹਿਣ ਦਿਤਾ ਜਾਏ," ਇਹ ਕਹਿ ਕੇ ਰਾਜੂ ਉਥੋਂ ਚਲਾ ਗਿਆ। ਰਾਜੂ ਦਾ ਇਹ ਵਿਹਾਰ ਦੇਖ ਕੇ ਦੋਵਾਂ ਪਾਸਿਆਂ ਨੂੰ ਹੈਰਾਨੀ ਹੋਈ। ਚੋਣਾਂ ਲਈ ਦੋਵਾਂ ਨੇ ਬਹੁਤ ਖਰਚ ਕੀਤਾ ਸੀ। ਖਾਸ ਕਰਕੇ ਸੁਬੱਈਆ ਨੇ ਜੋ ਕੁਝ ਕੀਤਾ ਸੀ ਉਹ ਤਾਂ ਬਿਲਕੁਲ ਫਾਲਤੂ ਜਾਂਦਾ, ਜੇ ਚੋਣਾਂ ਮੁਲਤਵੀ ਕਰ ਦਿਤੀਆਂ ਜਾਂਦੀਆਂ। ਰਾਮਈਆ ਨਾ ਜਾਣ ਸਕਿਆ ਕਿ ਰਾਜੂ ਨੇ ਕਿਉਂ ਇਸ ਪ੍ਰਕਾਰ ਕਿਹਾ ਸੀ। ਪਰ ਇਹ ਜਾਣਦਾ ਸੀ ਕਿ ਉਸ ਨੇ ਇਹ ਗੱਲ ਉਹਦਾ ਗੌਰਵ ਰਖਣ ਲਈ ਨਹੀਂ ਕਹੀ ਸੀ। ਵੇਕੰਨਾ ਤੇ ਧਰਮਰਾਜੂ ਨੇ ਦੋ ਵੱਖ ਵੱਖ ਕਾਰਨ ਦੱਸੇ।

"ਉਹਨਾਂ ਦੇ ਸਾਹਮਣੇ ਤਾਂ ਕਹਿ ਗਿਆ। ਪਰ ਚੋਣਾਂ ਮੁਲਤਵੀ ਹੋ ਜਾਣ ਦੇ ਬਾਅਦ ਕਲੈਕਟਰ ਨੂੰ ਆਪਣੇ ਵੱਲ ਕਰਕੇ ਪੰਚਾਇਤ ਰੱਦ ਕਰਕੇ ਉਨ੍ਹਾਂ ਦੀ ਆੜ ਵਿਚ ਆਪਣਾ ਉਲੂ ਸਿੱਧਾ ਕਰਨਾ ਚਾਹੁੰਦਾ ਹੈ", ਵੇਕੰਨਾ ਨੇ ਕਿਹਾ।

"ਕਲੈਕਟਰ ਇੰਨੀ ਆਸਾਨੀ ਨਾਲ ਉਨ੍ਹਾਂ ਦੇ ਹੱਥ ਆਉਣ ਵਾਲਾ ਨਹੀਂ ਹੈ। ਉਨ੍ਹਾਂ ਦੀ ਚਾਲ ਮਾਲੂਮ ਹੈ, ਕੀ ਹੈ ? ਜੇ ਅੱਜ ਚੋਣਾਂ ਹੋਈਆ ਤਾਂ ਉਹ ਜਰੂਰ ਹਾਰ ਜਾਣਗੇ। ਜੋ ਵੀ ਹੋਵੇ, ਅਸੀਂ ਹੀ ਜਿੱਤਾਂਗੇ। ਇਸ ਲਈ ਉਹ ਚਾਹੁੰਦੇ ਹਨ ਕਿ ਤੁਹਾਡੀ ਪ੍ਰਧਾਨਗਿਰੀ ਕਾਇਮ ਰਹੇ ਤੇ ਇਸ ਦਰਮਿਆਨ ਉਹ ਇੰਨੀਆਂ ਰੁਕਾਵਟਾਂ ਪਾਉਣਗੇ ਕਿ ਤੁਸੀਂ ਕੁਝ ਨਹੀਂ ਕਰ ਸਕੋਗੇ। ਜਦੋਂ ਤੁਸੀਂ ਕੁਝ ਕਰ ਨਹੀਂ ਸਕਦੇ ਤਾਂ ਲੋਕਾਂ 'ਚ ਤੁਹਾਡਾ ਚੰਗਾ ਨਾਂ ਤੇ ਧਾਕ ਵਗੈਰਾ ਵੀ ਜਾਂਦੀ ਰਹੇਗੀ। ਉਸ ਹਾਲਤ 'ਚ ਉਹ ਲੋਕਾਂ ਨੂੰ ਆਪਣੇ ਵੱਲ ਕਰ ਸਕਣਗੇ ਤੇ ਉਦੋਂ ਚੋਣਾਂ ਕਰਵਾਉਣਗੇ, ਵਾਹ, ਇਹ ਲੜਕਾ ਤਾਂ ਸਾਨੂੰ ਗੁਣੀ-ਗਿਆਨੀਆਂ ਨੂੰ ਵੀ ਮਾਤ ਪਾਉਂਦਾ ਹੈ।"

ਰਾਮਈਆ ਨੂੰ ਇਹ ਦੋਵੇਂ ਹੀ ਕਾਰਨ ਪਸੰਦ ਨਹੀਂ ਆਏ। ਉਹ ਇਹ ਜਾਣਦਾ ਸੀ ਕਿ ਇਹ ਸੱਚ ਨਹੀਂ ਸਨ। ਉਹ ਇਹ ਵੀ ਜਾਣਦਾ ਸੀ ਕਿ ਰਾਜੂ ਨੇ ਜੋ ਕੁਝ ਕਿਹਾ ਹੈ, ਉਹ ਹੀ ਸੱਚ ਸੀ। ਪਰੰਤੂ ਉਹਨੂੰ ਰਾਜੂ ਦਾ, ਜਿਦਾਂ ਉਹਦੇ ਤੋਂ ਵਧ ਕੇ ਪਿੰਡ 'ਚ ਕੋਈ ਹੋਵੇ ਹੀ ਨਾ, ਕਲੈਕਟਰ ਦੀ ਤਰ੍ਹਾਂ ਮੰਚ ਤੋਂ ਗੱਲ ਕਰਨਾ ਪਸੰਦ ਨਹੀਂ ਸੀ। ਉਹ ਪਿੰਡ ਦਾ ਸੀ। ਪਿੰਡ ਦਿਆਂ ਝਗੜਿਆਂ ਵਿਚ ਉਹਦਾ ਵੀ ਹੱਥ ਸੀ, ਤੁਰੰਤ ਉਹਦਾ ਇਸ ਤਰ੍ਹਾਂ ਵਿਵਹਾਰ ਕਰਨਾ ਜਿਵੇਂ ਉਹਦਾ ਦੋਵਾਂ ਪਾਰਟੀਆਂ ਨਾਲ ਸੰਬੰਧ ਹੀ ਨਾ ਹੋਵੇ ਤੇ ਦੋਵਾਂ ਨੂੰ ਰਲਾ ਕੇ ਝਿੜਕਣਾ, ਉਸ ਨੂੰ ਕਤਈ ਪਸੰਦ ਨਹੀਂ ਸੀ।

ਇਸ ਗੁੱਸੇ ਦੇ ਪਿੱਛੇ ਉਹਦੇ ਬਿਨਾਂ ਜਾਣੇ ਹੀ ਰਾਮਈਆ 'ਚ, ਰਾਜੂ ਦੇ ਪ੍ਰਤੀ ਕਿਤੇ ਗੌਰਵ ਵੀ ਵੱਧ ਗਿਆ ਸੀ। ਜਦੋਂ ਪ੍ਰਯਤਨ ਕਰਨ 'ਤੇ ਵੀ ਉਸ ਗੌਰਵ ਨੂੰ ਦਬਾ ਨਾ ਸਕਿਆ, ਤਾਂ ਡਾਂਗ ਲੈ ਕੇ ਪਤਾ ਨਹੀਂ ਉਹ ਕਿਥੇ ਤੁਰ ਪਿਆ।

ਮੱਲੀ ਮੰਦਰ ਦੇ ਪਿੱਛੇ ਇਕ ਪੈਨਸਿਲ ਤੇ ਕਾਗਜ਼ ਲੈ ਕੇ ਗਨੇਰ ਦੇ ਰੁੱਖਾਂ ਦੇ ਦਰਮਿਆਨ ਬੈਠੀ ਸੀ। ਉਹ ਭਰਾ ਨੂੰ ਚਿੱਠੀ ਲਿਖਣਾ ਚਾਹੁੰਦੀ ਸੀ, ਪਰ ਕੀ

ਲਿਖਿਆ ਜਾਏ, ਉਹ ਇਹ ਨਾ ਸੋਚ ਪਾ ਰਹੀ ਸੀ। ਫਿਰ ਵੀ ਲਿਖਣਾ ਹੈ, ਨਹੀਂ ਤਾਂ ਨਾ ਖਾਣਾ ਖਾ ਸਕੇਗੀ, ਨਾ ਸੌਂ ਹੀ ਸਕੇਗੀ। ਗਨੇਰ ਦਾ ਇਕ ਫੁੱਲ ਉਹਦੀ ਗੋਦੀ 'ਚ ਡਿੱਗਿਆ। ਗਨੇਰ ਦੇ ਫੁੱਲਾਂ ਦਾ ਸ਼ਹਿਦ ਉਹਨੂੰ ਬਹੁਤ ਪਸੰਦ ਸੀ। ਪਤਲਾ ਪਤਲਾ ਪਾਂਣੀ ਵਰਗਾ ਸ਼ਹਿਦ ਅਜੀਬ ਮਿੱਠਾ। ਪਤਾ ਨਹੀਂ ਜਦੋਂ ਤੋਂ ਉਹਨੇ ਹੋਸ ਸੰਭਾਲਿਆ ਸੀ, ਕਿੰਨੇ ਗਨੇਰ ਦੇ ਫੁੱਲਾਂ ਦਾ ਸ਼ਹਿਦ ਉਹਨੇ ਚੂਸਿਆ ਸੀ। ਗਨੇਰ ਦੇ ਡੰਡਲ ਨੂੰ ਉਹਨੇ ਮੂੰਹ 'ਚ ਪਾਇਆ। ਉਹਨੂੰ ਜੀਭ 'ਚ ਕੁਝ ਨਰਮ ਨਰਮ ਲੱਗਿਆ। ਉਹਨੇ ਸਹਿਦ ਚੱਖਿਆ। ਅੱਖਾਂ ਮੁੰਦ ਲਈਆਂ। ਸਹਿਦ ਜੀਭ ਤੇ ਵਹਿਣ ਲਗਿਆ। ਉਹਨੂੰ ਗੁਦਗੁਦੀ ਜਿਹੀ ਹੋਈ, ਕੁਝ ਕੁਝ ਘਿਣ ਵੀ, ਜੀਭ ਤੇ ਕੁਝ ਚਲ ਜਿਹਾ ਰਿਹਾ ਸੀ। ਉਹਨੇ ਉਹਨੂੰ ਥੁੱਕ ਦਿਤਾ। ਘਾਹ ਤੇ ਥੁੱਕ 'ਚ ਕੋਈ ਕੀੜਾ ਚਮਕ ਰਿਹਾ ਸੀ। ਉਹ ਵੀ ਸਾਇਦ ਸ਼ਹਿਦ ਦੇ ਲਈ ਫੁੱਲ ਵਿਚ ਵੜਿਆ ਹੋਇਆ ਸੀ। ਉਹਨੇ ਅਜੇ ਪੇਟ ਭਰ ਕੇ ਗਨੇਰ ਦਾ ਸ਼ਹਿਦ ਨਹੀਂ ਪੀਤਾ ਸੀ। ਜਦੋਂ ਕਦੇ ਪੀਣ ਦੀ ਸੋਚਦੀ ਤਾਂ ਉਹ ਕੀੜਾ ਯਾਦ ਆ ਜਾਂਦਾ।

ਭਰਾ ਨੂੰ, "ਮੈਨੂੰ ਗਨੇਰ ਦਾ ਸਹਿਦ ਬਹੁਤ ਪਸੰਦ ਹੈ। ਪਰੰਤੂ ਉਸ ਵਿਚ ਕੀੜੇ ਹੁੰਦੇ ਹਨ" ਲਿਖਣ ਤੋਂ ਬਾਅਦ ਉਸ ਦੀ ਚਿੰਤਾ ਘੱਟ ਹੋਈ। ਇਸ ਸੱਚ ਨੂੰ ਭਰਾ ਨੂੰ ਕਿਉਂ ਨਾ ਦੱਸਿਆ ਜਾਏ? ਕਹਿਣਾ ਹੈ, ਜ਼ਰੂਰ ਕਹਿਣਾ ਹੈ, ਪਰ ਕਹਿਣ ਲਈ ਮੱਲੀ ਦੇ ਕੋਲ ਸਬਦ ਨਹੀਂ ਹਨ ਤੇ ਮਨ ਦੀ ਗੱਲ ਨੂੰ ਸਕਦਾ ਵਿਚ ਉਤਾਰਣਾ ਵੀ ਉਹਨੂੰ ਨਹੀਂ ਆਉਂਦਾ। ਮੱਲੀ ਨੇ ਗਨੇਰ ਦੇ ਫੁੱਲਾਂ ਵੱਲ ਵੇਖਿਆ। ਉਨ੍ਹਾਂ ਵਿਚ ਸਹਿਦ ਸੀ, ਹਰ ਫੁੱਲ ਵਿਚ ਸ਼ਹਿਦ ਸੀ, ਪਰ ਉਨ੍ਹਾ ਵਿਚ ਕੀੜੇ ਵੀ ਹਨ। ਬਸ ਉਹ ਦਿਖਾਈ ਨਹੀਂ ਦਿੰਦੇ।

"ਮੱਲੀ, ਉਹਨੂੰ ਕਿਸੇ ਦੀ ਆਵਾਜ਼ ਸੁਣਾਈ ਦਿਤੀ। ਉਹ ਘਬਰਾਈ। ਉਹਨੇ ਉਸ ਚਿੱਠੀ ਨੂੰ ਇਸ ਤਰ੍ਹਾ ਜਾਕੇਟ 'ਚ ਛੁਪਾ ਲਿਆ ਜਿਵੇਂ ਉਹ ਕੋਈ ਚੋਰੀ ਦੀ ਚੀਜ ਹੋਵੇ। ਲਛਮੀ ਮੰਦਰ ਦੇ ਮੋੜ ਦੇ ਕੋਲ ਖੜ੍ਹੀ ਉਹਨੂੰ ਵੇਖ ਰਹੀ ਸੀ। ਕਬੂਤਰ ਦੀ ਤਰ੍ਹਾਂ ਉਡਦੀ ਹੋਈ ਉਹ ਭੱਜੀ। ਲਛਮੀ ਨੂੰ ਗਲੇ ਲਾ ਲਿਆ। ਗਲਾ ਸੁਕ ਗਿਆ ਸੀ। ਦੋਵਾਂ ਦੇ ਮੂੰਹੋਂ ਗੱਲ ਨਹੀਂ ਨਿਕਲ ਰਹੀ ਸੀ। ਮੱਲੀ ਦੀ ਜਦੋਂ ਆਵਾਜ਼ ਨਿਕਲੀ ਤਾਂ ਉਹਨੂੰ ਲਗਿਆ ਜਿਵੇਂ ਉਹ ਆਵਾਜ਼ ਕਿਸੇ ਹੋਰ ਦੀ ਹੋਵੇ।

"ਸੁਣਦੀ ਹਾਂ ਕਿ ਤੇਰੀ ਕਿਤੇ ਹੋਰ ਸ਼ਾਦੀ ਹੋ ਰਹੀ ਹੈ।"

ਲਛਮੀ ਨੇ ਸਿਰ ਹਿਲਾਇਆ।

"ਕਹਿ ਰਹੇ ਹਨ ਕਿ ਭਰਾ ਮੇਰੇ ਨਾਲ ਸ਼ਾਦੀ ਕਰੇਗਾ," ਮੱਲੀ ਨੇ ਕਿਹਾ।

"ਤੇਰੇ ਨਾਲ?" ਲਛਮੀ ਨੇ ਕਿਹਾ।

ਇਸ ਤੋਂ ਬਾਅਦ ਮੱਲੀ ਉਥੇ ਖੜ੍ਹੀ ਨਾ ਰਹਿ ਸਕੀ। ਕਬੂਤਰ ਵਾਂਗ ਉਡ ਗਈ। ਉਨ੍ਹਾਂ ਦੋਵਾਂ ਨੂੰ ਮੰਦਰ ਦੇ ਸਾਹਮਣੇ ਬੈਠਿਆਂ ਹੋਇਆਂ ਰਾਮਦੀਆ ਨੇ ਵੇਖ ਲਿਆ। ਉਨ੍ਹਾਂ ਦੀਆਂ ਗੱਲਾਂ ਵੀ ਉਹਨੇ ਸੁਣ ਲਈਆਂ ਸਨ। ਲਛਮੀ ਜਦੋਂ ਪਿੱਛੇ ਮੁੜੀ ਤਾਂ ਉਹਨੂੰ ਆਪਣਾ ਬਾਪ ਵਿਖਾਈ ਦਿਤਾ। ਉਹ ਇਕ ਛਿਣ ਖੜ੍ਹੀ ਹੋ ਗਈ। ਕੀ ਉਹ ਇਹ ਵੇਖਣ ਆਏ ਨੇ ਕਿ ਕਿਸ ਨਾਲ ਮਿਲਦੀ ਹਾਂ? ਬਿਨਾਂ ਕਿਸੇ ਡਰ ਤੋਂ ਉਹਨੇ

ਆਪਣੇ ਬਾਪ ਦੀਆਂ ਅੱਖਾਂ ਵਿਚ ਸਿੱਧਾ ਵੇਖਿਆ ਤੇ ਦੇਖ ਕੇ ਚਲੀ ਗਈ। ਉਸ ਦ੍ਰਿਸ਼ਟੀ ਦੇ ਕਾਰਨ ਰਾਮਈਆ ਦਾ ਮਨ ਕੰਬ ਜਿਹਾ ਗਿਆ। ਉਹਦੇ ਤੇ ਉਹਦੀ ਲੜਕੀ ਦੇ ਦਰਮਿਆਨ ਇਕ ਵੱਡੀ ਖੱਡ ਜਿਹੀ ਆ ਗਈ ਸੀ। ਇਕ ਸਮਾਂ ਸੀ, ਜਦੋਂ ਮੰਦਰ ਵੇਖਦੇ ਹੀ ਉਹਦਾ ਮਨ ਭਰ ਜਾਂਦਾ ਸੀ। ਉਨ੍ਹਾਂ ਦਿਨਾਂ 'ਚ ਪਿੰਡ ਵਿਚ ਕਿਵੇਂ ਸ਼ਾਂਤੀ ਸੀ ? ਮੰਦਰ ਵਿਚ ਜਦੋਂ ਬੈਠਦੇ ਤਾਂ ਮਨ ਨੂੰ ਬੜਾ ਆਰਾਮ ਮਿਲਦਾ ਸੀ ? ਸਭ ਕੁਝ ਭੁਲਾ ਦਿਤਾ ਜਾਏ, ਤਾ ਹੁਣ ਵੀ ਮੰਦਰ 'ਚ ਬੈਠਣਾ ਚੰਗਾ ਲਗਦਾ ਹੈ। ਇਸ ਲਈ ਉਹ ਮੰਦਰ ਆਇਆ ਸੀ। ਉਹ ਜਾਣਦਾ ਸੀ ਕਿ ਉਹਦੀ ਲੜਕੀ ਇਥੇ ਰੋਜ਼ ਆਉਂਦੀ ਸੀ। ਪਰ ਉਹ ਉਹਦਾ ਪਿੱਛਾ ਕਰਨ ਲਈ ਆਇਆ ਸੀ। ਇਹ ਸਭ ਲੜਕੀ ਨੂੰ ਕਿਦਾ ਸਾਫ਼ ਸਾਫ਼ ਕਹਿਆ ਜਾਏ ? ਰਾਮਈਆ ਨੇ ਲੰਬਾ ਸਾਹ ਲਿਆ। ਉਹ ਉਠ ਕੇ ਜਾਣ ਹੀ ਲੱਗਾ ਸੀ ਕਿ ਪੁਜਾਰੀ ਨੇ ਉਸ ਨੂੰ ਮਾਤਾ ਦਾ ਪ੍ਰਸਾਦਿ ਲਿਆ ਕੇ ਦਿਤਾ। ਰਾਮਈਆ ਨੇ ਭਗਤੀ ਪੂਰਵਕ ਉਹਨੂੰ ਲੈ ਵੀ ਲਿਆ। ਉਹਨੇ ਆਪਣੀ ਲੜਕੀ ਦੇ ਬਾਰੇ ਪੁਜਾਰੀ ਨੂੰ ਕਹਿਣਾ ਚਾਹਿਆ। ਰਾਜੂ ਦੇ ਬਾਰੇ 'ਚ ਗੱਲ ਕਰਨੀ ਚਾਹੁੰਦਾ ਸੀ। ਪਰ ਕੁਝ ਵੀ ਨਾ ਪੁੱਛ ਸਕਿਆ। ਘਰ ਵੱਲ ਤੁਰ ਪਿਆ।

ਅੰਬ ਦੇ ਬੂਟੇ ਨੂੰ ਖ਼ੂਬ ਬੂਰ ਪਿਆ ਹੋਇਆ ਸੀ। ਕਿਤੇ ਕਿਤੇ ਹਲਦੀ ਰੰਗੇ ਬੂਰ ਦੇ ਵਿਚ ਵਿਚ ਮਟਰਾਂ ਦੇ ਦਾਣਿਆ ਵਰਗੀਆਂ ਅੰਬੀਆ ਲੱਗ ਰਹੀਆ ਸਨ। ਬੂਰ 'ਚ ਕੀੜੀਆ ਦੇ ਝੁੰਡ ਫਿਰ ਰਹੇ ਸਨ। ਰਾਮੀ ਰੁੱਖ ਦੇ ਤਣੇ ਤੇ ਐਵੇਂ ਹੀ ਦਾਤੀ ਮਾਰ ਰਹੀ ਸੀ। ਥੋੜ੍ਹੀ ਹੱਸ ਵੀ ਰਹੀ ਸੀ। ਉਹਦੀ ਹਾਸੀ 'ਚ ਸਰਾਰਤ ਸੀ। ਗੰਗਪਾ ਦੀ ਹਾਲਤ ਇਹ ਸੀ ਕਿ ਮਨ ਇੰਨਾ ਭਰਿਆ ਹੋਇਆ ਸੀ ਕਿ ਗੱਲ ਬਾਹਰ ਨਹੀਂ ਆ ਰਹੀ ਸੀ। ਉਹਦਾ ਮਨ "ਰਾਮੀ ਰਾਮੀ" ਕਹਿ ਰਿਹਾ ਸੀ। ਇਹ ਨਾਮ ਉਹਦੇ ਮਨ 'ਚ ਗੂੰਜ ਰਿਹਾ ਸੀ ਪਰ ਬਾਹਰ ਨਹੀਂ ਨਿਕਲ ਰਿਹਾ ਸੀ। ਠੋਡੀ ਦੇ ਹੇਠਾਂ ਲਾਠੀ ਰੱਖ ਕੇ ਅੱਖਾ ਨਾਲ ਹੀ ਰਾਮੀ ਨੂੰ ਮਨਾ ਰਿਹਾ ਸੀ। ਅੰਤ ਜਦੋਂ ਉਹ ਮਨ ਦੀ ਗੱਲ ਅੱਖਾਂ ਨਾਲ ਕਹਿਣ ਹੀ ਵਾਲਾ ਸੀ ਕਿ ਰਾਜੂ ਨੇ ਪਿਛਿਉਂ ਆ ਕੇ ਉਹਦੀ ਪਿੱਠ ਥਪਥਪਾਈ। "ਭਰਾ ਕਹਿਣ ਦੇ ਬਦਲੇ ਉਹਦੇ ਮੂੰਹੋਂ "ਰਾਮੀ" ਨਿਕਲ ਗਿਆ। ਰਾਜੂ ਆਪਣਾ ਹਾਸਾ ਨਾ ਰੋਕ ਸਕਿਆ। ਰਾਮੀ ਵੀ ਠਹਾਕਾ ਮਾਰ ਕੇ ਹੱਸੀ। ਰਾਜੂ ਦੋਵਾ ਨੂੰ ਵੇਖ ਕੇ ਉਥੋਂ ਨਿਕਲਿਆ। ਪਤਾ ਨਹੀਂ ਕਿੰਨੇ ਦਿਨਾਂ ਬਾਅਦ ਉਹਦੀ ਉਦਾਸੀ ਘੱਟ ਹੋਈ। ਇਸ ਤਰ੍ਹਾਂ ਦਾ ਦ੍ਰਿਸ ਮਾਤਾ ਦੇ ਮੇਲੇ ਤੋਂ ਬਾਅਦ ਉਹਨੇ ਕਿਤੇ ਵੀ ਨਹੀਂ ਦੇਖਿਆ ਸੀ। ਤਲਾਅ ਦੇ ਕਿਨਾਰੇ ਸਰਕੰਡਿਆਂ ਦੇ ਫੁੱਲ ਝੜ ਰਹੇ ਸਨ। ਛੂਹਣ ਨਾਲ ਹੀ ਉੱਡ ਜਾਂਦੇ ਸਨ। ਸਰਕੰਡੇ ਵੀ ਕੁਝ ਕੁਝ ਲਾਲ ਪੈਣ ਲੱਗੇ ਸਨ। ਪੈਰਾਂ ਨਾਲ ਉਨ੍ਹਾਂ ਨੂੰ ਮਸਲਦਾ ਰਾਜੂ ਤਲਾਅ ਦੇ ਮੋੜ ਵੱਲ ਮੁੜਿਆ। ਉਹ ਉਥੇ ਹੀ ਰੁਕ ਗਿਆ। ਉਥੇ ਪਾਣੀ ਦੇ ਕਿਨਾਰੇ ਮੱਲੀ ਬੈਠੀ ਹੋਈ ਸੀ। ਉਹਦੀ ਪਿੱਠ ਇਦਾਂ ਹਿਲ ਰਹੀ ਸੀ, ਜਿਵੇਂ ਉਹਦੇ ਸਰੀਰ ਵਿਚ ਕੋਈ ਤਰੰਗਾਂ ਉਠ ਰਹੀਆਂ ਹੋਣ। ਰਾਜੂ ਨੇ ਸੋਚਿਆ ਕਿ ਸਾਇਦ ਉਹਨੇ ਉਹਨੂੰ ਵੇਖ ਲਿਆ ਸੀ ਤੇ ਸ਼ਰਮ, ਲਾਜ ਤੇ ਆਰਾਮ ਦੇ ਕਾਰਨ ਹੀ ਉਹ ਇਸ ਤਰ੍ਹਾਂ ਹਿਲ ਰਹੀ ਸੀ। ਜਦੋਂ

ਤੋਂ ਉਹਨੇ ਕਿਹਾ ਸੀ ਕਿ ਉਹ ਮੱਲੀ ਨਾਲ ਵਿਆਹ ਕਰੇਗਾ, ਉਹਨੇ ਉਹਨੂੰ ਵੇਖਿਆ ਨਹੀਂ ਸੀ। ਹੌਲੀ ਹੌਲੀ ਉਹ ਪ੍ਰੇਮ ਨਾਲ ਉਹਦੇ ਪਿਛੇ ਗਿਆ। ਝੁਕ ਕੇ ਉਹਨੇ ਉਹਦੇ ਮੋਢੇ ਤੇ ਹੱਥ ਰਖਿਆ। ਮੱਲੀ ਘਬਰਾਈ। ਝਟ ਖੜ੍ਹੀ ਹੋ ਗਈ। ਪਿਛੇ ਮੁੜ ਕੇ ਵੇਖਿਆ। ਦੋਵੇਂ ਹੀ ਸਤੰਭ ਵਾਂਗ ਖੜ੍ਹੇ ਸਨ। ਪਹਿਲੀ ਵਾਰ ਉਹਦੀ ਜ਼ਿੰਦਗੀ 'ਚ ਭਾਈ ਨੇ ਉਹਨੂੰ ਇਸ ਤਰ੍ਹਾਂ ਛੂਹਿਆ ਸੀ। ਉਹਨੇ ਕਦੇ ਨਾ ਸੋਚਿਆ ਕਿ ਉਹ ਇਸ ਤਰ੍ਹਾਂ ਕਰੇਗਾ ਜਾਂ ਕਰ ਸਕੇਗਾ। ਉਸ ਸਪਰਸ ਦੇ ਕਾਰਨ ਉਹਨੂੰ ਹੈਰਾਨੀ ਹੋਈ ਤੇ ਕੁਝ ਕੁਝ ਆਤਮਕ੍ਰਾਂਤੀ ਵੀ। ਰਾਜੂ ਨੇ ਸੋਚਿਆ ਕਿ ਖੁਸੀ ਨਾਲ ਮੱਲੀ ਦਾ ਮੂੰਹ ਖਿੜ ਉਠੇਗਾ ਪਰ ਉਹਦੀਆਂ ਗਲਾਂ ਤੇ ਹੰਝੂਆਂ ਦੀਆਂ ਝੜੀਆਂ ਵਹਿ ਰਹੀਆਂ ਸਨ। ਉਹ ਦੁੱਖੀ ਸੀ। ਉਹਦਾ ਚਿਹਰਾ ਸਿਕਨ ਭਰਪੂਰ ਸੀ। ਰਾਜੂ ਨੇ ਕਦੇ ਵੀ ਮੱਲੀ ਨੂੰ ਇਸ ਤਰ੍ਹਾਂ ਨਹੀਂ ਵੇਖਿਆ ਸੀ।

"ਮੱਲੀ, ਕਿਉਂ ਕੀ ਹੋਇਆ ?" ਰਾਜੂ ਨੇ ਕਿਹਾ। ਉਹ ਕੁਝ ਸੰਭਲੀ ਸਿਰ ਨੀਵਾਂ ਕਰਕੇ ਕਿਹਾ, "ਭਰਾ, ਮੈਂ ਤੁਹਾਡੇ ਪੈਰੀਂ ਪੈਂਦੀ ਹਾ, ਮੇਰੇ ਗਲੇ 'ਚ ਮੰਗਲ ਸੂਤਰ ਨਾ ਪਾਈਂ", ਉਹ ਇੰਨਾ ਹੀ ਕਹਿ ਸਕੀ। ਇਸ ਤੋਂ ਬਾਅਦ ਉਹ ਤਲਾਅ ਵਲ ਦੌੜੀ, ਜਿਵੇਂ ਕੋਈ ਪੰਖ ਵਿਹੂਣਾ ਕਬੂਤਰ ਹੋਵੇ। ਰੋਜ ਉਹ ਇਸ ਰਾਹ ਤੇ ਆਉਂਦੀ ਜਾਂਦੀ ਸੀ ਪਰ ਉਦੋਂ ਉਹ ਡਿੱਗਦੀ ਢਹਿੰਦੀ ਰੁੱਖਾ ਦੇ ਝੁਰਮਟ 'ਚ ਚਲੀ ਗਈ। ਰਾਜੂ ਨੂੰ ਇਹ ਸਭ ਸਮਝ ਨਹੀਂ ਆ ਰਿਹਾ ਸੀ। ਉਹ ਮੱਲੀ ਜਿਹਨੂੰ ਖੁਸ਼ ਹੋਣਾ ਚਾਹੀਦਾ ਸੀ, ਕਿਉਂ ਇਸ ਤਰ੍ਹਾ ਰੋ ਰਹੀ ਹੈ ? ਕਿਉਂ ਇਦਾਂ ਭੱਜ ਗਈ ਜਿਵੇਂ ਜਾਨ ਤੇ ਆ ਪਈ ਹੋਵੇ ? ਰਾਜੂ ਕੁਝ ਨਾ ਸੋਚ ਸਕਿਆ। ਉਹ ਇਕ ਰੁੱਖ ਦੇ ਕੋਲ ਜਾ ਕੇ ਖੜ੍ਹਾ ਹੋ ਗਿਆ।

"ਕੀ ਮਲੱਮਾ, ਕੀ ਹੋ ਗਿਆ ?" ਰਾਮੀ ਨੇ ਪੁੱਛਿਆ।

"ਭੈਣ !" ਗੰਗਪਾ ਸਿਰਫ ਇਹੀ ਕਹਿ ਸਕਿਆ। ਮੱਲੀ ਨੂੰ ਹੋਸ ਆਇਆ।

"ਵੀਰੇ, ਮੈਂ ਇਹ ਸਾਦੀ ਨਹੀਂ ਕਰਨੀ", ਉਹਨੇ ਕਿਹਾ।

"ਕੀ ਤੇਰੀ ਅਕਲ ਮਾਰੀ ਗਈ ਹੈ ?" ਗੰਗਪਾ ਨੇ ਕਿਹਾ।

"ਅਕਲ ਤਾਂ ਛੋਟੇ ਚੋਧਰੀ ਦੀ ਮਾਰੀ ਗਈ ਹੈ ? ਪ੍ਰੇਮ ਤਾਂ ਲਛਮੀ ਨਾਲ ਕੀਤਾ ਤੇ ਸ਼ਾਦੀ ਮਲੱਮਾ ਨਾਲ ? ਸ਼ਾਦੀ ਤੋਂ ਬਾਅਦ ਨਾ ਤਾਂ ਉਹ ਖੁਦ ਖੁਸ਼ ਹੋਏਗਾ, ਨਾ ਮੱਲੀ ਨੂੰ ਖੁਸ ਕਰੇਗਾ। ਕੀ ਉਹ ਸਾਦੀ ਤੋਂ ਬਾਅਦ ਲਛਮੀ ਨੂੰ ਭੁਲ ਸਕੇਗਾ ?" ਰਾਮੀ ਨੇ ਮੱਲੀ ਨੂੰ ਪਿਆਰ ਕਰਦਿਆਂ ਕਿਹਾ। ਗੰਗਪਾ ਮੂੰਹ ਖੋਲ੍ਹ ਕੇ ਬਾਵਰਿਆ ਦੀ ਤਰ੍ਹਾਂ ਖੜ੍ਹਾ ਸੀ।

"ਗੁੱਸਾ ਉਨ੍ਹਾਂ 'ਤੇ ਕੱਢੋਗੇ ਉਹਨੂੰ ਮੱਲੀ 'ਤੇ। ਉਹਨਾਂ ਦਾ ਉਹ ਕੁਝ ਵਿਗਾੜ ਨਹੀਂ ਸਕਦਾ।" ਰਾਮੀ ਨੇ ਜੋ ਕਹਿਣਾ ਸੀ, ਉਹ ਸਾਫ਼ ਸਾਫ਼ ਕਹਿ ਦਿਤਾ। ਗੰਗਪਾ ਨੂੰ ਐਵੇਂ ਲਗਿਆ ਜਿਵੇਂ ਉਹਨੂੰ ਕੋਈ ਵੱਡਾ ਭੇਦ ਇਕ ਦਮ ਸਮਝ ਆ ਗਿਆ ਹੋਵੇ। ਲੰਮੇ ਲੰਮੇ ਕਦਮ ਭਰਦਾ ਉਹ ਚੱਲ ਪਿਆ। ਰਾਮੀ ਤੇ ਮੱਲੀ ਘਬਰਾਈਆਂ ਹੋਈਆਂ ਉਹਦੇ ਪਿਛੇ ਤੁਰ ਪਈਆਂ।

"ਛੋਟੇ ਚੌਧਰੀ, ਛੋਟੇ ਚੌਧਰੀ", ਰਾਮੀ ਕਹਿ ਰਹੀ ਸੀ। ਮੱਲੀ ਨੇ ਕੁਝ ਵੀ

ਨਾ ਕਿਹਾ। ਉਹ ਘਬਰਾਈ ਹੋਈ ਆਪਣੇ ਭਰਾ ਦੇ ਪਿਛੇ ਦੌੜੀ। ਪਰ ਦੋਵੇਂ ਗ਼ੰਗਪਾ ਨਾਲ ਨਾ ਮਿਲ ਸਕੀਆਂ। ਪਤਾ ਨਹੀਂ ਕਿਵੇਂ ਉਹਦੀ ਚਾਲ 'ਚ ਤੇਜੀ ਆ ਗਈ ਸੀ।

ਰਾਜੂ ਨੂੰ, ਜੋ ਕੁਝ ਸੋਚਦਾ ਹੋਇਆ ਰੁੱਖ ਹੇਠਾਂ ਲੇਟਿਆ ਹੋਇਆ ਸੀ, ਗੰਗਪਾ ਦੀ ਆਵਾਜ਼ ਐਵੇਂ ਲੱਗੀ, ਜਿਵੇਂ ਕਿਸੇ ਨੇ ਉਹਦੇ ਸਿਰ ਦੇ ਸੱਟ ਮਾਰੀ ਹੋਵੇ। ਗੰਗਪਾ ਦੇ ਹੋਠ ਹਿਲ ਰਹੇ ਸਨ, ਉਹਨੇ ਆਪਣੇ ਗੁੱਸੇ ਨੂੰ ਇਸ ਤਰ੍ਹਾਂ ਵਿਅਕਤ ਕੀਤਾ, "ਮੇਰੀ ਭੈਣ ਹੀ ਤੈਨੂੰ ਮੁਫਤ ਮਿਲੀ ਹੈ, ਤੁਹਾਡੇ ਵੱਡੇ ਪਰਿਵਾਰਾਂ ਦੀ ਲੜਾਈ ਨੂੰ ਮਿਟਾਉਣ ਲਈ ? ਸ਼ਾਦੀ ਕਰਾਉਣ ਦੀ ਮਰਜ਼ੀ ਤਾਂ ਹੈ ਨਹੀਂ ਫਿਰ ਉਹਦੇ ਨਾਲ ਸ਼ਾਦੀ ਕਰਕੇ, ਕੀ ਉਹਦੀ ਜਿੰਦਗੀ ਮਿੱਟੀ 'ਚ ਮਿਲਾਣਾ ਚਾਹੁੰਦਾ ਹੈਂ ? ਜੇ ਭੈਣ ਦੇ ਗਲੇ 'ਚ ਮੰਗਲ ਸੂਤਰ ਬੰਨ੍ਹਿਆਂ ਤਾਂ..." ਗੰਗਪਾ ਇਸ ਤੋਂ ਬਾਅਦ ਕੁਝ ਨਾ ਕਹਿ ਸਕਿਆ। ਉਹਦੇ ਹੱਥ ਵਿਚਲੀ ਡਾਂਗ ਹਵਾ 'ਚ ਲਹਿਰਾਈ।

"ਵੀਰੇ !" ਕਹਿੰਦੀ ਹੋਈ ਮੱਲੀ ਨੇ ਉਹਦੇ ਹੱਥੋਂ ਡਾਂਗ ਫੜ ਲਈ। ਰਾਮੀ ਨੇ ਉਹਨੂੰ ਉਹਦੇ ਹੱਥੋਂ ਖੋਹ ਲਿਆ।

ਰਾਜੂ ਨੇ ਹੈਰਾਨ ਹੋ ਕੇ ਕਿਹਾ, "ਗੰਗਪਾ," ਗੰਗਪਾ ਦਾ ਗੁੱਸਾ ਦੁੱਖ ਵਿਚ ਬਦਲ ਗਿਆ। ਇੰਨੇ ਵੱਡੇ ਆਦਮੀ ਨੂੰ ਬੱਚਿਆਂ ਵਾਗ ਰੋਂਦਾ ਵੇਖ ਕੇ ਰਾਜੂ ਨੂੰ ਵੀ ਠੇਸ ਪਹੁੰਚੀ।

"ਜੇ ਦਮ ਹੈ ਤਾਂ ਸਿੱਧਾ ਰਾਮਈਆ ਮਾਮਾ ਦੇ ਘਰ ਜਾ ਤੇ ਪੁੱਛ ਕਿ ਮੰਗਣੀ ਹੋਣ ਤੋਂ ਬਾਅਦ ਕਿਦਾਂ ਲੜਕੀ ਦੀ ਸ਼ਾਦੀ ਦੁਬਾਰਾ ਕਰਨ ਦੀ ਸੋਚ ਰਿਹਾ ਹੈਂ। ਚਾਹੇ ਕੁਝ ਵੀ ਹੋਵੇ, ਸੂਰਜ ਪੱਛਮ 'ਚੋਂ ਨਿਕਲੇ ਜਾ ਪੂਰਬ 'ਚੋਂ ਲਛਮੀ ਦੀ ਮੇਰੇ ਨਾਲ ਸਾਦੀ ਕਰਨੀ ਪਏਗੀ। ਜਾ ਕੇ ਕਹਿ ਨਾ।"

ਰੋਂਦਿਆ ਹੋਇਆਂ ਗੰਗਪਾ ਨੇ ਇਹ ਗੱਲ ਕਹਿ ਦਿਤੀ ਸੀ। ਰਾਜੂ ਨੂੰ ਲੱਗ ਰਿਹਾ ਸੀ ਕਿ ਜਿਵੇਂ ਇਹ ਗੱਲਾਂ ਉਹਦੀਆ ਨਹੀਂ ਸਨ। ਉਹਨੂੰ ਗੰਗਪਾ ਉਸ ਵਕਤ ਗੰਗਪਾ ਨਹੀਂ ਲੱਗ ਰਿਹਾ ਸੀ। ਉਹ ਗੰਗਪਾ ਨਹੀਂ ਸੀ, ਜਿਹਨੂੰ ਉਹ ਜਾਣਦਾ ਸੀ।

"ਗੰਗਪਾ ਏਨੀ ਚੰਗੀ ਸਲਾਹ ਮੈਨੂੰ ਕਿਸੇ ਨੇ ਨਹੀਂ ਦਿਤੀ ਸੀ", ਰਾਜੂ ਨੇ ਕਿਹਾ। ਉਹ ਜਲਦੀ ਜਲਦੀ ਤੁਰ ਪਿਆ।

"ਛੋਟੇ ਚੌਧਰੀ, ਕਿਥੇ ਜਾ ਰਿਹਾ ਏਂ ?" ਰਾਮੀ ਨੇ ਡਰ ਨਾਲ ਪੁੱਛਿਆ।

"ਨਹੀਂ ਵੀਰੇ, ਉਹਨਾਂ ਦੇ ਘਰ ਨਾ ਜਾ", ਮੱਲੀ ਨੇ ਕਿਹਾ।

"ਕੋਈ ਡਰ ਨਹੀਂ ਹੈ। ਮੇਰੇ ਪਿੱਛੇ ਕੋਈ ਨਾ ਆਏ, ਨਾ ਆਪਣੇ ਆਦਮੀਆ ਨੂੰ ਲਿਆਉਣਾ", ਕਹਿ ਕੇ ਰਾਜੂ ਜਲਦੀ ਜਲਦੀ ਤੁਰਦਾ ਗਿਆ।

ਰ ਮੀ ਨੇ ਵੇਖਿਆ ਕਿ ਕਿਸੇ ਨੇ ਕੰਡਿਆਲੀ ਝਾੜੀ ਤੋਂ ਪਰਲੇ ਪਾਸੇ ਇਹ ਸਭ ਸੁਣ ਲਿਆ ਸੀ। ਉਹ ਭੱਜੀ, ਮੱਲੀ ਤੇ ਗੰਗਪਾ ਵੀ ਭੱਜੇ।

ਛੋਟੀ ਗਲੀ 'ਚ ਬਿਨਾਂ ਕੁਝ ਵੇਖਿਆਂ ਰਾਜੂ ਚਲਦਾ ਰਿਹਾ ਸੀ। ਲੋਕ ਘਰਾਂ 'ਚੋਂ ਨਿਕਲ ਕੇ ਇਧਰ ਉਧਰ ਚਬੂਤਰਿਆਂ ਤੇ ਆ ਖੜੇ ਹੋਏ ਸਨ। ਰਾਮਈਆ ਦੇ

ਆਦਮੀ ਡਾਂਗਾਂ ਲੈ ਕੇ ਇਧਰ ਉਧਰ ਖੜੇ ਹੋ ਰਹੇ ਸਨ। ਰਾਜੂ ਉਨ੍ਹਾਂ ਵੱਲ ਵੇਖ ਵੀ ਨਹੀਂ ਰਿਹਾ ਸੀ, ਉਹ ਆਪਣੇ ਰਾਹ ਤੁਰਿਆ ਜਾ ਰਿਹਾ ਸੀ। ਰਾਮਈਆ ਦੇ ਆਦਮੀ ਇਹ ਸਮਝ ਨਹੀਂ ਰਹੇ ਸਨ ਕਿ ਉਹ ਆਪਣੀਆਂ ਡਾਂਗਾਂ ਚੁੱਕਣ ਜਾਂ ਨਾ। ਪਰ ਉਹ ਡਾਂਗਾ ਲਈ ਤਿਆਰ ਖੜ੍ਹੇ ਸਨ। ਰਾਜੂ ਛੋਟੀ ਗਲੀ ਦੀ ਸੱਥ ਦੀਆਂ ਪੌੜੀਆਂ 'ਤੇ ਚੜ੍ਹਿਆ। ਰਾਮਈਆ ਦੇ ਆਦਮੀਆਂ ਨੇ ਗਲੀ ਘੇਰ ਲਈ। ਰਾਜੂ ਨੇ ਦਰਵਾਜ਼ੇ ਦੇ ਕੋਲ ਕਦਮ ਰਖਿਆ ਹੀ ਸੀ ਕਿ ਰੰਗਾ ਤੇ ਵੇਕੰਨਾ ਆਏ। ਉਹ ਦਰਵਾਜ਼ੇ ਨੂੰ ਰੋਕ ਕੇ ਖੜੇ ਹੋ ਗਏ। ਦੂਰ ਘਰ ਦੀ ਦੂਜੀ ਮੰਜਲ ਤੇ ਲਛਮੀ ਛੱਜੇ ਤੇ ਆਈ।

"ਮਾਮਾ ਨਾਲ ਗੱਲ ਕਰਨੀ ਹੈ", ਰਾਜੂ ਨੇ ਕਿਹਾ।

"ਤੇਰਾ ਮਾਮਾ ਇਥੇ ਕੋਈ ਨਹੀਂ ਹੈ," ਰੰਗਾ ਨੇ ਕਿਹਾ, ਜਿਵੇਂ ਉਹਨੇ ਉਹਦੀ ਗੱਲ ਹੀ ਨਾ ਸੁਣੀ ਹੋਵੇ। ਰਾਜੂ ਨੇ ਆਪਣੇ ਗੁੱਸੇ ਨੂੰ ਕਾਬੂ 'ਚ ਰਖਦਿਆਂ ਹੋਇਆਂ ਵੇਕੰਨਾ ਨੂੰ ਕਿਹਾ, "ਵੇਕੰਨਾ, ਸੁਣਿਆ ਹੈ ਤੂੰ ਆਪਣੀ ਭੈਣ ਲਈ ਕੋਈ ਹੋਰ ਸੰਬੰਧ ਤਹਿ ਕਰ ਰਿਹਾ ਹੈਂ ? ਸਾਡੀ ਮੰਗਣੀ ਤਾਂ ਕਦੇ ਦੀ ਹੋ ਚੁੱਕੀ ਹੈ, ਇਹ ਨਾ ਤੁਹਾਡੇ ਲਈ ਚੰਗਾ ਹੈ, ਨਾ ਸਾਡੇ ਲਈ।"

"ਉਏ ਜਾ ਉਏ ਜਾ, ਹੀਜੜਾ ਕਿਤੋਂ ਦਾ, ਅਸੀਂ ਆਪਣੀ ਭੈਣ ਦੀ ਸ਼ਾਦੀ ਤੇਰੇ ਨਾਲ ਕਿਵੇਂ ਕਰਾਗੇ ?" ਰੰਗਾ ਨੇ ਕਿਹਾ। ਰਾਜੂ ਨੇ ਫਿਰ ਆਪਣੇ ਆਪ ਨੂੰ ਕਾਬੂ 'ਚ ਰਖਦਿਆਂ ਹੋਇਆ ਵੇਕੰਨਾ ਨੂੰ ਕਿਹਾ," ਜੇ ਸਾਡੇ ਦੋਵੇਂ ਪਰਿਵਾਰ ਮਿਲ ਕੇ ਰਹਿਣ ਤਾ ਪਹਿਲਾਂ ਵਾਂਗ ਚੰਗਾ ਰਹੇਗਾ। ਇਹਦੇ 'ਚ ਪਿੰਡ ਦਾ ਵੀ ਕਲਿਆਣ ਹੈ। ਮੈਂ ਇਹੀ ਤੈਨੂੰ ਕਹਿਣ ਆਇਆ ਸੀ।"

"ਹੁਣ ਹੀ ਸਾਨੂੰ ਕੀ ਘਾਟ ਹੈ ? ਪਿੰਡ ਨੂੰ ਕੀ ਘਾਟ ਹੈ ? ਜੇ ਤੈਨੂੰ ਕੋਈ ਘਾਟ ਹੈ ਜਾਂ ਕਸਟ ਹੈ ਤਾਂ ਤੂੰ ਹੀ ਵੇਖ ਲੈ, ਸਾਡੇ ਘਰ ਆਉਣ ਦੀ ਲੋੜ ਨਹੀਂ ਹੈ।"

"ਨਾਲੇ 'ਚ ਡੁਬ ਮਰ, ਸਾਰੇ ਕਸਟ ਦੂਰ ਹੋ ਜਾਣਗੇ," ਰੰਗਾ ਨੇ ਕਿਹਾ।

"ਵੇਕੰਨਾ ਇਹੋ ਜਿਹੇ ਨਿਖੱਟੂਆਂ ਨੇ ਜੋ ਦੂਜਿਆਂ ਦੇ ਘਰ ਬੇਕਾਰ ਪਏ ਰਹਿੰਦੇ ਹਨ, ਪਿੰਡ ਦੀ ਇਹ ਹਾਲਤ ਕੀਤੀ ਹੈ," ਰਾਜੂ ਨੇ ਕਿਹਾ।

"ਉਏ, ਕੀ ਬਕਿਆ ?" ਕਹਿੰਦਿਆਂ ਰੰਗਾ ਨੇ ਰਾਜੂ ਨੂੰ ਇਕ ਚਪੇੜ ਮਾਰੀ। ਲਛਮੀ ਨੂੰ ਇਸ ਤਰ੍ਹਾਂ ਲੱਗਾ ਜਿਵੇਂ ਉਹ ਛੱਜੇ ਤੋਂ ਡਿੱਗ ਪਈ ਹੋਵੇ। ਰਾਜੂ ਪੌੜੀਆਂ ਤੋਂ ਡਿੱਗਦਿਆਂ ਡਿੱਗਦਿਆਂ ਬਚਿਆ। ਗਲੀ ਦੇ ਮੋੜ ਤੇ ਪਦਾਲੂ, ਗੰਗਪਾ, ਸੁਬੱਈਆ ਦੇ ਆਦਮੀਆਂ ਨੇ ਅੱਗੇ ਕਦਮ ਰਖਿਆ। ਰਾਮਈਆ ਦੇ ਆਦਮੀ ਡਾਂਗਾਂ ਲਈ ਤਿਆਰ ਸਨ।

"ਠਹਿਰੋ," ਰਾਜੂ ਜੋਰ ਨਾਲ ਚਿੱਲਾਇਆ। ਜੋ ਜਿਥੇ ਸੀ, ਉਥੇ ਹੀ ਖੜ੍ਹਾ ਹੋ ਗਿਆ। ਉਹਨੇ ਰੰਗਾ ਵੱਲ ਮੁੜ ਕੇ ਕਿਹਾ, "ਮੈਂ ਸਮਝੌਤੇ ਦੀ ਗੱਲ ਕਰਨ ਆਇਆ ਸੀ, ਇਸ ਲਈ ਤੂੰ ਜਿੰਦਾ ਰਹਿ ਗਿਆ, ਨਹੀਂ ਤਾਂ ਇਥੇ ਹੀ ਜਿੰਦਾ ਗੱਡ ਕੇ ਰੱਖ ਦਿੰਦਾ।" ਰਾਮਈਆ ਨੂੰ ਜੋ ਉਸ ਸਮੇਂ ਵੱਡੀ ਗਲੀ ਦੀ ਸੱਥ ਤੋਂ ਆ ਰਿਹਾ ਸੀ, ਇਹ ਗੱਲ ਸੁਣਾਈ ਦਿਤੀ।

"ਓਏ ਸਾਡੇ ਘਰ 'ਚ ਹੀ ਸਾਨੂੰ ਡਰਾਉਂਦਾ ਹੈਂ।" ਉਹਨੇ ਕਿਹਾ।

"ਮੈਂ ਤਾਂ ਇਸ ਲਈ ਆਇਆ 'ਸੀ ਕਿ ਘੱਟੋ ਘੱਟ ਤੂੰ ਤਾਂ ਸਮਝਦਾਰੀ ਤੇ ਨਿਆਂ ਦੀ ਗੱਲ ਕਰੇਂਗਾ। ਮੈਂ ਡਰਾਉਣ ਲਈ ਆਇਆ ਸਾਂ ਜਾਂ ਕੁਝ ਹੋਰ ਕਰਨ ਲਈ, ਆਪਣੇ ਲੜਕੇ ਤੋਂ ਹੀ ਪੁੱਛ ਲਈਂ।" ਇਹ ਕਹਿ ਕੇ ਰਾਜੂ ਪੌੜੀਆਂ ਉਤਰਣ ਲੱਗਾ। ਰਾਮਈਆ ਸਮਝ ਗਿਆ ਕਿ ਅਸਲੀ ਗੱਲ ਕੀ ਸੀ। ਉਹਨੇ ਰਾਜੂ ਨੂੰ ਬੁਲਾਣਾ ਚਾਹਿਆ। ਉਹਨੇ ਇਕ ਕਦਮ ਅੱਗੇ ਰਖਿਆ।

"ਓਏ, ਜ਼ਰਾ ਇਹਦੀ ਮੁਰੰਮਤ ਕਰ ਦਿਉ," ਰੰਗਾ ਨੇ ਕਿਹਾ। ਆਦਮੀ ਡਾਂਗਾਂ ਲਈ ਖੜੇ ਸਨ। ਗੰਗਪਾ, ਪਦਾਲੂ ਨੇ ਦੋ ਕਦਮ ਅੱਗੇ ਰੱਖੇ। ਰਾਜੂ ਉਹਦਾ ਉਪਹਾਸ ਕਰਦਾ ਪਿਛੇ ਹਟਿਆ।

"ਉਏ, ਉਨ੍ਹਾਂ ਨੂੰ ਕਿਉਂ ਭੜਕਾਉਂਦਾ ਹੈਂ ? ਦਮ ਹੈ ਤਾਂ ਤੂੰ ਹੀ ਆ ਜਾ, ਤਹਿ ਕਰ ਲਵਾਂਗੇ," ਰਾਜੂ ਨੇ ਕਿਹਾ। ਰੰਗਾ ਅੱਗੇ ਜਾਣ ਹੀ ਲੱਗਾ ਸੀ ਕਿ ਰਾਮਈਆ ਨੇ ਇਹਨੂੰ ਪਿਛੋਂ ਪਕੜ ਲਿਆ।

"ਓਏ ਇਸ ਤਰ੍ਹਾਂ ਦੇ ਕੀੜਿਆਂ ਨੂੰ ਘਰ 'ਚ ਜਗ੍ਹਾ ਦੇਣਾ ਹੀ ਬੇਅਕਲੀ ਹੈ। ਮੇਰੀ ਗੱਲ ਸੁਣੋ ਤੇ ਇਹਨੂੰ ਭੇਜ ਦਿਉ। ਜੇ ਤੁਹਾਡੇ ਤੋਂ ਨਹੀਂ ਜਾਂਦਾ ਤਾਂ ਮੈਂ ਭੇਜ ਦਿੰਦਾ ਹਾਂ," ਰਾਜੂ ਨੇ ਕਿਹਾ। ਫਿਰ ਉਸ ਨੇ ਪਿਛੇ ਮੁੜ ਕੇ ਨਾ ਵੇਖਿਆ। ਉਹ ਪੌੜੀਆਂ ਤੋਂ ਉਤਰਿਆ। ਜੋ ਉਥੇ ਡਾਂਗਾਂ ਲਈ ਖੜੇ ਸਨ, ਉਨ੍ਹਾਂ ਨੂੰ ਨਾ ਸੁਝਿਆ ਕਿ ਕੀ ਕੀਤਾ ਜਾਏ, ਉਹਨਾਂ ਨੇ ਉਹਨੂੰ ਰਾਹ ਦੇ ਦਿਤਾ। ਉਹ ਉਸ ਤੇ ਪਤਾ ਨਹੀਂ ਕਿਉਂ ਨਾ ਡਾਂਗਾਂ ਉਠਾ ਸਕੇ। ਰਾਜੂ ਜਲਦੀ ਜਲਦੀ ਚਲਾ ਗਿਆ। ਰਾਮਈਆ ਤੋਂ ਇਹ ਨਹੀਂ ਲੁਕਿਆ ਸੀ ਕਿ ਉਹਦੀ ਤੋਰ 'ਚ ਸਾਨ ਸੀ, ਹੌਸਲਾ ਸੀ। ਰਾਜੂ, ਰਾਜੇ ਵਾਂਗ ਤੁਰਿਆ ਜਾ ਰਿਹਾ ਸੀ। ਰਾਮਈਆ ਨੂੰ ਲੱਗਾ ਜਿਵੇਂ ਹੱਥ 'ਚ ਆਇਆ ਮੌਕਾ ਉਹਨੇ ਐਵੇਂ ਹੀ ਗਵਾ ਦਿਤਾ ਹੋਵੇ। ਉਹਦੀ ਨਜਰ ਵਿਚ ਉਹ ਉਸ ਵੇਲੇ ਪਹਾੜ ਵਾਂਗ ਵਿਸਾਲ ਲੱਗ ਰਿਹਾ ਸੀ। ਉਹ ਲੰਮਾ ਸਾਹ ਲੈ ਕੇ ਪਿਛੇ ਮੁੜਿਆ ਹੀ ਸੀ ਕਿ ਉਹਨੂੰ ਲਛਮੀ ਛੱਜੇ ਤੇ ਵਿਖਾਈ ਦਿਤੀ। ਉਹਦੀਆਂ ਨਜਰਾਂ ਛੁਰੀ ਵਾਂਗ ਉਹਨੂੰ ਚੁੱਭ ਰਹੀਆਂ ਸਨ। ਉਹਨੂੰ ਦਰਦ ਹੋਇਆ ਤੇ ਉਹ ਦਰਦ ਆਦਤਨ ਗੁੱਸੇ 'ਚ ਬਦਲਿਆ। ਉਹਨੂੰ ਰਾਜੂ 'ਤੇ, ਰੰਗਾ 'ਤੇ, ਲਛਮੀ 'ਤੇ ਸਾਰਿਆਂ ਤੇ ਗੁੱਸਾ ਆ ਰਿਹਾ ਸੀ।

"ਜਾਓ, ਇਥੋਂ ਜਾਓ, ਮੇਰੀ ਨਜ਼ਰਾਂ ਤੋਂ ਪਰ੍ਹੇ ਹੋ ਜਾਓ", ਉਹ ਜੋਰ ਨਾਲ ਚਿੱਲਾਇਆ। ਵੇਕੰਨਾ ਤੇ ਰੰਗਾ ਨਾ ਸਮਝ ਸਕੇ ਕਿ ਉਹ ਕਿਉਂ ਗੁੱਸੇ ਨਾਲ ਚਿਲਾ ਰਿਹਾ ਸੀ। ਪਰ ਉਹ ਇੰਨਾ ਘਬਰਾ ਗਏ ਕਿ ਉਹ ਉਥੋਂ ਚਲਦੇ ਬਣੇ। ਲੇਕਿਨ ਲਛਮੀ ਬਿਨਾਂ ਹਿੱਲੇ ਜੁੱਲੇ ਉਦਾਂ ਹੀ ਛੱਜੇ 'ਚ ਖੜ੍ਹੀ ਰਹੀ। ਰਾਮਈਆ ਇਕ ਸਿਗਰਟ ਸੁਲਗਾ ਕੇ ਵੱਡੀ ਗਲੀ ਦੀ ਸੱਥ 'ਚ ਚਲਾ ਗਿਆ।

"ਭਰਾ, ਕੁਝ ਨਰਮ ਹੋ ਗਿਆ ਲਗਦਾ ਹੈ", ਧਰਮਰਾਜੂ ਨੇ ਕਿਹਾ। ਸ਼ਾਮ ਗੜਬੜ ਹੋਣ ਤੋਂ ਬਾਅਦ ਛੋਟੀ ਗਲੀ ਦੀ ਸੱਥ ਵਿਚੋਂ ਆਪਣੀ ਸਭਾ ਖ਼ਤਮ ਕਰਕੇ ਉਹ ਮੰਗਮਾ ਦੇ ਘਰ ਬੈਠਾ ਸਲਾਹ ਮਸ਼ਵਰਾ ਕਰ ਰਿਹਾ ਸੀ। ਵੇਕੰਨਾ ਤੇ ਰੰਗਾ ਵੀ ਜਾਣ ਗਏ ਸਨ ਕਿ ਰਾਮਈਆ ਉਨ੍ਹਾਂ ਦੀ ਗੱਲ ਨਹੀਂ ਮੰਨੇਗਾ। ਚਾਹੇ ਉਹ ਕੁਝ

ਵੀ ਨਿਰਣਾ ਕਰਨ, ਉਹ ਉਸ ਦਾ ਵਿਰੋਧ ਕਰੇਗਾ ਤੇ ਰਾਮਈਆ ਦੇ ਨਾ ਕਰਨ ਤੇ, ਉਹ ਕੁਝ ਨਹੀਂ ਕਰ ਸਕਦੇ ਸਨ। ਜਦੋਂ ਉਸ ਤੋਂ ਜਾਣੇ ਬਿਨਾਂ ਕੁਝ ਕਰ ਦਿਤਾ ਗਿਆ, ਤਾਂ ਬਾਅਦ 'ਚ ਉਹਨੂੰ ਉਹਦੇ ਨਾਲ ਆਉਣਾ ਹੀ ਪਏਗਾ। ਇਸ ਲਈ ਧਰਮਰਾਜੂ ਆਪਣੀ ਸਭਾ ਮੰਗਮਾ ਦੇ ਘਰ ਲਾ ਰਿਹਾ ਸੀ, ਤਾਂ ਕਿ ਉਹਨੂੰ ਕੋਈ ਰੋਕ ਟੋਕ ਨਾ ਸਕੇ, ਇਹਦਾ ਇਕ ਹੋਰ ਕਾਰਨ ਵੀ ਸੀ।

ਧਰਮਰਾਜੂ ਨੂੰ ਇਹ ਵੀ ਸ਼ੱਕ ਸੀ ਕਿ ਲਿੰਗਰਾਜੂ ਆਪਣਾ ਬਹੁਤਾ ਸਮਾਂ ਮੰਗਮਾ ਦੇ ਕੋਲ ਬਿਤਾ ਰਿਹਾ ਸੀ। ਜਦੋਂ ਤੋਂ ਮਾਤਾ ਦਾ ਮੇਲਾ ਹੋਇਆ ਸੀ, ਉਦੋਂ ਤੋਂ ਹੀ ਧਰਮਰਾਜੂ ਨੂੰ ਫਰਸਤ ਨਹੀਂ ਸੀ, ਉਹਨੂੰ ਬੜਾ ਕੰਮ ਸੀ। ਰਾਮਈਆ ਅੱਧੀ ਰਾਤ ਦੇ ਵਕਤ, ਮੌਕੇ ਬੇਮੌਕੇ, ਉਹਨੂੰ ਬੁਲਾ ਭੇਜਦਾ ਸੀ। ਉਹ ਨਹੀਂ ਚਾਹੁੰਦਾ ਸੀ ਕਿ ਰਾਮਈਆ ਇਹ ਜਾਣੇ ਕਿ ਉਹ ਹਰ ਰਾਤ ਮੰਗਮਾ ਦੇ ਕੋਲ ਹੀ ਰਹਿੰਦਾ ਸੀ। ਇਹ ਨਹੀਂ ਕਿ ਰਾਮਈਆ ਇਹ ਜਾਣਦਾ ਹੀ ਨਾ ਹੋਵੇ। ਮਾਸ ਖਾਣ ਦਾ ਅਰਥ ਇਹ ਤਾਂ ਨਹੀਂ ਕਿ ਹੱਡੀਆਂ ਦੀ ਮਾਲਾ ਪਹਿਨ ਕੇ ਸਭ ਜਗ੍ਹਾ ਘੁੰਮਿਆ ਫਿਰਿਆ ਜਾਏ। ਇਹੀ ਨਹੀਂ ਕਿ ਜਦੋਂ ਧਰਮਰਾਜੂ ਦੇ ਦਿਮਾਗ ਨੂੰ ਪੂਰਾ ਕੰਮ ਰਹਿੰਦਾ ਸੀ ਤਾਂ ਹੋਰ ਕੁਝ ਭੁੱਲ ਜਾਦਾ ਸੀ। ਪਰ ਧਰਮਰਾਜੂ ਨੇ ਜਦੋਂ ਵੇਖਿਆ ਕਿ ਲਿੰਗਰਾਜੂ ਘਰ ਦੇਰ ਨਾਲ ਆ ਰਿਹਾ ਸੀ ਤੇ ਇਸ ਦਰਮਿਆਨ ਮੰਗਮਾ ਦੇ ਗਲੇ 'ਚ ਦੋ ਤਿੰਨ ਨਵੇਂ ਜੇਵਰ ਵੀ ਆ ਗਏ ਸਨ, ਤਾਂ ਉਸ ਨੂੰ ਉਨ੍ਹਾ ਦੋਹਾ ਦੇ ਵਿਚਾਲੇ ਕੋਈ ਸੰਬੰਧ ਦਿਖਾਈ ਦੇ ਰਿਹਾ ਸੀ। ਜਦੋਂ ਤੋਂ ਪੰਚਾਇਤ ਦੀਆ ਚੋਣਾਂ ਰੱਦ ਕਰ ਦਿਤੀਆਂ ਗਈਆਂ ਸਨ, ਰਾਮਈਆ ਉਸ ਵਾਸਤੇ ਬੁਲਾਵਾ ਨਹੀਂ ਭੇਜ ਰਿਹਾ ਸੀ। ਪਿੰਡ ਵਿਚ ਸਰਗਰਮੀ ਤਾ ਸੀ, ਪਰ ਸਹਿਰ ਆਉਣਾ ਜਾਣਾ, ਮੁਕੱਦਮੇਬਾਜੀ, ਡਾਕਟਰਾਂ ਦੇ ਸਰਟੀਫਿਕੇਟ ਘੱਟ ਗਏ ਸਨ। ਸਾਮ ਨੂੰ ਜੋ ਗੜਬੜ ਹੋਈ ਸੀ, ਉਹ ਰਾਮਈਆ ਦੇ ਕਾਰਨ ਸ਼ਾਂਤ ਹੋ ਗਈ ਸੀ। ਨਹੀਂ ਤਾ ਧਰਮਰਾਜੂ ਨੂੰ ਫਿਰ ਹੱਥ ਭਰ ਕੰਮ ਰਹਿੰਦਾ। ਇਸ ਤਰ੍ਹਾਂ ਘਰ ਦੇ ਕੰਮ, ਪਿੰਡ ਦੇ ਕੰਮ, ਉਹਦਿਆ ਹੱਥਾ ਵਿਚੋਂ ਨਿਕਲ ਜਾਣ, ਉਹਨੂੰ ਪਸੰਦ ਨਹੀਂ ਸੀ। ਜੇ ਆਪਣਾ ਵਿਭਾਗ ਉਹਨੇ ਮੰਗਮਾ ਦੇ ਘਰ ਬਦਲ ਦਿਤਾ ਸੀ, ਤਾ ਉਹਦਾ ਖਿਆਲ ਸੀ ਕਿ ਰੰਗਾ ਤੇ ਵੇਕੰਨਾ ਉਹਦਾ ਕਿਹਾ ਮੰਨਣਗੇ ਤੇ ਜੋ ਕੁਝ ਕਰਨਾ ਹੋਏਗਾ, ਉਹਨੂੰ ਬਿਨਾਂ ਅੱਗਾ ਪਿਛਾ ਦੇਖਿਆਂ, ਬੇਝਿਜਕ, ਹਿੰਮਤ ਨਾਲ ਕਰ ਦੇਣਗੇ ਤੇ ਜਦੋਂ ਤਕ ਉਹ ਮੰਗਮਾ ਦੇ ਘਰ ਰਹੇਗਾ, ਲਿੰਗਰਾਜੂ ਵੀ ਉਧਰ ਨਹੀਂ ਆਏਗਾ।

ਧਰਮਰਾਜੂ ਦੀ ਚਿੰਤਾ ਇਹ ਨਹੀਂ ਸੀ ਕਿ ਲਿੰਗਰਾਜੂ ਨੂੰ ਸੁਧਾਰਿਆ ਜਾਏ। ਘੱਟੋ ਘੱਟ ਉਹਨੂੰ ਇਹ ਤਾਂ ਸਿਖਾਉਣਾ ਹੋਏਗਾ ਕਿ ਬਾਪ-ਦਾਦਾ ਦੀ ਜਾਇਦਾਦ ਕਿਦਾ ਹਿਫਾਜ਼ਤ ਵਿਚ ਰੱਖੀ ਜਾਏ। ਲਿੰਗਰਾਜੂ ਨੂੰ ਵੈਸੇ ਵੀ ਮੇਰੀ ਅਕਲ ਤੇ ਹੁਸ਼ਿਆਰੀ ਆਏਗੀ ਨਹੀਂ। ਜੇ ਇਥੇ ਰਿਹਾ, ਤਾਂ ਘੱਟੋ ਘੱਟ ਇਹ ਤਾ ਸਿਖੇਗਾ ਕਿ ਕਿਵੇਂ ਚਾਲਾਂ ਚਲੀਆ ਜਾਂਦੀਆਂ ਹਨ, ਤੇ ਨਹੀਂ ਤਾਂ ਘੱਟੋ ਘੱਟ ਦੁਨਿਆਵੀ ਰਾਹ ਤੇ ਤਾਂ ਆ ਹੀ ਜਾਏਗਾ। ਧਰਮਰਾਜੂ ਨੇ ਚਾਰ ਹੱਟੇ ਕੱਟੇ ਚਮਾਰਾਂ ਨੂੰ ਬੁਲਾਇਆ। ਉਹਨਾਂ ਦਾ ਉਸ ਰਾਤ ਕੰਮ ਸੀ ਸਭ ਦੇ ਸਾਹਮਣੇ ਰੰਗਾ ਦਾ ਅਪਮਾਨ ਕਰਨ ਲਦਲੇ

ਰਾਜੂ ਦਾ ਅਪਮਾਨ ਕਰਨ ਲਈ ਰਾਜੂ ਨੂੰ ਸਬਕ ਸਿਖਾਣਾ।

ਖੇਤਾਂ 'ਚ ਧਾਨ ਦੀ ਫ਼ਸਲ ਤਿਆਰ ਸੀ। ਰਾਜੂ ਖੇਤ 'ਚ ਬਣੀ ਹੋਈ ਝੌਂਪੜੀ ਦੇ ਕੋਲ ਬੈਠਾ ਸੀ। ਰਾਤ ਇਕ ਕਾਲੀ ਪਰਤ ਦੀ ਤਰ੍ਹਾਂ ਕਿਤੇ ਕਿਤੇ ਪੱਤਿਆਂ ਤੇ ਚਮਕ ਰਹੀ ਸੀ। ਖੱਬੇ ਪਾਸੇ ਤਾੜ ਦੇ ਰੁੱਖਾਂ ਵਿਚ ਚਿੜੀਆਂ ਸ਼ੋਰ ਮਚਾ ਰਹੀਆਂ ਸਨ। ਆਕਾਸ਼ ਵਿਚ ਨੀਲੀ ਰੌਸ਼ਨੀ ਸੀ। ਛੋਟੇ ਛੋਟੇ ਬੱਦਲਾਂ ਦੀਆਂ ਟੁੱਕੜੀਆਂ ਕਿਤੇ ਇਧਰ ਉਧਰ ਉਮਡ ਰਹੀਆਂ ਸਨ। ਸਭ ਨਿਸ਼ਚਿੰਤ, ਉਸ ਨਿਸਚਿੰਤਤਾ 'ਚੋਂ ਰਾਜੂ ਨੂੰ ਸਾਰਾ ਸੰਸਾਰ ਸ਼ਾਂਤ ਜਿਹਾ ਲੱਗਿਆ। ਉਹਦੇ ਮਨ 'ਚੋਂ ਵੀ ਕੋਈ ਬੋਝ ਲਹਿ ਗਿਆ ਸੀ। ਉਸ ਦਿਨ ਸ਼ਾਮ ਨੂੰ ਉਹਨੇ ਲਛਮੀ ਨੂੰ ਵੇਖ ਲਿਆ ਸੀ। ਰਾਮਈਆ ਦੇ ਘਰ ਜਾਣਾ ਹੌਂਸਲੇ ਦਾ ਕੰਮ ਸੀ ਪਰ ਉਹ ਇੰਨਾ ਖਤਰਨਾਕ ਸਾਬਤ ਨਹੀਂ ਹੋਇਆ ਸੀ। ਰੰਗਾ ਨੇ ਉਹਨੂੰ ਚਪੇੜ ਮਾਰੀ ਸੀ ਪਰ ਉਹਨੇ ਜਲਦਬਾਜ਼ੀ ਵਿਚ ਉਹਨੂੰ ਪਲਟ ਕੇ ਨਹੀਂ ਮਾਰਿਆ ਸੀ। ਰਾਮਈਆ ਵੀ ਉਹਨੂੰ ਸਮਝੇਗਾ। ਗੁੱਸੇ ਵਿਚ ਉਹ ਚਾਹੇ ਉਦੋਂ ਕੁਝ ਵੀ ਕਹਿ ਗਿਆ ਹੋਵੇ ਪਰ ਬਾਅਦ 'ਚ ਉਹ ਜ਼ਰੂਰ ਸੋਚੇ ਤੇ ਸਮਝੇਗਾ। ਇਹ ਵੀ ਜਾਣ ਜਾਏਗਾ ਕਿ ਮੈਂ ਬਹੁਤ ਹੀ ਸੰਜਮ ਤੋਂ ਕੰਮ ਲਿਆ ਸੀ। ਕਿਸੇ ਚੰਗੇ ਕੰਮ ਲਈ ਉਹਦੇ ਤੋਂ ਇਹ ਸਭ ਹੋ ਗਿਆ ਸੀ। ਰਾਜੂ ਨੂੰ ਲੱਗਿਆ ਜਿਵੇਂ ਕੋਈ ਬਹੁਤ ਵੱਡਾ ਕੰਮ ਉਹਨੇ ਕਰ ਦਿਤਾ ਹੋਵੇ। ਪਦਾਲੂ ਉਸੇ ਵੇਲੇ ਖੇਤ 'ਚ ਫੇਰਾ ਮਾਰਨ ਆਇਆ। ਜਦੋਂ ਤੋਂ ਖੇਤ 'ਚ ਟਰੈਕਟਰ ਸੜਿਆ ਸੀ, ਸੁਬੱਈਆ ਦੇ ਆਦਮੀ ਰਾਤ ਨੂੰ ਉਥੇ ਪਹਿਰਾ ਦਿੰਦੇ ਸਨ।

"ਤੁਸੀਂ ਘਰ ਚਲੇ ਜਾਉ, ਅੱਜ ਰਾਤ ਕੋਈ ਹੋਰ ਕੰਮ ਨਹੀਂ ਹੋਏਗਾ", ਪਦਾਲੂ ਨੇ ਕਿਹਾ।

"ਤੂੰ ਝੌਂਪੜੀ 'ਚ ਸੌਂ ਜਾ, ਜਦੋਂ ਨੀਂਦ ਆਏਗੀ ਤਾਂ ਚਲਾ ਜਾਵਾਂਗਾ", ਰਾਜੂ ਨੇ ਕਿਹਾ। ਪਦਾਲੂ ਝੌਂਪੜੀ ਦੇ ਅੰਦਰ ਗਿਆ। ਰਾਜੂ ਉਠ ਕੇ ਖੇਤ ਦੀ ਵੱਟ ਤੇ ਤੁਰਨ ਲੱਗਾ। ਉਹਦੀ ਘਰ ਜਾਣ ਦੀ ਇੱਛਾ ਨਹੀਂ ਸੀ। ਉਹ ਨਾਲੇ ਦੇ ਕੰਢੇ ਤੇ ਆ ਗਿਆ, ਉਹਨੇ ਸਿਗਰਟ ਸੁਲਗਾ ਲਈ। ਪਾਣੀ ਦੇ ਕਿਨਾਰੇ ਧੋਬੀਆ ਦੇ ਪੱਥਰ ਚਮਕ ਰਹੇ ਸਨ ਪਰ ਨਦੀ ਦੇ ਵਹਿਣ 'ਚ ਏਦਾ ਲੱਗਦੇ ਸਨ ਜਿਵੇਂ ਹਿਲਜੁਲ ਨਾ ਰਹੇ ਹੋਣ।

ਕੰਡਿਆਂ ਦੀਆਂ ਝਾੜੀਆਂ ਪਿਛੇ ਦੋ ਤਿੰਨ ਪਰਛਾਵੇਂ ਦਿਖਾਈ ਦਿਤੇ। ਝਾੜੀ ਪਰ੍ਹੇ ਕਰਕੇ ਉਹ ਇਸੇ ਪਾਸੇ ਆਏ।

"ਸ਼ਾਇਦ ਝੌਂਪੜੀ 'ਚ ਲੇਟਿਆ ਹੋਇਆ ਹੈ", ਇਕ ਨੇ ਕਿਹਾ।

"ਤੁਸੀਂ ਇਥੇ ਰਹੋ, ਮੈਂ ਲਵਾਂਗਾ ਉਹਦੀ ਖ਼ਬਰ", ਰੰਗਾ ਨੇ ਕਿਹਾ।

"ਤੂੰ ਨਹੀਂ, ਨਹੀਂ" ਵੇਂਕਟੇਸ਼ ਨੇ ਕਿਹਾ।

"ਉਏ, ਉਹ ਤਾਂ ਸੌਂ ਰਿਹਾ ਹੋਵੇਗਾ, ਮੇਰਾ ਕੀ ਕਰ ਲਏਗਾ ? ਕੀ ਮੈਨੂੰ ਜ਼ਿੰਦਾ ਗੱਡ ਦਏਗਾ ?" ਕਹਿੰਦਾ ਰੰਗਾ ਅੱਗੇ ਵਧਿਆ। ਬਾਕੀ ਤਿੰਨੋਂ ਉਹਦੇ ਪਿੱਛੇ ਤੁਰਨ ਲੱਗੇ।

"ਨਹੀਂ, ਤੂੰ ਇਥੇ ਰਹਿ, ਆਹਟ ਹੋਏਗੀ ਤਾਂ ਉਹ ਜਾਗ ਪਏਗਾ। ਜ਼ਰੂਰਤ ਪਵੇ

ਤਾਂ ਆ ਜਾਣਾ", ਰੰਗਾ ਨੇ ਕਿਹਾ । ਉਹ ਤਿੰਨੋਂ ਉਥੇ ਰੁੱਕ ਗਏ ।

ਪਦਾਲੂ ਨੇ ਜਦੋਂ ਵੇਖਿਆ ਕਿ ਝੌਂਪੜੀ ਦਾ ਦਰਵਾਜ਼ਾ ਚੋਰੀ ਚੋਰੀ ਖੋਲ੍ਹਿਆ ਜਾ ਰਿਹਾ ਹੈ, ਤਾਂ ਉਹਨੂੰ ਸ਼ੱਕ ਪਿਆ । ਬੂਹੇ ਪਿੱਛੇ ਦੀਵੇ ਦੀ ਰੌਸ਼ਨੀ ਵਿਚ ਉਹਨੂੰ ਕੋਈ ਵਿਖਾਈ ਦਿਤਾ । ਉਹ ਅੰਦਰ ਆ ਰਿਹਾ ਸੀ । ਪਰ ਉਹ ਕੌਣ ਸੀ, ਇਹ ਪਦਾਲੂ ਨਾ ਜਾਣ ਸਕਿਆ । ਉਹ ਵੀ ਚੁੱਪਚਾਪ ਉਥੇ ਲੇਟਿਆ ਰਿਹਾ । ਉਹ ਚੋਰ ਨੂੰ ਫੜ ਲੈਣਾ ਚਾਹੁੰਦਾ ਸੀ ਜੇ ਉਹ ਹਿਲਿਆ ਤਾਂ ਚੋਰ ਭੱਜ ਜਾਏਗਾ । ਉਹ ਪਰਛਾਵਾਂ ਹਨੇਰੇ ਵੱਲ ਵਧਿਆ । ਪਦਾਲੂ ਉਹਨੂੰ ਵੇਖ ਰਿਹਾ ਸੀ । ਉਹਨੂੰ ਗਦਾਲੇ ਦੀ ਆਵਾਜ ਸੁਣਾਈ ਦਿਤੀ । ਪਦਾਲੂ ਲੇਟਿਆ ਰਿਹਾ । ਜਦੋਂ ਚੋਰ ਨੇ ਗਦਾਲੇ ਜ਼ੋਰ ਨਾਲ ਗੱਡਿਆ ਤਾਂ ਉਹ ਪਰਲੇ ਪਾਸੇ ਸਰਕ ਗਿਆ ਤੇ ਗਦਾਲਾ ਜ਼ੋਰ ਨਾਲ ਪੋਚੀ ਹੋਈ ਜ਼ਮੀਨ ਵਿਚ ਗੱਡਿਆ ਗਿਆ । ਉਸ ਤੋਂ ਪਹਿਲਾਂ ਕਿ ਚੋਰ ਸੰਭਲ ਸਕਦਾ ਪਦਾਲੂ ਨੇ ਉਸ ਤੇ ਹਮਲਾ ਕੀਤਾ । ਚੋਰ ਇਕ ਪਾਸੇ ਝੁਕ ਗਿਆ ।

"ਤੂੰ ਹੈਂ", ਰੰਗਾ ਨੇ ਪਦਾਲੂ ਨੂੰ ਪਹਿਚਾਣ ਲਿਆ । ਪਦਾਲੂ ਨੇ ਵੀ ਰੰਗਾ ਨੂੰ ਪਛਾਣ ਲਿਆ ।

"ਕਤਲ ਕਰਨ ਆਇਆ ਸੀ ?" ਪਦਾਲੂ ਨੇ ਕਿਹਾ । ਡਰ ਤੇ ਚਿੰਤਾ, ਦੁਸ਼ਮਣ ਦੇ ਘਰ 'ਚ ਫਸ ਜਾਣਾ, ਇਸ ਸਭ ਕਾਰਨ ਰੰਗਾ ਪਾਗਲ ਜਿਹਾ ਹੋ ਗਿਆ । ਉਸ 'ਚ ਪਾਗਲਾਂ ਵਰਗੀ ਸਕਤੀ ਆ ਗਈ । ਇਥੋਂ ਭੱਜ ਜਾਣਾ ਹੋਏਗਾ, ਕੰਡਿਆਲੀਆਂ ਝਾੜੀਆਂ ਤੋਂ ਪਾਰ ਜਾਣਾ ਹੋਏਗਾ । ਇਥੇ ਸ਼ੋਰ ਮਚਾਣ ਦਾ ਫਾਇਦਾ ਨਹੀਂ ਸੀ । ਪਤਾ ਨਹੀਂ ਕਿੰਨੇ ਲੋਕ ਰਾਜੂ ਦਿਆਂ ਖੇਤਾਂ ਵਿਚ ਗਸ਼ਤ ਕਰ ਰਹੇ ਹੋਣਗੇ । ਉਹ ਸਭ ਮਿਲ ਕੇ ਭੜਥਾ ਬਣਾ ਦੇਣਗੇ ਤੇ ਗਲੀ 'ਚ ਕਾਲਾ ਮੂੰਹ ਕਰਕੇ ਲੈ ਜਾਣਗੇ । ਇਸ ਤਰ੍ਹਾਂ ਬੇਇਜਤ ਹੋਣ ਨਾਲੋਂ ਮਰ ਜਾਣਾ ਚੰਗਾ ਸੀ । ਰੰਗਾ ਨੇ ਜ਼ੋਰ ਨਾਲ ਹਮਲਾ ਕੀਤਾ, ਪਦਾਲੂ ਇਕ ਪਾਸੇ ਜਾ ਡਿੱਗਾ । ਰੰਗਾ ਜ਼ੋਰ ਨਾਲ ਬੂਹੇ ਵੱਲ ਭੱਜਿਆ । ਜ਼ਮੀਨ ਤੇ ਗੱਡਿਆ ਗਦਾਲਾ ਉਹਦੇ ਪੈਰਾਂ ਤੇ ਲੱਗਿਆ । ਉਹਦੀ ਸੱਟ ਨਾਲ ਉਹ ਝੌਂਪੜੀ ਦੇ ਦੂਜੇ ਪਾਸੇ ਜਾ ਡਿੱਗਾ । ਪਦਾਲੂ ਨੇ ਉਹਨੂੰ ਹੌਲੀ ਜਿਹੀ ਕਰਾਹੁੰਦਾ ਸੁਣਿਆ । ਉਹ ਉਹਨੂੰ ਜਾ ਕੇ ਪਕੜ ਲੈਣਾ ਚਾਹੁੰਦਾ ਸੀ ਕਿ ਝੌਂਪੜੀ ਦੇ ਕੋਲ ਉਹਨੂੰ ਤਿੰਨ ਹੋਰ ਆਦਮੀ ਦਿਖਾਈ ਦਿਤੇ । ਉਹਨੇ ਬੂਹੇ ਦੇ ਪਿਛੋਂ ਡਾਂਗ ਕੱਢੀ ਤੇ ਉਨ੍ਹਾਂ 'ਤੇ ਹਮਲਾ ਕੀਤਾ । ਪਹਿਲਾਂ ਤਾਂ ਉਹ ਪਿੱਛੇ ਹਟੇ, ਫਿਰ ਸੰਭਲੇ ਤੇ ਜੋਰ ਸ਼ੋਰ ਨਾਲ ਲੜਾਈ ਸ਼ੁਰੂ ਹੋ ਗਈ । ਪਦਾਲੂ ਦੀ ਡਾਂਗ ਟੁੱਟ ਗਈ । ਉਹਦਿਆਂ ਹੱਥਾਂ ਤੇ ਦੋ ਤਿੰਨ ਸੱਟਾਂ ਲੱਗੀਆਂ ਪਰ ਹੱਥਾਂ ਨਾਲ ਹੀ ਉਹ ਉਨ੍ਹਾਂ ਦਾ ਮੁਕਾਬਲਾ ਕਰਦਾ ਰਿਹਾ । ਇਕ ਨੇ ਅੰਦਰ ਜਾ ਕੇ ਤੀਲੀ ਬਾਲੀ । ਰੰਗਾ ਉਥੇ ਪਿਆ ਹੋਇਆ ਸੀ, ਉਹਦਾ ਸਿਰ ਹੱਲ ਤੇ ਪਿਆ ਸੀ । ਹੇਠਾਂ ਖੂਨ ਜੰਮ ਗਿਆ ਸੀ । ਉਹ ਪਿੱਛੇ ਹੋਇਆ । "ਕੌਣ ਹੈ ਤੂੰ ?" ਉਹਨੇ ਜਿਉਂ ਹੀ ਸੁਣਿਆ, ਉਹਦੇ ਹੱਥੋਂ ਤੀਲੀ ਡਿੱਗ ਪਈ । ਪਰ ਜਦੋਂ ਉਹ ਉਥੋਂ ਹੱਟਿਆ ਤਾਂ ਰਾਜੂ ਨੂੰ ਰੰਗਾ ਦਿਖਾਈ ਦਿਤਾ । ਤੀਲੀ ਦੇ ਬੁਝਣ ਤੋਂ ਪਹਿਲਾ ਹੀ ਉਹ ਅੱਗੇ ਵਧਿਆ ਤੇ ਉਸ ਹਨੇਰੇ ਵਿਚ ਹੁਣ ਆਦਮੀ ਭੱਜ ਨਿਕਲਿਆ । ਰਾਜੂ ਨੇ ਤੀਲੀ ਬਾਲੀ । ਰੰਗਾ ਦੀਆਂ ਅੱਖਾ ਨਿਸ਼ਚਲ ਅਜੀਬ

ਜਿਹੀਆਂ ਵਿਖਾਈ ਦੇ ਰਹੀਆ ਸਨ। ਰਾਜੂ ਨੇ ਉਹਦੀ ਨਬਜ਼ ਵੇਖੀ। ਕਿਤੇ ਕੋਈ ਹਰਕਤ ਨਹੀਂ ਸੀ ਪਰ ਸਰੀਰ 'ਚ ਅਜੇ ਗਰਮੀ ਸੀ। ਰਾਜੂ ਉਥੋਂ ਉਠਿਆ। ਪਦਾਲੂ ਉਨ੍ਹਾਂ ਨੂੰ ਕੁਝ ਦੂਰ ਭਜਾ ਕੇ ਹੰਭਦਾ ਹੰਭਦਾ ਆਇਆ।

"ਤੁਸੀਂ ਹੋ, ਤੁਸੀਂ ਘਰ ਨਹੀਂ ਗਏ ?" ਪਦਾਲੂ ਨੇ ਪੁੱਛਿਆ।

"ਨਹੀਂ ਤਾਂ, ਨਾਲੇ ਦੇ ਕਿਨਾਰੇ ਬੈਠਾ ਸੀ, ਆਹਟ ਸੁਣੀ ਤਾਂ ਇਧਰ ਵੇਖਣ ਤੁਰ ਆਇਆ। ਤੇ ਆ ਕੇ ਵੇਖਿਆ ਕਿ ਅੰਦਰ ਰੰਗਾ ਹੈ," ਰਾਜੂ ਨੇ ਕਿਹਾ।

"ਮੈਨੂੰ ਮਾਰਨ ਆਇਆ ਸੀ।"

"ਤੈਨੂੰ ਨਹੀਂ ਮੈਨੂੰ।"

"ਤਾਂ ਅੰਦਰ ਹੁਣ ਤੱਕ ਕੀ ਕਰ ਰਿਹਾ ਹੈ ?"

"ਬਿਨ੍ਹਾਂ ਹਿਲਜੁਲ ਤੋਂ ਪਿਆ ਹੈ। ਸਾਇਦ ਮਰ ਗਿਆ ਹੈ।"

"ਮਰ ਗਿਆ ਹੈ ?"

"ਦੇਖਣ ਨੂੰ ਤਾਂ ਏਵੇਂ ਲੱਗਦਾ ਹੈ। ਉਹਦਾ ਸਿਰ ਹੱਲ ਤੇ ਜਾ ਪਿਆ ਸੀ। ਖ਼ੂਬ ਖ਼ੂਨ ਨਿਕਲਿਆ।"

"ਹੁਣ ਕੀ ਕੀਤਾ ਜਾਏ ?"

"ਉਹੀ ਮੈਂ ਵੀ ਸੋਚ ਰਿਹਾ ਹਾਂ। ਉਹਦੇ ਘਰ ਖ਼ਬਰ ਭੇਜਣੀ ਹੈ।"

"ਜੋ ਉਹਦੇ ਘਰ ਖ਼ਬਰ ਦੇਣ ਜਾਏਗਾ, ਜ਼ਿੰਦਾ ਵਾਪਸ ਨਹੀਂ ਆਏਗਾ ?" ਪਦਾਲੂ ਨੇ ਕਿਹਾ।

"ਇਹ ਤਾਂ ਸੱਚ ਹੈ, ਫਿਰ ਮੈਂ ਹੀ ਜਾ ਕੇ ਦੱਸਾਂਗਾ," ਰਾਜੂ ਨੇ ਕਿਹਾ।

"ਨਹੀਂ ਨਹੀਂ, ਮੇਰੀ ਜਾਨ ਚਲੀ ਜਾਏ ਪਰ ਤੁਹਾਨੂੰ ਨਹੀਂ ਜਾਣ ਦਿਆਂਗਾ", ਪਦਾਲੂ ਨੇ ਕਿਹਾ।

"ਸਾਇਦ ਇਹਦੇ ਵਿਚ ਅਜੇ ਥੋੜ੍ਹੀ ਬਹੁਤ ਜਾਨ ਬਾਕੀ ਹੈ। ਫਿਰ ਵੀ ਚੰਗਾ ਹੈ ਤੂੰ ਜਾ ਕੇ ਪੁਲਿਸ ਇਨਸਪੈਕਟਰ ਨੂੰ ਕਹਿ ਆ। ਉਹ ਸ਼ਹਿਰੋਂ ਡਾਕਟਰ ਬੁਲਾ ਲਏਗਾ।"

"ਲੋਥ ਦਾ ਸਾਡੀ ਝੌਂਪੜੀ ਵਿਚ ਰਹਿਣਾ ਖਤਰਨਾਕ ਹੈ ? ਇਹਨੂੰ ਚੁੱਕ ਕੇ ਮੈਂ ਉਹਨਾਂ ਦੇ ਬਾਗ ਵਿਚ ਸੁੱਟ ਦੇਵਾਂ", ਪਦਾਲੂ ਨੇ ਕਿਹਾ।

"ਸਾਨੂੰ ਇਸ ਤਰ੍ਹਾਂ ਦੀ ਬੇਵਕੂਫੀ ਨਹੀਂ ਕਰਨੀ ਚਾਹੀਦੀ। ਤੂੰ ਜਾ।"

"ਤਾਂ ਕੀ ਤੁਸੀਂ ਇਥੇ ਕੱਲੇ ਹੀ ਰਹੋਗੇ ?"

"ਕੋਈ ਡਰ ਦੀ ਗੱਲ ਨਹੀਂ, ਤੂੰ ਹੋ ਆ।"

"ਆਹ।" ਕਦਮ ਰਖਦਿਆਂ ਹੀ ਪਦਾਲੂ ਕਰਾਹ ਉਠਿਆ।

"ਕਿਉਂ ? ਕੀ ਹੋ ਗਿਆ ਹੈ ?" ਰਾਜੂ ਨੇ ਪੁੱਛਿਆ।

"ਗੋਡੇ ਤੇ ਸੱਟ ਲੱਗੀ ਮਾਲੂਮ ਹੁੰਦੀ ਏ। ਇਹਦੇ ਪਿੱਛੇ ਤਿੰਨ ਹੋਰ ਆਏ ਸਨ, ਮੈਂ ਉਹਨਾਂ ਤੇ ਹਮਲਾ ਕਰ ਬੈਠਾ। ਡਾਂਗ ਟੁੱਟ ਗਈ। ਚਲੇ ਗਏ। ਭੱਜ ਗਏ ਸਾਲੇ।"

"ਬੈਠ, ਦੇਖਾਂ ਤਾਂ" ਰਾਜੂ ਨੇ ਕਿਹਾ।

"ਓ ਬਾਪਰੇ ਬਾਪ, ਬਹੁਤ ਦਰਦ ਹੋ ਰਿਹਾ ਹੈ। ਛੂਹਣ ਨਾਲ ਹੀ ਏਦਾਂ ਦਰਦ ਹੋ ਰਿਹਾ ਹੈ ਕਿ ਕੁਝ ਨਾ ਪੁਛੋ", ਪਦਾਲੂ ਨੇ ਕਿਹਾ।

"ਉਏ ਬੈਠ ਵੀ," ਰਾਜੂ ਨੇ ਉਹਦੇ ਪੈਰ ਨੂੰ ਦਬਾ ਕੇ ਵੇਖਿਆ। ਪਦਾਲੂ ਦਰਦ ਨਾਲ ਤੜਪ ਰਿਹਾ ਸੀ।

"ਲੱਗਦਾ ਹੈ ਸੱਟ ਹੱਡੀ ਤੇ ਲੱਗੀ ਹੈ", ਰਾਜੂ ਨੇ ਕਿਹਾ।

ਝੌਂਪੜੀ ਦੀ ਦੀਵਾਰ ਤੇ ਕਾਲੇ ਤੇਲ ਦੀ ਸੀਸ਼ੀ ਲਟਕ ਰਹੀ ਸੀ। ਉਹ ਉਹਨੂੰ ਗੱਡੇ ਦੇ ਪਹੀਏ ਵਿਚ ਲਾਣ ਲਈ ਉਥੇ ਲਿਆਏ ਸਨ। ਰਾਜੂ ਉਹਨੂੰ ਲੈ ਕੇ ਪਦਾਲੂ ਦੇ ਪੈਰ ਤੇ ਮਲਣ ਲੱਗਾ।

ਵੇਕੰਨਾ ਦੇ ਰੋਣ ਵਿਚ ਡਰ ਸੀ, ਦੁੱਖ ਸੀ, ਕ੍ਰੋਧ ਸੀ।

"ਮੈਂ ਕਿਹਾ ਸੀ ਕਿ ਤੂੰ ਉਧਰ ਨਾ ਜਾ। ਮੇਰੀ ਗੱਲ ਉਹਨੇ ਨਹੀਂ ਸੁਣੀ। ਤੁਰ ਗਿਆ। ਉਨ੍ਹਾਂ ਨੂੰ ਮਾਰਨ ਲਈ ਉਹ ਝੌਂਪੜੀ 'ਚ ਕਿਉਂ ਗਿਆ ਸੀ। ਪਦਾਲੂ ਦੀ ਹੱਡੀ ਪਸਲੀ ਇਕ ਨਾ ਕਰ ਦਿਤੀ ਤਾਂ...ਜੇ ਪਿਤਾ ਜੀ ਨੂੰ ਸੱਚ ਪਤਾ ਲਗ ਗਿਆ ਤਾਂ ਤੇਰੀ ਤੇ ਮੇਰੀ ਚਮੜੀ ਉਧੇੜ ਕੇ ਰੱਖ ਦੇਣਗੇ।" ਮੰਗਮਾ, ਲਿੰਗਰਾਜੂ ਤੇ ਧਰਮਰਾਜੂ ਨੇ ਉਹਨੂੰ ਫੜ ਲਿਆ। ਵੈਂਕਟੇਸ ਚੁੱਪਚਾਪ ਰਾਮਈਆ ਦੇ ਘਰ ਜਾ ਕੇ ਵੇਕੰਨਾ ਨੂੰ ਉਠਾ ਲਿਆਇਆ ਸੀ। ਮੰਗਮਾ ਦੇ ਘਰ ਆਉਣ ਤੇ ਧਰਮਟਾਜੂ ਨੇ ਬੁਰੀ ਖਬਰ ਮਿੱਠੇ ਢੰਗ ਨਾਲ ਕਹਿਣ ਦੀ ਸੋਚੀ ਸੀ। ਵੇਕੰਨਾ ਇਹ ਖ਼ਬਰ ਸੁਣ ਕੇ ਢਹਿ ਜਿਹਾ ਗਿਆ ਸੀ। ਜਦੋਂ ਕੁਝ ਸੰਭਲਿਆ, ਤਾਂ ਧਰਮਰਾਜੂ ਨੇ ਕਿਹਾ, "ਤੂੰ ਚਾਹੇ ਜਿੰਨਾ ਮਰਜੀ ਰੋ, ਜੋ ਮਰ ਗਿਆ ਹੈ, ਉਹ ਫਿਰ ਤਾਂ ਵਾਪਸ ਆ ਨਹੀਂ ਸਕਦਾ।"

"ਇਹ ਗੱਲ ਨਹੀਂ, ਉਹ ਉਨ੍ਹਾਂ ਦੀ ਝੌਂਪੜੀ ਵਿਚ ਗਿਆ ਸੀ। ਉਹ ਲੋਕ ਤਾਂ ਇਹੀ ਕਹਿਣਗੇ ਕਿ ਉਹ ਉਥੇ ਬੁਰੇ ਇਰਾਦੇ ਨਾਲ ਹੀ ਆਇਆ ਸੀ ਤੇ ਪਿਤਾ ਜੀ ਪੁੱਛਣਗੇ ਕਿ ਮੇਰੇ ਪੁੱਛੇ ਬਿਨ੍ਹਾਂ ਉਹ ਉਥੇ ਕਿਉਂ ਗਿਆ ਸੀ?"

"ਇਹਦੇ ਬਾਰੇ 'ਚ ਤਾ ਮੈਂ ਸੋਚ ਲਿਆ ਹੈ, ਇਸ ਵੇਲੇ ਰਾਜੂ ਲੋਥ ਦੇ ਕੋਲ ਹੈ, ਸਬੱਲ ਨੂੰ ਭੇਜ ਕੇ ਇਨਸਪੈਕਟਰ ਨੂੰ ਬੁਲਾਉ। ਸਾਡੇ ਲੋਕ ਉਹਨੂੰ ਸਿਧਾ ਝੌਂਪੜੀ 'ਚ ਲੈ ਜਾਣਗੇ ਤੇ ਉਹ ਗਵਾਹੀ ਦੇਣਗੇ ਕਿ ਉਹਨਾ ਨੇ ਆਪਣੀਆਂ ਅੱਖਾਂ ਨਾਲ ਰਾਜੂ ਨੂੰ ਰੰਗਾ ਨੂੰ ਮਾਰਦਿਆਂ ਵੇਖਿਆ ਸੀ। ਰਾਜੂ ਤੇ ਕਤਲ ਦਾ ਮੁਕੱਦਮਾ ਦਾਇਰ ਕੀਤਾ ਜਾਏਗਾ ਤੇ ਉਹਦੇ 'ਚੋਂ ਉਹਦਾ ਬੱਚ ਨਿਕਲਣਾ ਅਸੰਭਵ ਹੈ", ਧਰਮਰਾਜੂ ਨੇ ਕਿਹਾ।

"ਚੌਧਰੀ ਨੂੰ ਖ਼ਬਰ ਦੇਣ ਲਈ, ਪੈਰ ਦਾ ਦਰਦ ਘਟ ਜਾਣ ਤੋਂ ਬਾਅਦ, ਪਦਾਲੂ ਤੁਰ ਪਿਆ। ਉਹ ਨਾਲੇ ਦੇ ਕੋਲ ਪਹੁੰਚਿਆ ਸੀ ਕਿ ਕੰਡਿਆਲੀਆਂ ਝਾੜੀਆਂ ਤੋਂ ਪਰ੍ਹਾਂ ਉਹਨੂੰ ਦੋ ਆਦਮੀ ਪਿੱਛਾ ਕਰਦੇ ਵਿਖਾਈ ਦਿਤੇ। ਉਹਦੀ ਡਾਂਗ ਪਹਿਲਾਂ ਹੀ ਟੁੱਟ ਗਈ ਸੀ। ਉਹਨੂੰ ਪਤਾ ਨਾ ਲੱਗਿਆ ਕਿ ਕੀ ਕੀਤਾ ਜਾਏ। ਜੇ ਦਿਨ੍ਹਾਂ ਪੰਜ ਦਸ ਲੋਕਾਂ ਨੇ ਝੌਂਪੜੀ 'ਤੇ ਹਮਲਾ ਕੀਤਾ ਤਾਂ ਵਿਚਾਰੇ ਮਾਲਕ ਇਕੱਲੇ ਰਹਿ ਜਾਣਗੇ। ਪਰ ਵੱਡੇ ਮਾਲਕ ਨੂੰ ਖਬਰ ਦਿਤੇ ਬਗੈਰ ਵੀ ਨਹੀਂ ਰਿਹਾ ਜਾ ਸਕਦਾ।

ਤੁਰੰਤ ਆਦਮੀਆਂ ਨੂੰ ਝੌਂਪੜੇ ਕੋਲ ਜਮ੍ਹਾਂ ਕਰਨਾ ਹੈ ।

ਉਹਨੇ ਨਾਲਾ ਪਾਰ ਕੀਤਾ । ਖੱਬੇ ਪਾਸੇ ਪਿੰਡ ਤੋਂ ਕੁਝ ਦੂਰ ਹਰਿਜਨ ਬਸਤੀ ਸੀ । ਚੰਗਾ ਇਹੀ ਹੈ ਕਿ ਘਰ ਜਾ ਕੇ ਇਕ ਹੋਰ ਡਾਂਗ ਲੈ ਕੇ ਚਲਿਆ ਜਾਵੇ । ਉਹਦੇ ਪਿੱਛੇ ਕੋਈ ਨਾਲੇ 'ਚ ਉਤਰਿਆ । ਪਦਾਲੂ ਜਿੰਨੀ ਛੇਤੀ ਹੋ ਸਕਿਆ, ਉਨੀ ਜਲਦੀ ਨਾਲਾ ਪਾਰ ਕਰ ਗਿਆ । ਆਪਣੇ ਘਰ ਵੱਲ ਭੱਜਿਆ । ਉਹ ਪਿੱਛੇ ਦੌੜਦੇ ਆ ਰਹੇ ਲੋਕਾਂ ਦੇ ਕਦਮਾਂ ਦੀ ਆਹਟ ਸੁਣ ਰਿਹਾ ਸੀ ।

ਉਹਨੇ ਦਰਵਾਜ਼ਾ ਖੜਕਾਇਆ । ਦਰਵਾਜਾ ਖੁਲ੍ਹਿਆ । ਅੱਧੀ ਰਾਤ ਵੇਲੇ ਦਰਵਾਜ਼ੇ ਦਾ ਖੁਲ੍ਹਾ ਰਹਿਣਾ ਤੇ ਪੁੱਲੀ ਦਾ ਜਾਗਦੇ ਰਹਿਣਾ ਦੇਖ ਉਹਨੂੰ ਹੈਰਾਨੀ ਹੋਈ । ਪਰ ਉਹਨੂੰ ਜਰੂਰੀ ਕੰਮ ਸੀ । ਉਹਨੇ ਡਾਂਗ ਲਈ ਤੇ ਪਤਨੀ ਨੂੰ ਕਿਹਾ, "ਦਰਵਾਜ਼ਾ ਬੰਦ ਕਰ ਲੈ" । ਉਹ ਕੁਝ ਨਾ ਬੋਲੀ ।

"ਪਿਤਾ ਜੀ", ਕਹਿੰਦਿਆਂ ਰਾਮੀ ਦਰਵਾਜੇ ਦੀ ਚੌਖਟ ਦੇ ਕੋਲ ਆਈ ।

ਉਦੋਂ ਪਦਾਲੂ ਨੇ ਉਨ੍ਹਾਂ ਦੋਹਾਂ ਦਾ ਮੂੰਹ ਧਿਆਨ ਨਾਲ ਵੇਖਿਆ ਤੇ ਜਾਣ ਗਿਆ ਕਿ ਜ਼ਰੂਰ ਕੋਈ ਨਾ ਕੋਈ ਗੱਲ ਸੀ ।

"ਕੀ ਗੱਲ ਹੈ ?" ਉਹਨੇ ਪੁੱਛਿਆ ।

"ਤੂੰ ਕਿਤੇ ਨਾ ਜਾ", ਪੁੱਲੀ ਨੇ ਦਬੀ ਹੋਈ ਆਵਾਜ 'ਚ ਕਿਹਾ ।

"ਮੁੰਡੇ ਨੂੰ ਚੁੱਕ ਕੇ ਲੈ ਗਏ ਹਨ", ਰਾਮੀ ਨੇ ਕਿਹਾ ।

"ਮੁੰਡੇ ਨੂੰ ?" ਪਦਾਲੂ ਨੂੰ ਛਿਣ ਵਿਸ਼ਵਾਸ਼ ਨਾ ਹੋਇਆ ।

"ਜੇ ਤੂੰ ਸਾਡੀ ਗੱਲ ਮੰਨੀ ਤਾਂ ਉਹਦੀ ਜਾਨ ਨੂੰ ਖ਼ਤਰਾ ਨਹੀਂ ਹੈ", ਕਹਿੰਦੇ ਹੋਏ ਪੋਤਗਡੂ ਪੇਂਟਈਆ ਕੋਨੇ ਦੇ ਹਨੇਰੇ 'ਚੋਂ ਬਾਹਰ ਆਏ ।

"ਓ ਚੋਰ ਕਿਤੋਂ ਦੇ" ਪਦਾਲੂ ਨੇ ਡਾਂਗ ਚੱਕੀ । ਪੁੱਲੀ ਨੇ ਡਾਂਗ ਫੜ ਲਈ ।

"ਨਹੀਂ, ਜੇ ਤੂੰ ਡਾਂਗ ਚੱਕੀ ਤਾਂ ਜਾਣ ਲੈ ਕਿ ਮੇਰੀ ਜਾਨ ਚਲੀ ਗਈ", ਉਹਨੇ ਕਿਹਾ ।

"ਜੇ ਤੂੰ ਕੁਝ ਕੀਤਾ ਤਾਂ ਉਹ ਬੁਡਤਡੂ (ਮੁੰਡੇ) ਨੂੰ ਮਾਰ ਦੇਣਗੇ," ਰਾਮੀ ਨੇ ਆਪਣੇ ਦੁੱਖ ਨੂੰ ਗਲੇ 'ਚ ਜਬਤ ਕਰਦਿਆਂ ਕਿਹਾ ।

ਪਦਾਲੂ ਚਕਰਾ ਗਿਆ । ਪੋਤਗੁਡੂ ਹੱਸਦਾ ਹੱਸਦਾ ਸਾਹਮਣੇ ਆਇਆ ।

"ਜੇ ਤੂੰ ਸਾਡੀ ਗੱਲ ਸੁਣੀ ਤਾਂ ਤੇਰਾ ਤੇ ਉਹਦਾ ਕੁਝ ਨਹੀਂ ਵਿਗੜੇਗਾ । ਨਹੀਂ ਤਾਂ ਤੇਰੇ ਮਾਲਕ ਨੇ ਜਿੱਦਾਂ ਰੰਗਾ ਨੂੰ ਮਾਰਿਆ ਹੈ, ਅਸੀਂ ਵੀ ਬੁਡਤੁਡੂ ਨੂੰ ਮਾਰ ਦੇਵਾਂਗੇ ।"

"ਕੀ ਬੱਕ ਰਹੇ ਹੋ, ਸਾਡਾ ਮਾਲਿਕ ਤਾਂ ਉਧਰ ਹੈ ਹੀ ਨਹੀਂ ਸੀ । ਉਹ ਤਾਂ ਮਾਰਨ ਆਇਆ ਸੀ ਤੇ ਖੁਦ ਮਰ ਗਿਆ", ਪਦਾਲੂ ਨੇ ਕਿਹਾ ।

"ਇਹ ਤਾਂ ਪੁਲਸ ਤਹਿ ਕਰੇਗੀ । ਤੂੰ ਸਾਡੇ ਨਾਲ ਆ", ਵੇਂਕਟੇਸ਼ ਨੇ ਕਿਹਾ ।

"ਕਿਥੇ ?"

"ਤੂੰ ਇਸ ਤਰ੍ਹਾਂ ਸਵਾਲ ਨਾ ਕਰ । ਜਿਆਦਾ ਦਿਨ ਨਹੀਂ ਰਹੇਗਾ । ਬਸ, ਜਦੋਂ ਤੱਕ ਤੇਰੇ ਛੋਟੇ ਮਾਲਕ ਤੇ ਖ਼ੂਨ ਦਾ ਜ਼ੁਰਮ ਸਾਬਤ ਨਹੀਂ ਹੋ ਜਾਂਦਾ ਉਦੋਂ ਤੱਕ,

ਦਰਵਾਜ਼ੇ ਦੇ ਕੋਲ ਆਏ ਅਪੰਨਾ ਨੇ ਕਿਹਾ।

"ਖੋਤੇ ਕਿਤੇ ਦੇ! ਇਹ ਸਭ ਤੁਹਾਡੇ ਮੁਨਸ਼ੀ ਦੀ ਸਾਜਿਸ਼ ਹੈ। ਉਏ ਮੇਰੀ ਜਾਨ ਚਲੀ ਜਾਏ ਪਰ ਆਪਣੇ ਮਾਲਕ ਤੇ ਇਦਾਂ ਦਾ ਕੇਸ ਨਹੀਂ ਪੈਣ ਦੇਵਾਗਾ। ਮੈਂ ਜਾ ਕੇ ਹੁਣੇ ਇਨਸਪੈਕਟਰ ਨੂੰ ਸਭ ਕੁਝ ਕਹਿ ਦਿਆਂਗਾ।" ਕਹਿੰਦਾ ਪਦਾਲੂ ਤੁਰ ਪਿਆ। ਪੁੱਲੀ ਨੇ ਉਹਦੇ ਪੈਰ ਫੜ ਲਏ।

"ਨਹੀਂ, ਨਹੀਂ ਜੇ ਤੂੰ ਜਾ ਕੇ ਸੱਚ ਦੱਸ ਦਿਤਾ ਤਾਂ ਉਹ ਬੁਡਤੁਡੂ ਨੂੰ ਮਾਰ ਦੇਣਗੇ। ਮੇਰੀ ਕਸਮ ਤੂੰ ਨਾ ਜਾ...", ਕਹਿੰਦੀ ਮੂੰਹ ਪਿਟ ਪਿਟ ਕੇ ਉਹ ਰੋਣ ਲੱਗੀ। ਪਦਾਲੂ ਖੜ੍ਹਾ ਹੋ ਗਿਆ। ਉਧਰ ਮਾਲਕ ਨਾਲ ਅਨਿਆਂ ਹੋ ਰਿਹਾ ਸੀ। ਜੇ ਉਹ ਨਾ ਗਿਆ ਤਾਂ ਪੁਲਸ ਆਏਗੀ ਤੇ ਝੌਂਪੜੀ 'ਚ ਉਹਨੂੰ ਅਤੇ ਲਾਸ ਨੂੰ ਵੇਖੇਗੀ। ਉਨ੍ਹਾਂ ਤੇ ਕੇਸ ਪੱਕਾ ਹੋ ਜਾਏਗਾ ਤੇ ਜੇ ਮੈਂ ਉਨ੍ਹਾਂ ਦੇ ਕੋਲ ਜਾਂਦਾ ਹਾਂ ਤਾਂ ਇਧਰ ਮੇਰੇ ਲੜਕੇ ਨੂੰ ਇਹ ਕਸਾਈ ਮਾਰ ਦੇਣਗੇ।

ਅਜੇ ਉਹ ਸੋਚ ਹੀ ਰਿਹਾ ਸੀ ਕਿ ਉਹ ਦੋਵੇਂ ਕਸਾਈ ਉਹਦਾ ਇਕ ਇਕ ਹੱਥ ਫੜ ਕੇ ਉਹਨੂੰ ਤੁਰਾ ਕੇ ਲੈ ਗਏ।

"ਜੇ ਤੁਹਾਡੇ ਦੋਵਾਂ ਵਿਚੋਂ ਕਿਸੇ ਨੇ ਸੱਚ ਕਿਹਾ ਤਾਂ ਨਾ ਪਦਾਲੂ ਰਹੇਗਾ ਤੇ ਨਾ ਇਹ ਲੜਕਾ", ਉਹਨਾਂ ਨੂੰ ਖਬਰਦਾਰ ਕਰਕੇ ਉਹ ਚਲੇ ਗਏ। ਪੁੱਲੀ ਫੁਟ ਫੁਟ ਕੇ ਰੋਣ ਲੱਗੀ। ਰਾਮੀ ਨੇ ਆਪਣੀ ਮਾਂ ਨੂੰ ਉਠਾ ਕੇ ਮੰਜੇ ਤੇ ਲਿਟਾ ਦਿਤਾ।

ਪਦਾਲੂ ਨੂੰ ਗਿਆਂ ਤਿੰਨ ਘੰਟੇ ਹੋ ਗਏ ਸਨ। ਇਕ ਪਾਸੇ ਪਹੁ ਫੁਟ ਰਹੀ ਸੀ। ਪਦਾਲੂ ਦਾ ਕੀ ਹੋਇਆ? ਸਾਡੇ ਆਦਮੀ ਵੀ ਕਿਉਂ ਨਹੀਂ ਆਏ? ਰਾਜੂ ਨੇ ਸੋਚਿਆ ਕਿ ਜੇ ਲਾਸ਼ ਨੂੰ ਇਥੇ ਛੱਡ ਵੀ ਦਿਤਾ ਗਿਆ ਤਾਂ ਕੋਈ ਖਤਰਾ ਨਹੀਂ ਸੀ। ਘਰ ਜਾ ਕੇ ਪਹਿਲਾਂ ਪਿਤਾ ਜੀ ਨੂੰ ਫਿਰ ਭਰਾ ਨੂੰ ਜੋ ਕੁਝ ਹੋਇਆ ਹੈ ਉਹ ਦੱਸਣਾ ਪਏਗਾ। ਪੁਲਸ ਵੱਲ ਖਬਰ ਭੇਜੀ ਹੈ। ਰਾਜੂ ਪਿੰਡ ਵੱਲ ਤੁਰ ਪਿਆ।

ਨਾਲਾ ਪਾਰ ਕਰਕੇ ਹੀ ਰਾਜੂ ਨੇ ਸੋਚਿਆ ਕਿ ਇਹ ਚੰਗਾ ਹੋਏਗਾ ਜੇ ਘਰ ਜਾਣ ਤੋਂ ਪਹਿਲਾ ਇਹ ਪਤਾ ਕੀਤਾ ਜਾਏ ਕਿ ਪਦਾਲੂ ਨੂੰ ਕੀ ਹੋਇਆ ਹੈ।

ਉਹਦੇ ਘਰ ਜਾ ਕੇ ਉਹਨੇ ਦਰਵਾਜਾ ਖੜਕਾਇਆ। ਰਾਮੀ ਨੇ ਦਰਵਾਜ਼ਾ ਖੋਲ੍ਹਿਆ। ਉਹਨੂੰ ਉਥੇ ਦੇਖ ਕੇ ਉਹ ਹੈਰਾਨ ਰਹਿ ਗਈ। ਉਹਨੇ ਉਹਨੂੰ ਹੱਥ ਨਾਲ ਫੜ ਕੇ ਅੰਦਰ ਬੁਲਾਇਆ। ਫਿਰ ਉਹਨੇ ਦਰਵਾਜ਼ਾ ਬੰਦ ਕਰ ਦਿਤਾ। ਰਾਜੂ ਨੂੰ ਇਹ ਸਭ ਵੇਖ ਕੇ ਹੈਰਾਨੀ ਹੋ ਰਹੀ ਸੀ।

ਕਿਉਂ? ਕੀ ਹੋਇਆ ਹੈ?" ਉਹਨੇ ਉਤਸੁਕ ਹੋ ਕੇ ਪੁੱਛਿਆ।

ਪੁੱਲੀ ਜੋਰ ਜੋਰ ਨਾਲ ਢਾਹਾਂ ਮਾਰ ਰਹੀ ਸੀ। ਮਾਂ ਨੂੰ ਇਕ ਹੱਥ ਨਾਲ ਫੜ ਕੇ ਉਹਨੂੰ ਹਿਲਾਂਦਿਆਂ ਰਾਮੀ ਨੇ ਕਿਹਾ, "ਉਹਨੂੰ ਤੇ ਮੁੰਡੇ ਨੂੰ ਫੜ ਕੇ ਲੈ ਗਏ ਹਨ।"

"ਕੌਣ?"

ਰਾਮੀ ਨੇ ਜੋ ਕੁਝ ਹੋਇਆ ਸੀ ਉਹ ਪੂਰਾ ਪੂਰਾ ਦੱਸ ਦਿਤਾ। ਰਾਜੂ ਦੀ ਇਹ ਗੱਲ ਸੁਣ ਕੇ ਅਕਲ ਹੀ ਮਾਰੀ ਗਈ।

"ਕੁਝ ਵੀ ਹੋਵੇ ਮੈਂ ਜਾ ਕੇ ਪੁਲਸ ਨੂੰ ਸਭ ਕੁਝ ਦੱਸ ਦੇਵਾਂਗੀ", ਰਾਮੀ ਨੇ ਕਿਹਾ।

"ਰਾਮੀ", ਉਹਨੂੰ ਪੁਕਾਰਦੀ ਪੁਲੀ ਉਠੀ।

"ਨਹੀਂ ਰਾਮੀ", ਰਾਜੂ ਨੇ ਕਿਹਾ।

"ਤੁਹਾਡਾ ਨਮਕ ਖਾਧਾ ਹੈ ਤੇ ਜਦੋਂ ਤੁਹਾਡੀ ਜਾਨ 'ਤੇ ਹੀ ਆ ਰਹੀ ਹੈ ਤਾਂ ਅਸੀਂ ਕਿਵੇਂ ਚੁੱਪ ਰਹਾਂਗੇ ?" ਰਾਮੀ ਨੇ ਕਿਹਾ।

"ਅੱਜ ਤੱਕ ਤਾਂ ਮੇਰੇ ਤੇ ਕੋਈ ਕੇਸ ਨਹੀਂ ਚਲਾਇਆ ਗਿਆ। ਜਦੋਂ ਚਲਾਇਆ ਜਾਏਗਾ ਤਾਂ ਦੇਖ ਲਵਾਂਗੇ। ਪਰ ਕਿਸੇ ਨੂੰ ਕੁਝ ਨਾ ਕਹੀਂ, ਉਹ ਕਸਾਈ ਹਨ, ਕਹਿਣ ਦੇ ਮੁਤਾਬਕ ਕਰ ਦਿਖਾਣਗੇ," ਰਾਜੂ ਨੇ ਕਿਹਾ।

ਵੇਂਕਟੇਸ਼ ਪੁਲਸ ਇਨਸਪੈਕਟਰ ਦੇ ਨਾਲ ਝੌਂਪੜੀ ਵਿਚ ਆਇਆ। ਕਿਤੇ ਵੀ ਕੋਈ ਆਹਟ ਸੁਣਾਈ ਨਾ ਦਿਤੀ। ਇਨਸਪੈਕਟਰ ਨੇ ਦਰਵਾਜ਼ਾ ਖੋਲ੍ਹ ਕੇ ਬੈਟਰੀ ਮਾਰ ਕੇ ਅੰਦਰ ਦੇਖਿਆ। ਉਥੇ ਰੰਗਾ ਦੀ ਲੋਥ ਸੀ।

"ਉਹ ਫਰਾਰ ਹੋ ਗਿਆ ਹੈ", ਵੇਂਕਟੇਸ਼ ਨੇ ਕਿਹਾ। ਇਨਸਪੈਕਟਰ ਨੇ ਅੰਦਰ ਧਿਆਨ ਨਾਲ ਵੇਖਿਆ, ਖੇਤਾਂ ਵਿਚ ਲੱਭਿਆ ਪਰ ਰਾਜੂ ਦਾ ਕੋਈ ਪਤਾ ਨਹੀਂ ਸੀ।

ਰਾਜੂ ਪੁੱਲੀ ਤੇ ਰਾਮੀ ਨੂੰ ਢਾਰਸ ਦੇ ਕੇ ਪਿੰਡ ਵੱਲ ਤੁਰ ਪਿਆ। ਅਜੇ ਹਨੇਰਾ ਸੀ। ਉਹ ਅਜੇ ਛੋਟੀ ਗਲੀ ਦਾ ਮੋੜ ਪਾਰ ਕਰਕੇ ਆਪਣੇ ਘਰ ਕੋਲ ਆ ਰਿਹਾ ਸੀ ਕਿ ਘਰ ਦੇ ਸਾਹਮਣੇ ਪੁਲਸ ਦੀ ਜੀਪ ਖੜ੍ਹੀ ਵੇਖੀ। ਅੰਦਰ ਜਾਵਾਂ ਜਾਂ ਨਾ, ਕੁਝ ਦੇਰ ਖੜੇ ਹੋ ਕੇ ਰਾਜੂ ਨੇ ਸੋਚਿਆ। ਇੰਨੇ ਵਿਚ ਕਿਤੋਂ ਮੱਲੀ ਕਬੂਤਰ ਦੀ ਤਰ੍ਹਾਂ ਉਥੇ ਆਈ।

"ਚੱਲ", ਮੱਲੀ ਨੇ ਕਿਹਾ।

ਗਲੀ ਵਿਚ ਆ ਕੇ ਉਹਨੇ ਦੱਸਿਆ ਕਿ ਪੁਲਸ ਗ੍ਰਿਫਤਾਰੀ ਦਾ ਵਾਰੰਟ ਲੈ ਕੇ ਉਹਨੂੰ ਫੜਨ ਆਈ ਹੋਈ ਹੈ। ਜੇ ਦਿਖਾਈ ਦਿਤਾ ਤਾਂ ਉਹ ਉਹਨੂੰ ਫੜ ਕੇ ਲੈ ਜਾਵੇਗੀ।

"ਪਰ ਮੈਂ ਤਾਂ ਉਹਨੂੰ ਮਾਰਿਆ ਹੀ ਨਹੀਂ ਹੈ," ਰਾਜੂ ਨੇ ਕਿਹਾ।

"ਉਹ ਵਿਸ਼ਵਾਸ਼ ਕਰਨ ਤਾਂ ਨਾ, ਤੇਰੇ 'ਤੇ ਉਨ੍ਹਾਂ ਦਾ ਸੱਕ ਪੱਕਾ ਹੈ," ਮੱਲੀ ਨੇ ਕਿਹਾ। ਉਹ ਉਹਦਾ ਹੱਥ ਫੜ ਕੇ ਗਲੀਆਂ ਵਿਚੋਂ ਦੀ ਲੈ ਗਈ।

ਪੁਜਾਰੀ ਉਸ ਵੇਲੇ ਇਸ਼ਨਾਨ ਕਰਕੇ ਤਲਾਅ ਦੇ ਕਿਨਾਰੇ ਆ ਰਿਹਾ ਸੀ। ਮੱਲੀ ਨੇ ਘਬਰਾਂਦਿਆਂ ਹੋਇਆਂ ਉਹਦੇ ਦੋਵੇਂ ਹੱਥ ਫੜ ਲਏ। ਉਹਨੂੰ ਹੈਰਾਨੀ ਹੋਈ। ਫਿਰ ਮੰਦਰ ਦੇ ਵਿਹੜੇ ਵਿਚ ਲਿਆ ਕੇ ਦਰਵਾਜਾ ਬੰਦ ਕਰ ਦਿਤਾ। ਮੰਦਰ ਦੇ ਪਿੱਛੇ ਜਾਂਦਿਆਂ ਹੋਇਆਂ ਉਹਨੇ ਪੁਜਾਰੀ ਨੂੰ ਵੀ ਆਉਣ ਦਾ ਇਸ਼ਾਰਾ ਕੀਤਾ। ਰਾਜੂ ਗਨੇਰ ਦੇ ਰੁੱਖਾਂ ਵਿਚੋਂ ਸਾਹਮਣੇ ਆਇਆ। ਪੁਜਾਰੀ ਨਾ ਜਾਣ ਸਕਿਆ ਕਿ ਕੀ ਹੋ ਗਿਆ ਸੀ। ਮੱਲੀ ਨੇ ਜੋ ਕੁਝ ਹੋਇਆ ਸੀ, ਉਹਨੂੰ ਦੱਸ ਦਿਤਾ।

"ਤੁਹਾਡੇ 'ਤੇ ਕਿਸੇ ਨੂੰ ਕੋਈ ਸ਼ੱਕ ਨਹੀਂ ਹੋਵੇਗਾ। ਵੀਰੇ ਨੂੰ ਤੁਹਾਨੂੰ ਹੀ ਕਿਤੇ ਰੱਖਣਾ ਪਏਗਾ, ਨਹੀਂ ਤਾਂ ਅਨਿਆਂ ਹੋ ਜਾਏਗਾ। ਉਹਨੂੰ ਫੜ ਕੇ ਲੈ ਜਾਣਗੇ ਤੇ

ਉਸ ਤੇ ਕੇਸ ਕਰ ਦੇਣਗੇ", ਮੱਲੀ ਦਾ ਗਲਾ ਭਰ ਆਇਆ। ਆਵਾਜ਼ ਕੰਬਣ ਲੱਗੀ। ਪੁਜਾਰੀ ਦੁਬਿਧਾ ਵਿਚ ਸੀ।

"ਬਸ, ਕੁਝ ਹੀ ਦਿਨ, ਜਦੋਂ ਤੱਕ ਇਹ ਨਾ ਪਤਾ ਲੱਗ ਜਾਏ ਕਿ ਉਹਨਾਂ ਨੇ ਪਦਾਲੂ ਤੇ ਉਹਦੇ ਲੜਕੇ ਨੂੰ ਕਿਥੇ ਛੁਪਾਇਆ ਹੋਇਆ ਹੈ", ਮੱਲੀ ਪੁਜਾਰੀ ਦੇ ਸਾਹਮਣੇ ਗਿੜਗੜਾਈ।

"ਮੈਂ ਭਲਾ ਇਹਨੂੰ ਕਿਥੇ ਲੁਕਾ ਕੇ ਰੱਖ ਸਕਦਾ ਹਾਂ ?" ਪੁਜਾਰੀ ਨੇ ਪੁੱਛਿਆ।

"ਮਾਤਾ ਦੀ ਮੂਰਤੀ ਬਹੁਤ ਵੱਡੀ ਹੈ, ਉਹਦੇ ਪਿਛੇ ਜੇ ਵੀਰੇ ਨੂੰ ਲੁਕਾ ਦਿਤਾ ਤਾਂ ਕੋਈ ਨਹੀਂ ਦੇਖ ਸਕੇਗਾ," ਮੱਲੀ ਨੇ ਕਿਹਾ। ਪੁਜਾਰੀ ਨੇ ਵੀ ਉਦੋਂ ਤੱਕ ਇਕ ਨਿਰਣਾ ਕਰ ਲਿਆ ਸੀ।

"ਚੰਗਾ, ਤਾਂ ਆਉ," ਉਹਨੇ ਕਿਹਾ।

"ਤੁਹਾਡਾ ਕੀਤਾ...", ਮੱਲੀ ਨੇ ਕ੍ਰਿਤਗਤਾ ਨਾਲ ਉਹਨੂੰ ਗਲੇ ਲਾ ਲਿਆ, ਹਾਲਾਂ ਕਿ ਉਹਦੇ ਕਪੜੇ ਗਿੱਲੇ ਸਨ।

"ਬੇਟੀ", ਪੁਜਾਰੀ ਨੇ ਕਿਹਾ।

ਰਾਜੂ ਨੂੰ ਮੰਦਰ ਵਿਚ ਲੁਕਾ ਕੇ ਬਾਹਰੋਂ ਤਾਲਾ ਮਾਰ ਦਿਤਾ। ਮੱਲੀ ਤੇ ਪੁਜਾਰੀ ਨੇ ਮਿਲ ਕੇ ਮੰਦਰ ਦੇ ਪਿਛੋਂ ਦੋ ਤਿੰਨ ਇੱਟਾਂ ਹਟਾ ਦਿਤੀਆਂ। ਇੱਟਾਂ ਢਿੱਲੀਆਂ ਹੀ ਸਨ। ਕੁਝ ਦਿਨ ਪਹਿਲਾਂ ਪੁਜਾਰੀ ਨੇ ਖੁਦ ਉਨ੍ਹਾਂ ਨੂੰ ਉਥੇ ਰਖਿਆ ਸੀ। ਕਦੇ ਕਿਸੇ ਚੋਰ ਨੇ ਉਥੇ ਸੰਨ੍ਹ ਲਾਈ ਸੀ। ਉਸ ਮੋਰੇ ਵਿਚੋਂ ਰੋਜ਼ ਰਾਜੂ ਨੂੰ ਖਾਣਾ ਪਹੁੰਚਾਇਆ ਜਾ ਸਕਦਾ ਸੀ। ਵਿਧੀ ਦੀ ਇਸ ਖੇਡ ਤੇ ਪੁਜਾਰੀ ਨੂੰ ਹਾਸਾ ਆਇਆ।

ਮੱਲੀ ਜਦੋਂ ਪਿਛਵਾੜੇ ਦੇ ਰਸਤੇ ਘਰ ਪਹੁੰਚੀ ਤਾਂ ਘਰ ਵਿਚ ਰੌਲਾ ਮੱਚਿਆ ਹੋਇਆ ਸੀ। ਸੇਸਮਾ ਰੋ ਰਹੀ ਸੀ। ਸੁਬੱਈਆ ਇਸ ਤਰ੍ਹਾਂ ਚਹਿਲ ਕਦਮੀ ਕਰ ਰਿਹਾ ਸੀ ਜਿਵੇਂ ਪਿੰਜਰੇ ਵਿਚ ਬੰਦ ਸ਼ੇਰ ਹੋਵੇ। ਇਨਸਪੈਕਟਰ ਕਹਿ ਰਿਹਾ ਸੀ "ਸੁਬੱਈਆ ਜੀ, ਕਈ ਲੋਕ ਹਨ, ਜਿਹਨਾਂ ਨੇ ਰਾਜੂ ਨੂੰ ਖੇਤ ਦੀ ਝੌਂਪੜੀ ਵਿਚ ਲਾਸ਼ ਦੇ ਕੋਲ ਬੈਠੇ ਵੇਖਿਆ ਸੀ।"

"ਪਰ ਸਾਡਾ ਲੜਕਾ ਤਾਂ ਖੇਤ ਹੀ ਨਹੀਂ ਗਿਆ ਸੀ। ਰਾਤ ਭਰ ਘਰ ਵਿਚ ਹੀ ਸੀ, ਸੁਬੱਈਆ ਨੇ ਗੁੱਸੇ ਵਿਚ ਕਿਹਾ।

"ਤਾਂ ਬੁਲਾਉ," ਇਨਸਪੈਕਟਰ ਨੇ ਹੱਸਦਿਆਂ ਕਿਹਾ।

"ਅਸੀਂ ਨਹੀਂ ਦਿਖਾਵਾਗੇ, ਅਸੀਂ ਘਰ ਦੀ ਤਲਾਸੀ ਨਹੀਂ ਹੋਣ ਦਿਆਂਗੇ", ਪੁਨੱਈਆ ਨੇ ਜਿਦ ਫੜਦਿਆਂ ਹੋਇਆ ਕਿਹਾ। ਮੱਲੀ ਵੀ ਉਥੇ ਚਲੀ ਗਈ।

"ਵੇਖਣ ਦਿਉ, ਕਿਉਂ ਭਲਾ ਉਨ੍ਹਾਂ ਦਾ ਸੰਦੇਹ ਪੱਕਾ ਕਰ ਰਹੇ ਹੋ ਕਿ ਅਸੀਂ ਉਹਨੂੰ ਘਰ ਵਿਚ ਲੁਕਾ ਰੱਖਿਆ ਹੈ", ਮੱਲੀ ਨੇ ਕਿਹਾ।

ਇਨਸਪੈਕਟਰ ਇਨ੍ਹਾਂ ਗੱਲਾਂ ਤੋਂ ਜਾਣ ਗਿਆ ਕਿ ਰਾਜੂ ਘਰ ਵਿਚ ਨਹੀਂ ਸੀ। ਫਿਰ ਵੀ ਸਿਪਾਹੀਆਂ ਨੇ ਸਾਰੇ ਕਮਰੇ ਦੇਖੇ। ਇਨਸਪੈਕਟਰ ਨੇ ਉਠਦਿਆਂ ਕਿਹਾ, "ਸੁਬੱਈਆ ਜੀ ਜੇ ਉਹ ਖੁਦ ਸਾਡੇ ਸਾਹਮਣੇ ਆ ਗਿਆ ਤਾਂ ਸੁਣਵਾਈ ਵਿਚ ਉਨ੍ਹਾਂ

ਦਾ ਹੀ ਭਲਾ ਹੋਏਗਾ। ਨਹੀਂ ਤਾਂ ਭੱਜ ਜਾਣਾ ਉਹਦੇ ਖਿਲਾਫ ਇਕ ਸਬੂਤ ਮੰਨਿਆ ਜਾਏਗਾ। ਕੱਲ੍ਹ ਦੁਪਹਿਰ ਨੂੰ ਤੁਹਾਡੇ ਲੜਕੇ ਦਾ ਰਾਮਈਆ ਜੀ ਦੇ ਘਰ ਜਾਣਾ ਤੇ ਸਭ ਦੇ ਸਾਹਮਣੇ ਇਹ ਕਹਿਣਾ ਕਿ ਉਹ ਰੰਗਾ ਨੂੰ ਜ਼ਿੰਦਾ ਗੱਡ ਦੇਵੇਗਾ ਤੇ ਕੱਲ੍ਹ ਉਹਦਾ ਲਾਸ ਕੋਲ ਬੈਠਾ ਦੇਖਿਆ ਜਾਣਾ, ਇਹ ਸਭ ਕਾਰਨ ਇਹੀ ਧਾਰਣਾ ਬਣਾਉਂਦੇ ਹਨ ਕਿ ਉਹਨੇ ਹੀ ਰੰਗਾ ਨੂੰ ਮਾਰਿਆ ਹੋਏਗਾ।"

ਇਨਸਪੈਕਟਰ ਉਠ ਕੇ ਚਲਾ ਗਿਆ। ਸੁਬੱਈਆ ਨੂੰ ਇਹ ਸਭ ਵਚਿੱਤਰ ਲੱਗ ਰਿਹਾ ਸੀ। ਰਾਜੂ ਜੋ ਖੇਤ ਗਿਆ ਸੀ, ਉਹਦਾ ਕੀ ਹੋਇਆ। ਰੰਗਾ ਦੀ ਲਾਸ ਉਸ ਝੌਂਪੜੀ ਵਿਚ ਕਾਹਤੋਂ ਪਈ ਸੀ। ਇਨ੍ਹਾਂ ਪ੍ਰਸਨਾਂ ਦਾ ਕੋਈ ਸਪੱਸ਼ਟ ਉਤਰ ਉਹਨੂੰ ਦਿਖਾਈ ਨਹੀਂ ਦੇ ਰਿਹਾ ਸੀ। ਰਾਤ ਨੂੰ ਰੰਗਾ ਖੇਤ ਗਿਆ ਹੋਏਗਾ ਤੇ ਉਥੇ ਕੋਈ ਲੜਾਈ ਹੋਈ ਹੋਵੇਗੀ ਤੇ ਉਸ ਵਿਚ ਰੰਗਾ ਮਰ ਗਿਆ ਹੋਏਗਾ ਤੇ ਰਾਜੂ ਡਰ ਕੇ ਕਿਤੇ ਭੱਜ ਗਿਆ ਹੋਏਗਾ। ਇਹ ਸ਼ੱਕ ਕਿਤੇ ਉਹਦੀ ਅੰਤਰਆਤਮਾ ਵਿਚ ਸੀ ਪਰ ਉਸ ਦਾ ਮਨ ਇਹਨੂੰ ਮੰਨ ਨਹੀਂ ਰਿਹਾ ਸੀ।

ਸੂਰਾਲੀ ਨੂੰ ਕੋਈ ਵੀ ਨਾ ਸੰਭਾਲ ਸਕਿਆ, ਨਾ ਹੀ ਸੁਸਵਸਥ ਕਰ ਸਕਿਆ। ਧਰਮਰਾਜੂ, ਲਿੰਗਰਾਜੂ, ਵੇਕੰਨਾ ਸਹਿਰ ਜਾ ਕੇ ਪੋਸਟ ਮਾਰਟਮ ਦੇ ਬਾਅਦ ਰੰਗਾ ਦੀ ਲਾਸ਼ ਘਰ ਲੈ ਆਏ ਸਨ। ਦੁਪਹਿਰ ਦੇ ਤਿੰਨ ਵਜ ਰਹੇ ਸਨ। ਉਸ ਦਿਨ ਘਰ ਆ ਕੇ ਕਿਸੇ ਨੇ ਪਾਣੀ ਤਕ ਨਹੀਂ ਪੀਤਾ ਸੀ। ਲਛਮੀ ਆਪਣੀ ਮਾ ਦੇ ਕੋਲ ਬੈਠੀ ਤਾਂ ਸੀ ਪਰ ਉਹਨੇ ਉਹਦੇ ਨਾਲ ਸੰਤਾਪ ਦਾ ਇਕ ਵੀ ਸਬਦ ਨਹੀਂ ਕਿਹਾ। ਉਹ ਮਾਂ ਦਾ ਹੱਥ ਫੜ ਕੇ ਬੈਠੀ ਰਹੀ, ਬਸ। ਉਹਦੀ ਮਾਂ ਇਕ ਅਜਿਹੇ ਰੁੱਖ ਦੀ ਤਰ੍ਹਾਂ ਸੀ ਜਿਸ ਤੇ ਬਿਜਲੀ ਪੈ ਗਈ ਹੋਵੇ। ਰਾਮਈਆ ਪਤਨੀ 'ਤੇ ਚਿਲਾ ਰਿਹਾ ਸੀ। ਪਰ ਉਹ ਗੁੱਸੇ ਨਹੀਂ ਸੀ। ਰਾਮਈਆ ਦਾ ਦੁੱਖ ਕਦੇ ਵੀ ਹੰਝੂਆਂ ਨਾਲ ਨਹੀਂ ਵਹਿੰਦਾ ਸੀ। ਹੰਝੂ ਉਹਦੇ ਸੁਭਾਅ ਦੇ ਵਿਰੁੱਧ ਸਨ। ਉਹਦੇ ਚੀਖਣ ਵਿਚ ਹੀ ਕਿਤੇ ਕਿਤੇ ਉਹਦਾ ਦੁੱਖ ਵਿਅਕਤ ਹੋ ਰਿਹਾ ਸੀ। ਜਦੋਂ ਲਾਸ ਨੂੰ ਸਮਸਾਨ ਘਾਟ ਲਿਜਾਇਆ ਜਾ ਰਿਹਾ ਸੀ ਤਾਂ ਦਸ ਆਦਮੀਆ ਨੂੰ ਸੂਰਾਲੀ ਨੂੰ ਸੰਭਾਲਣਾ ਪਿਆ। ਉਹ ਕੀ ਚੀਖ ਰਹੀ ਸੀ ਉਹਨੂੰ ਵੀ ਨਹੀਂ ਪਤਾ ਸੀ। ਕੋਸ ਰਹੀ ਸੀ। ਜੇ ਧਰਮਰਾਜੂ ਤੇ ਲਿੰਗਰਾਜੂ ਨੇ ਉਸ ਦਿਨ ਆਪਣੇ ਤੇ ਸਾਰੀ ਜ਼ਿੰਮੇਵਾਰੀ ਨਾ ਲਈ ਹੁੰਦੀ ਤਾਂ ਸ਼ਾਇਦ ਦੇਹ ਸਸਕਾਰ ਹੀ ਨਾ ਹੁੰਦਾ।

ਰਾਤ ਦੇ ਨੌਂ ਵਜ ਗਏ। ਸ਼ਮਸ਼ਾਨਘਾਟ ਤੋਂ ਸਭ ਵਾਪਸ ਆ ਗਏ ਸਨ। ਸ਼ਮਸਾਨ ਘਾਟ ਪਹੁੰਚਣ ਤੋਂ ਬਾਅਦ ਰਾਮਈਆ ਮੌਨ ਹੋ ਗਿਆ ਸੀ। ਉਹਨੇ ਇਕ ਗੱਲ ਵੀ ਨਾ ਕੀਤੀ। ਜੇ ਉਹ ਚੀਖਦਾ ਜਾਂ ਗੁੱਸਾ ਵਿਖਾਉਂਦਾ ਤਾ ਧਰਮਰਾਜੂ ਉਹਨੂੰ ਸਮਝ ਸਕਦਾ ਸੀ ਤੇ ਝਿੜਕ ਸਕਦਾ ਸੀ। ਰਾਮਈਆ ਨੂੰ ਮੌਨ ਵੇਖ ਕੇ ਉਹ ਹੁਣ ਘਬਰਾ ਰਿਹਾ ਸੀ। ਉਹਨੂੰ ਸ਼ੱਕ ਪੈ ਗਿਆ ਸੀ ਕਿ ਕੋਈ ਜਵਾਲਾਮੁਖੀ ਫੱਟਣ ਵਾਲਾ ਸੀ। ਰਾਮਈਆ ਦਾ ਮੌਨ ਰਹਿਣਾ ਉਹਦੇ ਲਈ ਇਕ ਨਵਾਂ ਅਨੁਭਵ ਸੀ। ਇਸ ਲਈ ਉਹਨੇ ਆਪਣਾ ਕਾਰਜ ਜਲਦੀ ਤੋਂ ਜਲਦੀ ਅਮਲ ਵਿਚ ਲਿਆਉਣਾ ਸੀ। ਜੋ ਪਹਿਲਾਂ ਤੋਂ ਨਿਸ਼ਚਿਤ ਚਾਲ ਸੀ, ਉਸ ਵਿਚੋਂ ਰਾਜੂ ਦੀ ਗ੍ਰਿਫਤਾਰੀ ਪ੍ਰਮੁੱਖ ਸੀ।

ਰਾਜੂ ਦਾ ਪੁਲਸ ਦੀ ਨਜ਼ਰ ਵਿਚ ਭੱਜ ਜਾਣਾ ਉਹਦੀ ਚਾਲ ਦੀ ਕੁਝ ਹੱਦ ਤਕ ਅਸਫਲਤਾ ਹੀ ਸੀ। ਵਕਤ ਨਾਲ ਸੱਚ ਜਿੱਤਦਾ ਹੈ। ਇਸ ਲਈ ਬਿਨ੍ਹਾਂ ਸਮਾਂ ਗਵਾਇਆਂ ਚਾਲ ਨੂੰ ਚਾਲੂ ਕਰਨਾ ਹੋਏਗਾ।

ਰਾਮਦੀਆ ਵੱਡੀ ਗਲੀ ਦੀ ਸੱਥ ਵਿਚ ਆਰਾਮ ਕਰਨ ਚਲਾ ਗਿਆ। ਧਰਮਰਾਜੂ, ਵੇਕੰਨਾ ਕਾਰ ਵਿਚ ਸਵਾਰ ਹੋ ਕੇ ਨਿਕਲ ਪਏ। ਪਦਾਲੂ ਨੂੰ ਧਮਕਾ ਕੇ ਆਪਣੇ ਵੱਲ ਕਰਨਾ ਸੀ। ਪਦਾਲੂ ਸਾਧਾਰਣ ਰੂਪ ਵਿਚ ਡਰਨ ਵਾਲਾ ਆਦਮੀ ਨਹੀਂ ਸੀ। ਇਸ ਲਈ ਪੁੱਲੀ ਦੀ ਆੜ ਵਿਚ ਉਹਨੇ ਰਾਹ 'ਤੇ ਲਿਆਉਣਾ ਸੀ।

ਹਰਿਜਨ ਵਾੜੇ ਦੇ ਕੋਲ ਉਹਨੇ ਕਾਰ ਰੁਕਵਾਈ ਤੇ ਕਿੱਟਈਆ ਨੂੰ ਪਦਾਲੂ ਦੀ ਝੌਂਪੜੀ ਕੋਲ ਭੇਜਿਆ। ਘਰ ਵਿਚ ਪੁੱਲੀ, ਕੱਲੀ ਸੀ। ਰਾਮੀ ਦਾ ਘਰ ਵਿਚ ਨਾ ਹੋਣਾ ਹੀ ਚੰਗਾ ਸੀ। ਪੁੱਲੀ ਨੂੰ ਇਹ ਵਿਸ਼ਵਾਸ ਦੇ ਕਿ ਉਹਨੂੰ ਮੁੰਡਾ ਵਿਖਾਣਗੇ ਉਹਨੂੰ ਕਾਰ ਵਿਚ ਸਵਾਰ ਕਰ ਲਿਆ।

ਲਿੰਗਰਾਜੂ ਨੂੰ ਪਿਛਲੇ ਦਿਨਾਂ ਵਿਚ ਮੰਗਮਾ ਦੇ ਨਾਲ ਇਕਾਂਤ ਵਿਚ ਸਮਾ ਬਿਤਾਉਣ ਦਾ ਮੌਕਾ ਹੀ ਨਹੀਂ ਮਿਲ ਰਿਹਾ ਸੀ। ਧਰਮਰਾਜੂ ਹੁਣ ਖੁਲ੍ਹੇਆਮ ਉਹਦੇ ਘਰ ਆਇਆ ਕਰਦਾ ਸੀ ਤੇ ਉਹਦੀ ਚੰਡਾਲ ਚੌਕੜੀ ਉਥੇ ਹੀ ਲੱਗ ਰਹੀ ਸੀ। ਲਿੰਗਰਾਜੂ ਨੂੰ ਆਪਣੇ ਤੇ ਆਪਣੇ ਪਿਤਾ ਤੇ, ਪਿੰਡ ਤੇ, ਦੁਨੀਆਂ ਤੇ ਬੜਾ ਗੁੱਸਾ ਆ ਰਿਹਾ ਸੀ।

ਦੇਹ ਸਸਕਾਰ ਤੋਂ ਬਾਅਦ ਲਿੰਗਰਾਜੂ ਨੇ ਦੇਖਿਆ ਕਿ ਉਹਦਾ ਬਾਪ ਵੇਕੰਨਾ ਨਾਲ ਕੋਈ ਸਲਾਹ ਮਸਵਰਾ ਕਰ ਰਿਹਾ ਸੀ ਤੇ ਫਿਰ ਦੋਵੇਂ ਮਿਲ ਕੇ ਕਿਤੇ ਕਾਰ ਵਿਚ ਚਲੇ ਗਏ ਸਨ। ਉਹਨੇ ਸੋਚਿਆ ਕਿ ਮੰਗਮਾ ਦੇ ਨਾਲ ਸਮਾਂ ਬਿਤਾਉਣ ਦਾ ਇਸ ਤੋਂ ਚੰਗਾ ਮੌਕਾ ਨਹੀਂ ਮਿਲ ਸਕਦਾ। ਕਿਸੇ ਵੱਡੇ ਕੰਮ ਤੇ ਬਾਪ ਤੇ ਵੇਕੰਨਾ ਗਏ ਹੋਣਗੇ, ਉਸ ਦਿਨ ਰਾਤ ਨੂੰ ਵਾਪਸ ਨਹੀਂ ਆ ਸਕਣਗੇ, ਇਹ ਸੋਚ ਦਸ ਵਜੇ ਤਕ ਉਹ ਮੰਗਮਾ ਦੇ ਘਰ ਪਹੁੰਚ ਗਿਆ।

ਸ਼ਾਮ ਨੂੰ ਖਾਣਾ ਬੰਨ੍ਹ ਕੇ ਮੱਲੀ ਮੰਦਰ ਦੇ ਕੋਲ ਲੈ ਗਈ। ਹਨੇਰੇ ਵਿਚ ਮੰਦਰ ਦੇ ਪਿਛਵਾੜਿਉਂ ਇੱਟ ਹਟਾ ਕੇ ਉਹਨੇ ਖਾਣਾ ਅੰਦਰ ਸਰਕਾ ਦਿਤਾ।

ਖਾਣਾ ਖਾਂਦਿਆਂ ਰਾਜੂ ਨੇ ਬਹੁਤ ਹੀ ਧੀਮੀ ਆਵਾਜ਼ ਵਿਚ ਕਿਹਾ ਤਾਂ ਕਿ ਆਵਾਜ਼ ਮੰਦਰ ਤੋਂ ਬਾਹਰ ਕਿਤੇ ਨਾ ਜਾਏ," ਅੱਜ ਰਾਤ ਹੀ ਪਤਾ ਕਰਨਾ ਹੈ ਕਿ ਪਦਾਲੂ ਨੂੰ ਕਿਥੇ ਲੁਕਾਇਆ ਹੈ, ਰਾਮੀ ਤੇ ਗੰਗਪਾ ਨੂੰ ਬੁਲਾਇਆ ਸੀ ਕਿ ਨਹੀਂ।"

"ਇਮਲੀ ਦੇ ਰੁੱਖਾਂ ਦੇ ਪਿੱਛੇ ਹਨ, ਕੇਤਕੀ ਦੀਆਂ ਝਾੜੀਆਂ ਕੋਲ ਜੋ ਕਰਨਾ ਹੈ, ਉਹ ਦੱਸੋ ਪਰ ਤੂੰ ਇਥੋਂ ਨਾ ਜਾਈਂ", ਮੱਲੀ ਨੇ ਉਹਨੂੰ ਮਨਾਂਦਿਆਂ ਕਿਹਾ।

"ਜੇ ਮੈਂ ਨਹੀਂ ਜਾਵਾਂਗਾ ਤਾਂ ਕੌਣ ਵੇਖੇਗਾ ਇਹ ਕੰਮ ? ਗੰਗਪਾ ਤੋਂ ਇਹ ਕੰਮ ਨਹੀਂ ਹੋਣ ਲੱਗਾ, ਤੂੰ ਭਰਾ ਤੇ ਪਿਤਾ ਜੀ ਨੂੰ ਇਹ ਨਾ ਪਤਾ ਲਗਣ ਦਈਂ ਕਿ ਮੈਂ ਕਿਥੇ ਹਾਂ, ਉਹ ਜਲਦਬਾਜ਼ੀ ਵਿਚ ਸਭ ਕੁਝ ਵਿਗਾੜ ਦੇਣਗੇ।"

"ਚੰਗਾ", ਮੱਲੀ ਨੇ ਕਿਹਾ। ਉਹਨੇ ਲੰਮਾ ਸਾਹ ਲਿਆ। ਉਹਨੂੰ ਨਿਰਾਸ਼ਾ ਹੀ

ਨਹੀਂ, ਡਰ ਵੀ ਸੀ।

ਰਾਤ ਦੇ ਬਾਰਾਂ ਵੱਜ ਰਹੇ ਸਨ। ਮੰਗਮਾ ਲਿੰਗਰਾਜੂ ਨੂੰ ਇਕ ਪਾਸੇ ਤਾਂ ਖੂਬ ਉਕਸਾਂਦੀ ਲਲਚਾਂਦੀ ਤੇ ਦੂਜੇ ਪਾਸੇ ਉਹਨੂੰ ਦੂਰ ਹੀ ਰਖਦੀ। ਲਿੰਗਰਾਜੂ ਲਈ ਸਵਰਗ ਅੱਧਾ ਫੁਟ ਦੂਰ ਸੀ। ਜਦੋਂ ਉਹ ਉਹਦੇ ਕੋਲ ਪਹੁੰਚਦਾ ਤਾਂ ਉਹ ਹੋਰ ਦੂਰ ਚਲੀ ਜਾਂਦੀ। ਲਿੰਗਰਾਜੂ ਤੋਂ ਰੁਪਏ ਠੱਗਣ ਦਾ ਇਸ ਤੋਂ ਚੰਗਾ ਮੌਕਾ ਮੰਗਮਾ ਨੂੰ ਨਾ ਮਿਲਦਾ। ਧਰਮਰਾਜੂ ਕਦੇ ਕਦੇ ਖੁਲ੍ਹ ਕੇ ਉਹਨੂੰ ਪੈਸਾ ਨਹੀਂ ਦਿੰਦਾ ਸੀ, ਬਸ ਉਹਨੂੰ ਦੂਰੋਂ ਦੂਰੋਂ ਵਿਖਾ ਕੇ ਚਿੜ੍ਹਾਂਦਾ ਸੀ। ਮੰਗਮਾ ਚਾਹੁੰਦੀ ਸੀ ਕਿ ਲਿੰਗਰਾਜੂ ਨੂੰ ਖੂਬ ਲਲਚਾ ਕੇ ਉਹਦੇ ਤੋਂ ਸੌ ਰੁਪਏ ਤਾ ਠੱਗੇ ਹੀ ਜਾਣ ਪਰ ਇਕ ਲਿੰਗਰਾਜੂ ਸੀ ਕਿ ਵਚਨ ਦਿੰਦਾ ਰਿਹਾ ਪਰ ਉਹਨੇ ਘਰ ਜਾ ਕੇ ਰੁਪਏ ਲਿਆਉਣ ਦਾ ਨਾਂ ਨਾ ਲਿਆ। ਲਿੰਗਰਾਜੂ ਚਾਹੁੰਦਾ ਸੀ ਕਿ ਪਹਿਲਾ ਉਹਦੀ ਇੱਛਾ ਪੂਰੀ ਕੀਤੀ ਜਾਏ, ਫਿਰ ਦੇਖੀ ਜਾਏਗੀ। ਉਹ ਇੰਨਾ ਗਰਮ ਲਗ ਰਿਹਾ ਸੀ ਜਿਵੇਂ ਉਹਨੂੰ ਬੁਖਾਰ ਚੜ੍ਹ ਗਿਆ ਹੋਵੇ, ਉਹ ਆਪਣੇ ਆਪ ਨੂੰ ਕਾਬੂ ਵਿਚ ਨਾ ਰੱਖ ਸਕਿਆ। ਉਹ ਉਠਿਆ ਤੇ ਮੰਗਮਾ ਨੂੰ ਚੁੱਕ ਕੇ ਬਿਸਤਰੇ ਤੇ ਸੁੱਟ ਲਿਆ। ਤਾ ਦਰਵਾਜ਼ਾ ਖੁਲ੍ਹਣ ਦੀ ਆਵਾਜ਼ ਆਈ। ਲਿੰਗਰਾਜੂ ਨੇ ਇਹ ਸੋਚਿਆ ਕਿ ਬਾਪ ਆ ਗਿਆ ਤੁਰੰਤ ਠੰਢਾ ਜਿਹਾ ਹੋ ਗਿਆ। ਕੋਲ ਹੀ ਇਕ ਟੋਕਰਾ ਪਿਆ ਸੀ ਜਿਸ ਵਿਚ ਤਿਲ ਧੋਤੇ ਜਾਂਦੇ ਸਨ, ਉਹਦੇ ਵਿਚ ਜਾ ਲੁਕਿਆ। ਮੰਗਮਾ ਆਪਣੇ ਵਾਲ ਠੀਕ ਕਰਦੀ ਦਰਵਾਜ਼ਾ ਖੋਲ੍ਹਣ ਗਈ।

ਰਾਮੀ ਨੇ ਦਸ ਪੈਸੇ ਮੰਗਮਾ ਦੇ ਹੱਥ ਦੇ ਕੇ ਤੇਲ ਮੰਗਿਆ। ਉਹਨੇ ਕਿਹਾ ਕਿ ਉਹਦੀ ਮਾ ਦੇ ਪੇਟ ਵਿਚ ਦਰਦ ਹੋ ਗਿਆ ਸੀ ਤੇ ਗਵਾਂਢਣ ਨੇ ਦੱਸਿਆ ਕਿ ਤੇਲ ਦੀ ਮਾਲਸ਼ ਕਰਨ ਨਾਲ ਠੀਕ ਹੋ ਜਾਏਗਾ। ਮੰਗਮਾ ਨੇ ਤੇਲ ਦੇ ਦਿਤਾ। ਉਹਦੇ ਬਾਅਦ ਕੀ ਹੋਇਆ ਇਹ ਮੰਗਮਾ ਬਹੁਤ ਦੇਰ ਤਕ ਨਾ ਜਾਣ ਸਕੀ। ਉਹ ਦਸ ਪੈਸਿਆਂ ਦਾ ਤੇਲ ਉਹਦੀਆਂ ਅੱਖਾਂ ਵਿਚ ਹੀ ਸੀ। ਮੰਗੀ ਨੇ ਰਾਮੀ ਨੂੰ ਫੜਨ ਦੀ ਕੋਸਿਸ ਕੀਤੀ ਪਰ ਹੱਥ ਤੇਲ ਨਾਲ ਇੰਨੇ ਥਿੰਦੇ ਹੋ ਗਏ ਸਨ ਕਿ ਉਹਦੀ ਪਕੜ ਢਿਲੀ ਹੀ ਰਹੀ। ਉਹ ਚੀਖ ਵੀ ਨਾ ਸਕੀ ਕਿਉਂਕਿ ਰਾਮੀ ਨੇ ਉਹਦੇ ਮੂੰਹ ਵਿਚ ਵੀ ਤੇਲ ਹੀ ਨਹੀਂ ਪਾਇਆ ਸੀ ਬਲਕਿ ਤਿਲ ਵੀ ਠੋਕ ਦਿਤੇ ਸਨ। ਦੋਵੇਂ ਹੱਥ ਪਿੱਛੇ ਕਰਕੇ ਕੋਹਲੂ ਦੇ ਕੋਲ ਉਹਨੂੰ ਖੜ੍ਹਾ ਕਰ ਦਿਤਾ। ਰਾਜੂ ਨੇ ਘਰ ਦੇ ਅੰਦਰ ਜਾ ਕੇ ਬੂਹੇ ਬੰਦ ਕਰ ਲਏ। ਇਧਰ ਉਧਰ ਦੇਖਿਆ। ਉਹਨੂੰ ਤਿਲ ਧੋਣ ਵਾਲੇ ਟੋਕਰੇ ਵਿਚ ਕੁਝ ਆਹਟ ਸੁਣਾਈ ਦਿਤੀ। ਉਹਨੇ ਲਿੰਗਰਾਜੂ ਨੂੰ ਇਸ ਤਰ੍ਹਾਂ ਕੱਢਿਆ ਜਿਵੇਂ ਉਹ ਵੀ ਕੋਈ ਧੋਬੀ ਦੇ ਕੋਲ ਜਾਣ ਵਾਲਿਆਂ ਕਪੜਿਆਂ ਦੀ ਗੰਠੜੀ ਹੋਵੇ। ਲਿੰਗਰਾਜੂ ਦੇ ਤਾਂ ਹੋਸ ਹੀ ਗੁੰਮ ਗਏ।

"ਪਾਦਲੂ ਨੂੰ ਕਿਥੇ ਲੁਕਾਇਆ ਹੈ, ਦਸ", ਰਾਜੂ ਨੇ ਬਹੁਤ ਹੀ ਹੌਲੀ ਜਿਹੀ ਪੁੱਛਿਆ। ਲਿੰਗਰਾਜੂ ਨੇ ਸਿਰ ਹਿਲਾ ਕੇ ਦਸਿਆ ਕਿ ਉਹ ਨਹੀਂ ਜਾਣਦਾ ਸੀ।

"ਤੇ ਉਹਦੇ ਮੁੰਡੇ ਨੂੰ ?"

ਫਿਰ ਉਹਨੇ ਉਸੇ ਤਰ੍ਹਾਂ ਸਿਰ ਹਿਲਾਇਆ। ਇਹ ਸੋਚ ਕੇ ਇਹਨੂੰ ਪੁੱਛਣ ਦਾ ਕੋਈ ਫਾਇਦਾ ਨਹੀਂ ਸੀ, ਰਾਜੂ ਨੇ ਉਹਨੂੰ ਰੱਸੀ ਨਾਲ ਬੰਨ੍ਹ ਦਿਤਾ ਤੇ ਮੂੰਹ ਵਿਚ

ਕਪੜੇ ਤੁੰਨ ਕੇ ਚਲਾ ਗਿਆ। ਰਾਮੀ ਨੂੰ ਇਸਾਰੇ ਨਾਲ ਇਹ ਦੱਸ ਕੇ, ਅੰਦਰ ਉਹ ਕਿਤੇ ਨਹੀਂ ਸੀ, ਰਾਜੂ ਹਨੇਰੇ ਵਿਚ ਚਲਾ ਗਿਆ। ਰਾਮੀ ਵੀ ਉਹਦੇ ਪਿੱਛੇ ਚਲੀ ਗਈ। ਮੰਗਮਾ ਅਪਮਾਨਤ ਹੋਈ ਸੀ ਤੇ ਉਹਨੂੰ ਬੜਾ ਗੁੱਸਾ ਆ ਰਿਹਾ ਸੀ। ਜਦੋਂ ਉਹਨੂੰ ਅੱਖਾਂ ਤੋਂ ਦਿੱਸਣ ਲੱਗਾ ਤਾਂ ਉਹਨੇ ਆਪਣਾ ਸਾਰਾ ਗੁੱਸਾ ਮੰਜੇ ਤੇ ਪਏ ਲਿੰਗਰਾਜੂ 'ਤੇ ਕੱਢਿਆ ਉਹਦੀਆ ਮੁਸ਼ਕਾਂ ਖੋਲ੍ਹੀਆ, ਬਾਹਰ ਜਾਣ ਲਈ ਕਿਹਾ ਤੇ ਸਾਫ਼ ਸਾਫ ਕਹਿ ਦਿਤਾ ਕਿ ਉਹਦੇ ਘਰ ਵਿਚ ਨਾ ਉਹਦੇ ਲਈ ਥਾਂ ਸੀ, ਨਾ ਧਰਮਰਾਜੂ ਲਈ, ਨਾ ਉਨ੍ਹਾਂ ਦੀ ਚੌਕੜੀ ਲਈ। ਲਿੰਗਰਾਜੂ ਵੈਸੇ ਹੀ ਘਬਰਾ ਰਿਹਾ ਸੀ ਕਿ ਇਸ ਦਰਮਿਆਨ ਮੰਗਮਾ ਉਸ ਤੇ ਬਿਜਲੀ ਦੀ ਤਰ੍ਹਾਂ ਟੁੱਟ ਪਈ। ਇਸ ਉਥਲ ਪੁਥਲ ਤੇ ਮਾਰ ਪਕੜ ਵਿਚ ਬੱਸ ਉਹਦੇ ਗਲੇ ਤੋਂ ਬਾਹਰ ਰੋਣਾ ਹੀ ਆਇਆ। ਇਹ ਸਭ ਇਥੇ ਹੋ ਰਿਹਾ ਸੀ ਕਿ ਉਹਦਾ ਪਿਤਾ ਧਰਮਰਾਜੂ ਕਾਰ ਵਿਚੋਂ ਉਤਰਿਆ।

ਧਰਮਰਾਜੂ ਬੜਾ ਪਰੇਸਾਨ ਸੀ। ਉਹਦੀ ਚਾਲ ਸਫਲ ਨਹੀਂ ਹੋਈ ਸੀ। ਏਨਾ ਪਟਰੌਲ ਖਰਚ ਕਰਕੇ ਪੁੱਲੀ ਨੂੰ ਸੌ ਮੀਲ ਕਾਰ ਵਿਚ ਲੈ ਜਾਣਾ ਵਿਅਰਥ ਹੀ ਰਿਹਾ। ਬੋਲਾਰਾਮ ਵਿਚ ਰੰਗਾ ਦੇ ਬਾਪ ਦੇ ਖੇਤ ਵਿਚ ਪੰਪ ਲਈ ਬਣਾਇਆ ਗਿਆ ਇਕ ਸ਼ੈਡ ਸੀ। ਉਹਦੇ ਵਿਚ ਪਦਾਲੂ ਨੂੰ ਬੰਦ ਕੀਤਾ ਹੋਇਆ ਸੀ। ਧਰਮਰਾਜੂ ਨੇ ਸੋਚਿਆ ਕਿ ਜੇ ਪੁੱਲੀ ਨੂੰ ਪਦਾਲੂ ਦੇ ਸਾਹਮਣੇ ਲਿਆਇਆ ਗਿਆ, ਤਾਂ ਪਦਾਲੂ ਦਾ ਹੱਠ ਘੱਟ ਜਾਏਗਾ ਤੇ ਉਹ ਉਸ ਦਾ ਕਿਹਾ ਸੁਣੇਗਾ। ਤੇ ਉਦੋਂ ਮੈਂ ਇਕ ਪ੍ਰਤਿਗਿਆ ਪੱਤਰ ਤੇ ਅੰਗੂਠਾ ਲਵਾ ਲਵਾਗਾ। ਪ੍ਰਤਿਗਿਆ ਪੱਤਰ ਵਿਚ ਇਹ ਲਿਖਵਾਉਣਾ ਸੀ ਕਿ ਉਹਨੇ ਰਾਜੂ ਨੂੰ ਰੰਗਾ ਨੂੰ ਕੁੱਟਦਿਆ ਵੇਖਿਆ ਸੀ। ਪੁੱਲੀ ਬੜਾ ਰੋਈ ਧੋਈ ਤਾਂ ਉਹ ਵੀ, ਉਹ ਗੰਦਾ ਕੰਮ ਕਰਨ ਲਈ ਨਹੀਂ ਮੰਨਿਆ ਤੇ ਪਦਾਲੂ ਨੇ ਸਾਫ਼ ਸਾਫ਼ ਕਹਿ ਦਿਤਾ ਕਿ ਉਹ ਆਪਣੀ ਜਾਨ ਦੇ ਦਏਗਾ ਪਰ ਆਪਣੇ ਮਾਲਕ ਦਾ ਨੁਕਸਾਨ ਨਹੀਂ ਕਰੇਗਾ। ਪੁੱਲੀ ਨੂੰ ਖਬਰਦਾਰ ਕਰ ਦਿਤਾ ਗਿਆ ਕਿ ਜੇ ਉਹਨੇ ਕਿਸੇ ਨੂੰ ਇਹ ਕਿਹਾ ਕਿ ਪਦਾਲੂ ਤੇ ਉਹਦਾ ਲੜਕਾ ਕਿਥੇ ਸੀ ਤਾਂ ਦੋਵਾਂ ਦੀ ਜਾਨ ਨਹੀਂ ਬਚੇਗੀ। ਉਹਨੂੰ ਕਾਰ ਵਿਚ ਬਿਠਾ ਕੇ ਉਹ ਉਹਨੂੰ ਫਿਰ ਵਾਪਸ ਲੈ ਆਏ।

ਇਸ ਪਰੇਸ਼ਾਨੀ ਵਿਚ ਜਦੋਂ ਉਹਨੇ ਵੇਖਿਆ ਕਿ ਮੰਗਮਾ ਉਹਦੇ ਲੜਕੇ ਲਿੰਗਰਾਜੂ ਨੂੰ ਠੱਗ ਰਹੀ ਹੈ, ਤਾ ਉਹਦਾ ਗੁੱਸਾ ਬੇਕਾਬੂ ਹੋ ਗਿਆ। ਉਹ ਜ਼ੋਰ ਜ਼ੋਰ ਨਾਲ ਮੰਗਮਾ ਨੂੰ ਕੁੱਟਣ ਲੱਗਾ। ਮੰਗੀ ਡਿੱਗ ਪਈ ਤੇ ਉਚੀ ਉਚੀ ਰੋਣ ਲੱਗੀ।

"ਤੇਰੀ ਵਜਹ ਨਾਲ ਹੀ ਮੇਰਾ ਘਰ ਬਰਬਾਦ ਹੋ ਰਿਹਾ ਹੈ, ਜਾ ਮਰ, ਉਸ ਚਮਾਰਨ ਦੀ ਏਨੀ ਹਿੰਮਤ ਕਿ ਮੇਰੀਆਂ ਅੱਖਾਂ ਵਿਚ ਤੇਲ ਪਾ ਗਈ। ਮੇਰੀ ਵੀ ਕੋਈ ਜ਼ਿੰਦਗੀ ਹੈ ਤੇ ਇਹ ਸਭ ਤੇਰੀ ਵਜਾਹ ਨਾਲ ਹੀ ਹੋਈ ਹੈ।"

ਧਰਮਰਾਜੂ ਦਾ ਗੁੱਸਾ ਜ਼ਿਆਦਾ ਦੇਰ ਨਹੀਂ ਰਹਿੰਦਾ ਸੀ। ਸਵਾਰਥ ਉਹਦੇ ਲਈ ਮੁੱਖ ਸੀ। ਉਹਨੇ ਮੰਗੀ ਨੂੰ ਮਨਾਇਆ, ਪੁਚਕਾਰਿਆ। ਵੇਕੰਨਾ ਨੇ ਖਰਚ ਲਈ ਜਿਹੜੇ ਪੰਜ ਸੌ ਰੁਪਏ ਦਿਤੇ ਸਨ, ਉਨ੍ਹਾਂ ਵਿਚੋਂ ਇਕ ਸੌ ਉਹਦੇ ਹੱਥ ਤੇ ਰੱਖ ਦਿਤਾ। ਇਧਰ ਉਧਰ ਦੀਆਂ ਗੱਲਾਂ ਕਹਿ ਕੇ, ਜੋ ਕੁਝ ਹੋਇਆ ਸੀ ਉਹਦੇ ਬਾਰੇ ਵਿਚ ਉਹਨੇ

ਸਭ ਕੁਝ ਪਤਾ ਕਰ ਲਿਆ ਸੀ ।

ਇਹਦਾ ਮਤਲਬ ਇਹ ਹੋਇਆ ਕਿ ਰਾਜੂ ਕਿਤੇ ਆਸ ਪਾਸ ਹੀ ਸੀ । ਉਹ ਵੀ ਇਸ ਕੋਸ਼ਿਸ਼ ਵਿਚ ਹੈ ਕਿ ਪਦਾਲੂ ਨੂੰ ਕਿਥੇ ਲੁਕਾਇਆ ਗਿਆ ਹੈ, ਪਤਾ ਕੀਤਾ ਜਾਏ । ਇਹ ਰਾਜੂ ਕਿਥੇ ਲੁਕਿਆ ਹੋਇਆ ਹੈ ? ਧਰਮਰਾਜੂ ਸੋਚਣ ਲੱਗਾ ।

ਇਮਲੀ ਦੇ ਰੁੱਖ ਹੇਠਾ ਗੰਗਪਾ, ਮੱਲੀ, ਰਾਜੂ ਤੇ ਰਾਮੀ ਖੜੇ ਸੋਚ ਰਹੇ ਸਨ ਕਿ ਅੱਗੇ ਕੀ ਕੀਤਾ ਜਾਏ । ਰਾਜੂ ਜੇ ਬਾਹਰ ਆਇਆ ਤਾਂ ਖਤਰਾ ਸੀ ਤੇ ਜੇ ਉਹ ਮੰਦਰ ਵਿਚ ਹੀ ਰਹਿੰਦਾ ਹੈ ਤਾਂ ਕੋਈ ਅਜਿਹਾ ਨਹੀਂ ਸੀ ਜੋ ਹੌਸਲਾ ਕਰਕੇ ਕੁਝ ਕਰੇ । ਗੰਗਪਾ ਹੌਸਲਾ ਤਾਂ ਕਰ ਸਕਦਾ ਸੀ ਪਰ ਉਸ ਦੇ ਵਿਚ ਇੰਨੀ ਹੁਸ਼ਿਆਰੀ ਨਹੀਂ ਸੀ ਕੰਮ ਚੰਗੀ ਤਰ੍ਹਾਂ ਕਾਮਯਾਬੀ ਨਾਲ ਕਰ ਸਕੇ । ਅਤੇ ਜੇ ਪੁਨੱਈਆ ਨੂੰ ਕੰਮ ਸੌਂਪਿਆ ਗਿਆ ਗੁੱਸੇ ਨਾਲ ਸਾਰਾ ਕੰਮ ਖਰਾਬ ਕਰ ਦਏਗਾ ਤੇ ਦੋ ਜਾਨਾਂ ਵਿਅਰਥ ਚਲੀਆਂ ਜਾਣਗੀਆਂ । ਪਦਾਲੂ ਤੇ ਉਹਦੇ ਮੁੰਡੇ ਨੂੰ ਉਧਰ ਵਾਲੇ ਜ਼ਰੂਰ ਮਾਰ ਦੇਣਗੇ । ਉਹਨੇ ਬਹੁਤ ਸੋਚਿਆ ਪਰ ਕੋਈ ਰਾਹ ਨਾ ਦਿਖਾਈ ਦਿਤਾ ਤੇ ਇਸ ਦਰਮਿਆਨ ਪਹੁ ਫੁਟਣ ਲੱਗੀ ਸੀ । ਮੱਲੀ ਨੇ ਰਾਜੂ ਨੂੰ ਲੁਕਿਆਂ ਰਹਿਣ ਲਈ ਹੱਠ ਕੀਤਾ ।

ਰਾਜੂ ਤਲਾਅ ਦੇ ਕਿਨਾਰੇ ਤੇ ਆ ਰਿਹਾ ਸੀ ਕਿ ਪਰਿਉਂ ਪਿੱਪਲ ਦੇ ਰੁੱਖ ਹੇਠਾਂ ਉਹਨੂੰ ਕੁਝ ਆਦਮੀ ਵਿਖਾਈ ਦਿਤੇ । ਉਹ ਮੰਦਰ ਦੇ ਪਿਛਵਾੜੇ ਵਿਚ ਗਿਆ ਤੇ ਦੀਵਾਰ ਟੱਪ ਕੇ ਮੰਦਰ ਦੇ ਅੰਦਰ ਚਲਾ ਗਿਆ । ਪੁਜਾਰੀ ਸਾਹਮਣੇ ਵਾਲੇ ਮੰਡਪ ਵਿਚ ਲੇਟਿਆ ਹੋਇਆ ਸੀ । ਉਹ ਸੌਂ ਨਹੀਂ ਸੀ ਰਿਹਾ । ਉਹ ਰਾਜੂ ਦੀ ਹੀ ਇੰਤਜ਼ਾਰ ਕਰ ਰਿਹਾ ਸੀ । ਉਹਨੇ ਝਟ ਮੰਦਰ ਦਾ ਦਰਵਾਜ਼ਾ ਖੋਲ੍ਹਿਆ ਤੇ ਰਾਜੂ ਦੇ ਅੰਦਰ ਜਾਂਦਿਆ ਹੀ ਉਹਨੇ ਫਿਰ ਤਾਲਾ ਲਾ ਦਿਤਾ । ਫਿਰ ਜਾ ਕੇ ਮੰਡਪ ਵਿਚ ਲੇਟ ਗਿਆ । ਕਿਸੇ ਨੇ ਬਾਹਰ ਦਾ ਦਰਵਾਜ਼ਾ ਖੜਕਾਇਆ । ਪੁਜਾਰੀ ਨੇ ਦਰਵਾਜਾ ਖੋਲ੍ਹਿਆ । ਧਰਮਰਾਜੂ ਤੇ ਪੁਲਸ ਨੂੰ ਉਥੇ ਦੇਖ ਕੇ ਉਹ ਹੈਰਾਨ ਰਹਿ ਗਿਆ । ਪਰ ਉਹਨੇ ਆਪਣੇ ਚਿਹਰੇ ਤੋਂ ਆਪਣੀ ਹੈਰਾਨੀ ਨਾ ਪ੍ਰਗਟ ਹੋਣ ਦਿਤੀ । ਪੁਲਸ ਨੇ ਸਾਰਾ ਮੰਡਪ ਛਾਣ ਮਾਰਿਆ ।

"ਕੋਈ ਵੀ ਨਹੀਂ ਹੈ", ਸਿਪਾਹੀਆਂ ਨੇ ਇਨਸਪੈਕਟਰ ਨੂੰ ਕਿਹਾ ।

"ਮੰਦਰ ਦੇ ਅੰਦਰ ਵੀ ਦੇਖੋ", ਧਰਮਰਾਜੂ ਨੇ ਕਿਹਾ । ਪੁਜਾਰੀ ਬਹੁਤ ਘਬਰਾ ਗਿਆ ।

"ਤਾਲਾ ਖੋਲ੍ਹੋ", ਇਨਸਪੈਕਟਰ ਨੇ ਕਿਹਾ ।

ਜੇ ਉਹ ਕੁਝ ਕਹਿੰਦਾ ਕਹਾਂਦਾ ਜਾਂ ਕਰਦਾ ਕਰਾਂਦਾ ਤਾਂ ਉਨ੍ਹਾਂ ਨੂੰ ਸ਼ੱਕ ਹੋਰ ਵਧ ਸਕਦਾ ਸੀ । ਇਸ ਲਈ ਪੁਜਾਰੀ ਨੇ ਮਾਤਾ ਦਾ ਧਿਆਨ ਕੀਤਾ ਤੇ ਮੰਦਰ ਦਾ ਬੂਹਾ ਖੋਲ੍ਹ ਦਿਤਾ । ਇਕ ਨਿਰਦੋਸ਼ੀ ਦੇ ਨਾਲ ਉਹਨੂੰ ਵੀ ਪਕੜ ਲੈਣਗੇ ਤੇ ਕੀ ਕਰ ਸਕਦੇ ਹਨ ਇਹ ਪੁਲਸ ਵਾਲੇ ? ਮੈਂ ਚੰਗਾ ਕੀਤਾ ਹੈ ਜਾਂ ਬੁਰਾ, ਇਹ ਤਾਂ ਮਾਤਾ ਹੀ ਜਾਣਦੀ ਹੈ । ਜੇ ਮਾਤਾ ਮੈਨੂੰ ਮਾਫ ਕਰ ਦਏ ਤਾਂ ਕਾਫ਼ੀ ਹੈ ।

ਇਨਸਪੈਕਟਰ ਨੇ ਬੈਟਰੀ ਦੀ ਰੌਸ਼ਨੀ ਵਿਚ ਸਾਰਾ ਮੰਦਰ ਦੇਖਿਆ । ਕਿਤੇ ਕੋਈ ਆਦਮੀ ਨਹੀਂ ਸੀ । ਪੁਜਾਰੀ ਨੂੰ ਹੈਰਾਨੀ ਹੋਈ । ਰਾਜੂ ਜੋ ਅੰਦਰ ਸੀ, ਉਹਦਾ

ਕੀ ਹੋਇਆ ? ਉਹ ਕਿਥੇ ਹੈ ? ਧਰਮਰਾਜੂ ਪੁਲਸ ਇਨਸਪੈਕਟਰ ਤੇ ਸਿਪਾਹੀ ਚਲੇ ਗਏ। ਪੁਜਾਰੀ ਨੇ ਫਿਰ ਅੱਖਾਂ ਬੰਦ ਕਰਕੇ ਮਾਤਾ ਦਾ ਧਿਆਨ ਕੀਤਾ। ਰਾਜੂ ਹੌਲੀ ਜਿਹੀ ਉਪਰੋਂ ਹੇਠਾਂ ਆਇਆ। ਮਾਤਾ ਦੀ ਮੂਰਤੀ ਦੇ ਪਿੱਛੇ, ਉਹਦੇ ਉਪਰ ਇਕ ਪੱਥਰ ਦੀ ਬਣੀ ਛੱਤਰੀ ਜਿਹੀ ਸੀ। ਉਪਰ ਚੌੜਾਈ ਅੱਧੇ ਇੰਚ ਤੋਂ ਜਿਆਦਾ ਨਹੀਂ ਹੋਏਗੀ, ਜੇ ਆਦਮੀ ਉਥੇ ਚੜ੍ਹ ਵੀ ਜਾਏ, ਤਾਂ ਉਥੇ ਲੁਕਣ ਲਈ ਥਾਂ ਕਾਫ਼ੀ ਨਹੀਂ ਸੀ।

ਪੁਜਾਰੀ ਨੂੰ ਹੈਰਾਨੀ ਦੇ ਨਾਲ ਆਪਣੀ ਵੱਲ ਆਉਂਦਾ ਵੇਖਿਆ ਤਾਂ ਰਾਜੂ ਉਹਨੂੰ ਮੂਰਤੀ ਦੇ ਪਿੱਛੇ ਲੈ ਗਿਆ। ਮੂਰਤੀ ਦੇ ਦੋਵਾਂ ਪਾਸੇ ਦੀਵਾਰ ਵਿਚੋਂ ਦੋ ਪੱਥਰ ਨਿਕਲ ਰਹੇ ਸਨ। ਉਨ੍ਹਾਂ ਤੇ ਰੱਸੀ ਦੇ ਫੰਦੇ ਲਟਕ ਰਹੇ ਸਨ। ਉਨ੍ਹਾਂ ਵਿਚੋਂ ਇਕ ਫੰਦੇ ਵਿਚ ਹੱਥ ਤੇ ਦੂਜੇ ਵਿਚ ਪੈਰ ਰੱਖ ਕੇ ਜੇ ਉਪਰ ਚੜ੍ਹ ਗਏ ਤਾਂ ਕਿਸੇ ਨੂੰ ਕੁਝ ਵਿਖਾਈ ਦੇਣਾ ਮੁਸਕਲ ਸੀ। ਰਾਜੂ ਨੇ ਇਸ ਡਰ ਤੋਂ ਕਿ ਕਿਤੇ ਅਜਿਹੀ ਨੌਬਤ ਨਾ ਆ ਜਾਏ, ਉਹਦੀ ਵਿਵਸਥਾ ਕਰ ਲਈ ਸੀ। ਪਰ ਜਦੋਂ ਪੁਲਸ ਆ ਕੇ ਰੌਸ਼ਨੀ ਕਰਕੇ ਸਭ ਪਾਸੇ ਵੇਖਣ ਲੱਗੀ ਤਾਂ ਰਾਜੂ ਨੂੰ ਲੱਗਾ ਕਿ ਉਹ ਥਾਂ ਵੀ ਏਨੀ ਸੁਰੱਖਿਅਤ ਨਹੀਂ ਸੀ।

"ਜੇ ਮੈਂ ਇਥੇ ਰਿਹਾ ਤਾਂ ਤੁਹਾਡੀ ਜਾਨ ਤੇ ਆ ਪਏਗੀ, ਮੈਂ ਘਰ ਚਲਾ ਜਾਂਦਾ ਹਾਂ", ਰਾਜੂ ਨੇ ਕਿਹਾ।

"ਨਹੀਂ ਵਈ, ਇਸ ਤੋਂ ਚੰਗੀ ਥਾਂ ਲੁਕਣ ਲਈ ਕਿਤੇ ਨਹੀਂ ਹੈ। ਹੁਣ ਇਕ ਵਾਰ ਦੇਖ ਗਏ ਹਨ, ਫਿਰ ਉਹ ਇਸ ਪਾਸੇ ਨਹੀਂ ਆਉਣਗੇ", ਪੁਜਾਰੀ ਨੇ ਕਿਹਾ।

ਰਾਮੀ ਦੇ ਘਰ ਆਉਂਦੇ ਹੀ ਪੁੱਲੀ ਉੱਚੀ ਉੱਚੀ ਫੁਟ ਪਈ। ਕਿਹੜੀ ਨਵੀਂ ਆਫਤ ਆ ਪਈ ਸੀ, ਰਾਮੀ ਤੁਰੰਤ ਨਾ ਜਾਣ ਸਕੀ। ਕਿਤੇ ਮੁੰਡੇ ਨੂੰ ਤਾਂ ਕੋਈ ਖਤਰਾ ਨਹੀਂ ਸੀ। ਫਿਰ ਪੁੱਲੀ ਨੇ ਹਿਚਕੀਆਂ ਭਰਦਿਆਂ ਹੋਇਆਂ ਕਿਹਾ, "ਉਹਦੇ ਕੋਲ ਮੈਨੂੰ ਲੈ ਗਏ ਸਨ।"

"ਕਿਹਦੇ ਕੋਲ ?"

"ਤੇਰੇ ਬਾਪ ਦੇ ਕੋਲ ਉਹ ਪਿੰਜਰੇ ਵਿਚ ਬੰਦ ਸ਼ੇਰ ਦੀ ਤਰ੍ਹਾਂ ਹੈ।"

"ਉਹ ਕਿਥੇ ਹੈ ? ਕਿਥੇ ਹੈ, ਕਿਥੇ, ਦੱਸਦੀ ਕਿਉਂ ਨਹੀਂ ?" ਰਾਮੀ ਨੇ ਆਤੁਰਤਾ ਨਾਲ ਪੁੱਛਿਆ।

"ਉਨ੍ਹਾਂ ਨੇ ਕਿਹਾ ਕਿ ਜੇ ਮੈਂ ਕਿਸੇ ਨੂੰ ਇਸ ਬਾਰੇ ਦੱਸਿਆ ਤਾਂ ਉਹ ਉਹਨੂੰ ਮਾਰ ਦੇਣਗੇ। ਸਾਡਾ ਮੁੰਡਾ ਵੀ ਨਹੀਂ ਮਿਲੇਗਾ", ਪੁੱਲੀ ਨੇ ਕਿਹਾ।

"ਕੋਈ ਗੱਲ ਨਹੀਂ, ਕੋਈ ਡਰ ਨਹੀਂ ਦੱਸ, ਦੱਸ ਵੀ, ਮਾਲਕ ਜਲਦਬਾਜ਼ ਨਹੀਂ ਹੈ। ਉਹ ਸੋਚੇਗਾ ਕਿ ਉਹਨੂੰ ਕਿਦਾਂ ਛੁਡਾਇਆ ਜਾ ਸਕਦਾ ਹੈ। ਜੇ ਇਕ ਦਾ ਟਿਕਾਣਾ ਪਤਾ ਲਗ ਗਿਆ ਤਾਂ ਕੋਈ ਰਸਤਾ ਨਿਕਲ ਹੀ ਆਏਗਾ, ਉਹ ਮੇਰਾ ਵੀ ਤਾਂ ਪਿਓ ਹੈ। ਜੇ ਉਹਨੂੰ ਕੁਝ ਹੋ ਗਿਆ, ਤਾਂ ਕੀ ਮੈਂ ਜ਼ਿੰਦਾ ਰਹਿ ਸਕਾਂਗੀ ? ਦੱਸ ਵੀ," ਰਾਮੀ ਨੇ ਉਸ ਤੇ ਦਬਾ ਪਾਇਆ, ਪੁੱਲੀ ਨੇ ਨਾ ਦਸਣਾ ਚਾਹੁੰਦੇ ਹੋਏ ਵੀ ਹੌਲੀ ਹੌਲੀ ਦੱਸ ਹੀ ਦਿੱਤਾ ਤੇ ਰਾਮੀ ਤੁਰੰਤ ਉਥੋਂ ਦੌੜੀ।

·ਮੱਲੀ, ਗੰਗਪਾ ਤੇ ਰਾਮੀ ਮੰਦਰ ਦੇ ਪਿਛਵਾੜੇ ਰੋਜ਼ ਦੀ ਤਰ੍ਹਾ ਬੈਠੇ ਹੋਏ ਸਨ ਤੇ ਰਾਜੂ ਉਹਨਾਂ ਨੂੰ ਅੰਦਰੋਂ ਦੱਸ ਰਿਹਾ ਸੀ ਕਿ ਕੀ ਕੀਤਾ ਜਾਏ। ਜਿਵੇਂ ਹੀ ਹੋਵੇ, ਪਦਾਲੂ ਕੋਲ ਖਬਰ ਪਹੁੰਚਾਣੀ ਹੈ। ਉਸ ਸ਼ੈਡ ਦੇ ਕੋਲ ਹੱਟੇ ਕੱਟੇ ਛੇ ਆਦਮੀ ਪਹਿਰਾ ਦੇ ਰਹੇ ਹਨ। ਜੇ ਸਾਡਾ ਕੋਈ ਆਦਮੀ ਉਧਰ ਗਿਆ ਤਾਂ ਪਹਿਲਾਂ ਉਹ ਪਦਾਲੂ ਦਾ ਖਾਤਮਾ ਕਰ ਦੇਣਗੇ। ਇਸ ਲਈ ਪੁੱਲੀ ਦਾ ਜਾਣਾ ਹੀ ਚੰਗਾ ਹੈ। ਉਹ ਸੋਚਣਗੇ ਕਿ ਉਸ ਦੇ ਆਪਣੇ ਦੁੱਖ ਦੇ ਕਾਰਨ ਹੀ ਉਹ ਉਥੇ ਆਈ ਹੈ। ਉਹ ਉਹਦੇ ਤੇ ਸ਼ੱਕ ਨਹੀਂ ਕਰਨਗੇ ਕਿ ਉਹਨੇ ਪਦਾਲੂ ਦੇ ਟਿਕਾਣੇ ਦੇ ਬਾਰੇ ਵਿਚ ਰਾਜੂ ਦੇ ਆਦਮੀਆਂ ਨੂੰ ਦੱਸ ਦਿਤਾ ਹੈ। ਉਹ ਜਾ ਕੇ ਇਹ ਸੋਰ ਮਚਾਵੇ ਕਿ ਉਹਨੂੰ ਵਿਸ਼ਵਾਸ਼ ਨਹੀਂ ਹੈ ਕਿ ਉਹਦਾ ਮੁੰਡਾ ਜਿੰਦਾ ਹੈ। ਜਦੋਂ ਤਕ ਉਹ ਉਹਨੂੰ ਆਪਣੀਆਂ ਅੱਖਾਂ ਨਾਲ ਵੇਖ ਨਹੀਂ ਲਏਗੀ, ਉਥੋਂ ਜਾਏਗੀ ਨਹੀਂ। ਉਦੋਂ ਦੇਖਾਂਗੇ ਧਰਮਰਾਜੂ ਕੀ ਕਰਦਾ ਹੈ? ਇਸ ਹਾਲਤ ਵਿਚ ਜਦੋਂ ਤੱਕ ਸਥਿਤੀ ਹੋਰ ਖਰਾਬ ਨਾ ਹੋ ਜਾਏ, ਦੂਜੀ ਹੱਤਿਆ ਕਰਨ ਲਈ ਨਹੀਂ ਸੋਚੇਗਾ। ਗੰਗਪਾ ਤੇ ਰਾਮੀ ਤਾਂ ਚਲੇ ਗਏ ਪਰ ਮੱਲੀ ਉਥੇ ਹੀ ਬੈਠੀ ਰਹੀ।

ਲਛਮੀ ਨੇ ਮੰਦਰ ਜਾਣ ਦੀ ਜਿੱਦ ਕੀਤੀ। ਰਾਮਈਆ ਉਹਨੂੰ ਇਕੱਲੀ ਨੂੰ ਨਹੀਂ ਭੇਜਣਾ ਚਾਹੁੰਦਾ ਸੀ। ਰੰਗਾ ਦੀ ਮੌਤ ਤੋਂ ਬਾਅਦ ਸੂਰਾਲੀ ਨੇ ਮੰਜਾ ਫੜ ਲਿਆ ਸੀ। ਰਾਮਈਆ ਨੇ ਬਹੂ ਨੂੰ ਲਛਮੀ ਦੇ ਨਾਲ ਜਾਣ ਲਈ ਕਿਹਾ।

ਮੋਰੀ ਵਿਚੋਂ ਰਾਜੂ ਮੱਲੀ ਤੋਂ ਆਪਣੇ ਆਦਮੀਆਂ ਬਾਰੇ ਸੁਭ ਸਮਾਚਾਰ ਪੁੱਛ ਰਿਹਾ ਸੀ। ਮੱਲੀ ਘਰ ਦੀਆਂ ਸਾਰੀਆਂ ਗੱਲਾਂ ਦੱਸ ਰਹੀ ਸੀ। ਉਧਰ ਪੁਜਾਰੀ ਮੰਦਰ ਦਾ ਦਰਵਾਜਾ ਖੋਲ੍ਹ ਕੇ ਆ ਰਿਹਾ ਸੀ। ਰਾਜੂ ਮਾਤਾ ਦੀ ਮੂਰਤੀ ਦੇ ਪਿੱਛੇ ਲੁਕ ਗਿਆ। ਲਛਮੀ ਤੇ ਉਹਦੀ ਭਾਬੀ ਮੰਦਰ ਦੇ ਅੰਦਰ ਆਈਆਂ। ਰਾਜੂ ਨੇ ਲਛਮੀ ਦਾ ਚਿਹਰਾ ਇਕ ਵਾਰ ਵੇਖਣਾ ਚਾਹਿਆ ਪਰ ਜੇ ਵੇਕੰਨਾ ਦੀ ਪਤਨੀ ਵੇਖ ਲੈਂਦੀ ਤਾਂ ਜਾਨ ਆਫਤ ਵਿਚ ਆ ਜਾਂਦੀ। ਲਛਮੀ ਨੇ ਮਾਤਾ ਦੇ ਮੂਰਤੀ ਦੇ ਸਾਹਮਣੇ ਬਹੁਤ ਦੇਰ ਤੱਕ ਅਰਦਾਸ ਕੀਤੀ। ਪੁਜਾਰੀ ਪੂਜਾ ਕਰ ਰਿਹਾ ਸੀ, ਪੂਜਾ ਖਤਮ ਹੋਣ ਤਕ ਉਹ ਉਠੀ ਨਹੀਂ। ਪੁਜਾਰੀ ਨੇ ਇਕ ਥਾਲ ਵਿਚ ਨਾਰੀਅਲ ਦਾ ਟੁੱਕੜਾ, ਫੁੱਲ ਤੇ ਮਾਤਾ ਦਾ ਪਰਸ਼ਾਦ ਰੱਖ ਕੇ ਲਛਮੀ ਨੂੰ ਬੁਲਾਇਆ, "ਬੇਟੀ", ਲਛਮੀ ਨੇ ਹੋਲੀ ਜਿਹੀ ਸਿਰ ਉਠਾ ਕੇ ਮਾਤਾ ਦੀ ਮੂਰਤੀ ਵਲ ਵੇਖਿਆ। ਉਹ ਉਠੀ। ਰਾਜੂ ਨੇ ਉਹਦਾ ਮੂੰਹ ਮਾਤਾ ਦੀਆਂ ਬਾਹਾਂ ਦੇ ਵਿਚੋਂ ਵੇਖ ਲਿਆ। ਉਹਨੂੰ ਉਸ ਨੂੰ ਦੇਖਦਿਆਂ ਐਵੇਂ ਲਗਿਆ ਜਿਵੇਂ ਕਿਸੇ ਨੇ ਉਹਦੇ ਮਨ ਵਿਚ ਭਾਲਾ ਮਾਰ ਦਿਤਾ ਹੋਵੇ। ਅੱਖਾਂ ਵਿਚ ਕਸ਼ਸ਼ ਤਾਂ ਕੀ ਚਮਕ ਵੀ ਨਹੀਂ ਸੀ। ਮਨ ਵੀ ਪੱਥਰਾ ਜਿਹਾ ਗਿਆ ਸੀ। ਮਮਤਾ, ਪ੍ਰੇਮ ਸਨੇਹ, ਸਾਰਾ ਕੁਝ ਉਹਦੇ ਵਿਚੋਂ ਸੁਕ ਗਿਆ ਸੀ। ਉਹ ਨਿਰਜੀਵ ਜਿਹੀ ਲੱਗਦੀ ਸੀ।

"ਬੇਟੀ, ਜੇ ਮਾਤਾ ਦੀ ਕ੍ਰਿਪਾ ਰਹੀ ਤਾਂ ਸਭ ਕੁਝ ਠੀਕ ਹੋ ਜਾਏਗਾ। ਫਿਰ ਚੰਗੇ ਦਿਨ ਆਉਣਗੇ," ਪੁਜ਼ਾਰੀ ਨੇ ਕਿਹਾ। ਉਹਦੇ ਹੱਥ ਵਿਚ ਉਹਨੇ ਥਾਲ ਦੇ ਦਿਤਾ।

"ਨਹੀਂ ਆਉਣਗੇ, ਜਿਹਨਾਂ ਨੂੰ ਅਸੀਂ ਚੰਗਾ ਸਮਝਦੇ ਸੀ, ਉਹ ਹੀ ਵਿਰੋਧੀਆਂ ਦਾ ਖ਼ੂਨ ਕਰਵਾ ਰਹੇ ਹਨ। ਫਿਰ ਇਸ ਪਿੰਡ ਵਿਚ ਚੰਗੇ ਦਿਨ ਕਿਧਰੇ ਆਉਣਗੇ ?" ਲਛਮੀ ਨੇ ਕਿਹਾ। ਉਹ ਥਾਲ ਲੈ ਕੇ ਚਲੀ ਗਈ। ਰਾਜੂ ਨੇ ਚਾਹਿਆ ਕਿ ਉਹ ਲਛਮੀ ਦੇ ਕੋਲ ਜਾਏ ਤੇ ਉਹਨੂੰ ਦੋਹਾਂ ਹੱਥਾਂ ਨਾਲ ਫੜ ਕੇ ਕਹੇ, "ਮੈਂ ਹੱਤਿਆ ਨਹੀਂ ਕੀਤੀ ਹੈ, ਮੇਰੀ ਗੱਲ ਦਾ ਵਿਸ਼ਵਾਸ਼ ਕਰੋ।"

ਪਰ ਉਦੋਂ ਤਕ ਪੁਜਾਰੀ ਉਨ੍ਹਾਂ ਨੂੰ ਬਾਹਰ ਲੈ ਗਿਆ ਸੀ। ਉਹਨੂੰ ਡਰ ਸੀ ਕਿ ਜੇ ਕਿਸੇ ਨੂੰ ਇਹਦੀ ਬੂ ਵੀ ਆ ਗਈ ਕਿ ਰਾਜੂ ਅੰਦਰ ਸੀ, ਤਾਂ ਮੁਸੀਬਤ ਆ ਸਕਦੀ ਸੀ।

ਰਾਜੂ ਜਲਦੀ ਮੋਰੀ ਦੇ ਕੋਲ ਗਿਆ। ਮੱਲੀ ਨੂੰ ਬੁਲਾਇਆ। ਮੱਲੀ ਨੂੰ ਡਰ ਲੱਗਾ ਕਿ ਕਿਤੇ ਅਜਿਹਾ ਨਾ ਹੋਵੇ ਕਿ ਉਹ ਪੁਕਾਰ ਕੋਈ ਹੋਰ ਸੁਣ ਲਏ। ਉਹਨੇ ਡਰ ਦੇ ਕਾਰਨ ਇਧਰ-ਉਧਰ ਦੇਖਿਆ। ਮੰਦਰ ਦੀ ਪਰਕਰਮਾ ਵਿਚ ਤੇ ਕੋਈ ਨਹੀਂ ਸੀ ਪਰ ਮੰਦਰ ਦੇ ਪਰਲੇ ਪਾਸੇ ਤਲਾਅ ਦੇ ਕਿਨਾਰੇ ਲੋਕ ਘੁੰਮ ਫਿਰ ਰਹੇ ਸਨ। ਮੋਰੀ ਨਾਲ ਆਪਣੀ ਪਿੱਠ ਲਾ ਕੇ ਜਿਵੇਂ ਰੋਜ ਵਾਗ ਉਹ ਬੈਠੀ ਹੋਏ, ਜਿਵੇਂ ਉਹ ਆਪਣੇ ਆਪ ਹੀ ਕੁਝ ਕਹਿ ਰਹੀ ਹੋਵੇ, ਉਹ ਬੋਲੀ, "ਹੋਲੀ ਗੱਲ ਕਰ, ਉਧਰ ਆਦਮੀ ਹਨ।"

ਰਾਜੂ ਨੇ ਆਵਾਜ ਧੀਮੀ ਕਰਕੇ ਕਿਹਾ, "ਲਛਮੀ ਨੂੰ ਮਿਲਣਾ ਹੈ।"

"ਲਛਮੀ ਭੈਣ ? ਉਹਦੀ ਤਾਂ ਹੋਰ ਥਾ ਤੇ ਸ਼ਾਦੀ ਤਹਿ ਹੋ ਗਈ ਹੈ। ਲਛਮੀ ਤਾਂ ਦੁਸ਼ਮਣਾ ਦੇ ਘਰ ਹੈ। ਕਿਵੇਂ ਮਿਲੇਗਾ ਤੇ ਮਿਲਣ ਨਾਲ ਲਾਭ ਵੀ ਕੀ ਹੈ ?"

"ਜਾਣ ਦੇ, ਜਿਥੇ ਵੀ ਸ਼ਾਦੀ ਹੋਵੇ, ਉਹ ਸੁਖ ਨਾਲ ਰਹੇ। ਪਰ ਮੇਰੇ ਲਈ ਇਹ ਕਾਫੀ ਹੈ ਕਿ ਉਹ ਜਾਣ ਜਾਏ ਕਿ ਮੈਂ ਖ਼ੂਨ ਨਹੀਂ ਕੀਤਾ ਹੈ।"

"ਮੈਂ ਜਾ ਕੇ ਦੱਸ ਦੇਵਾਂਗੀ", ਮੱਲੀ ਨੇ ਕਿਹਾ।

"ਨਹੀਂ ਤੂੰ ਉਹਨੂੰ ਰਾਤ ਨੂੰ ਮੰਦਰ ਵਿਚ ਲੈ ਆ। ਮੈਨੂੰ ਮਾਤਾ ਦੇ ਸਾਹਮਣੇ ਇਹ ਕਹਿਣਾ ਹੋਏਗਾ, ਨਹੀਂ ਤਾਂ ਉਹ ਮੇਰਾ ਵਿਸ਼ਵਾਸ ਨਹੀਂ ਕਰੇਗੀ।"

ਮੱਲੀ ਕੁਝ ਨਾ ਬੋਲੀ।

"ਮੱਲੀ ਜੇ ਤੂੰ ਲਛਮੀ ਨੂੰ ਇਥੇ ਨਾ ਲਿਆਈ, ਤਾਂ ਮੈਂ ਇਥੇ, ਇਸ ਮੰਦਰ ਵਿਚ ਮਰ ਜਾਵਾਂਗਾ," ਰਾਜੂ ਨੇ ਕਿਹਾ। ਮੱਲੀ ਕੁਝ ਦੇਰ ਸੋਚਦੀ ਰਹੀ। ਉਹਨੂੰ ਨਹੀਂ ਪਤਾ ਸੀ ਕਿ ਉਹਨੂੰ ਇਥੇ ਕਿਵੇਂ ਲਿਆਇਆ ਜਾਵੇ। ਫਿਰ ਵੀ ਉਹਨੇ ਕਹਿ ਦਿਤਾ, "ਚੰਗਾ।" ਉਹ ਉਥੋਂ ਘਰ ਚਲੀ ਗਈ।

ਪਦਾਲੂ ਇਸ ਤਰ੍ਹਾਂ ਚਹਿਲ ਕਦਮੀ ਕਰ ਰਿਹਾ ਸੀ ਜਿਵੇਂ ਪਿੰਜਰੇ ਵਿਚ ਹੋਵੇ। ਉਸ ਸ਼ੈਡ ਵਿਚ ਇਕ ਖਿੜਕੀ ਸੀ, ਜਿਥੇ ਉਹਦੀ ਨਜ਼ਰ ਨਹੀਂ ਜਾਂਦੀ ਸੀ। ਜਦੋਂ ਉਹਨੂੰ ਕੁਝ ਨਾ ਸੁਝਿਆ ਤਾਂ ਉਹਨੇ ਉਸ ਤੇ ਚੜ੍ਹ ਕੇ ਵੇਖਿਆ। ਉਥੇ ਪਿੱਪਲ ਦੇ ਰੁੱਖ ਹੇਠਾਂ ਪਹਿਰਾ ਦੇਣ ਵਾਲੇ ਤਾਸ਼ ਖੇਡ ਰਹੇ ਸਨ। ਉਹਨੇ ਲਬਾ ਸਾਹ ਲਿਆ ਤੇ ਹੇਠਾਂ ਉਤਰ ਆਇਆ। ਉਹਨੂੰ ਰਾਤ ਤੇ ਦਿਨ ਦਾ ਫ਼ਰਕ ਵੀ ਨਹੀਂ ਪਤਾ ਲੱਗ ਰਿਹਾ ਸੀ। ਇਹ ਵੀ ਨਹੀਂ ਪਤਾ ਸੀ ਕਿ ਉਹਦੇ ਮਾਲਕ ਨਾਲ ਕੀ ਵਾਪਰਿਆ ?

ਇਹ ਵੀ ਨਹੀਂ ਪਤਾ ਸੀ ਕਿ ਮੁੰਡਾ ਕਿਥੇ ਹੈ। ਰਾਤ ਨੂੰ ਜਦੋਂ ਸਾਰੇ ਸੌਂ ਜਾਂਦੇ ਸਨ ਤਾਂ ਉਹਨੂੰ ਸ਼ੱਕ ਤੇ ਚਿੰਤਾਵਾ ਸੌਣ ਨਾ ਦਿੰਦੀਆਂ ਤੇ ਦਿਨ ਵੇਲੇ ਜਦੋਂ ਉਹ ਜਾਗ ਰਹੇ ਹੁੰਦੇ ਤਾਂ ਉਹਦੇ ਸੰਦੇਹ ਕੁਝ ਦਬੇ ਰਹਿੰਦੇ। ਇਸ ਲਈ ਸਵੇਰੇ ਬਿਨਾ ਖਾਣਾ ਖਾਧੇ ਹੀ ਉਹਨੂੰ ਨੀਂਦ ਆ ਜਾਂਦੀ। ਪਰ ਅੱਜ ਉਦੋਂ ਵੀ ਨਾ ਸੌਂ ਸਕਿਆ। ਬਹੁਤ ਚਾਹਿਆ ਕਿ ਪੁੱਲੀ ਦਾ ਰੋਣਾ ਭੁੱਲ ਜਾਏ ਪਰ ਉਹ ਨਾ ਭੁੱਲ ਸਕਿਆ। ਉਹ ਕੰਨਾਂ ਵਿਚ ਗੂੰਜਦਾ ਰਿਹਾ। ਦੁਪਹਿਰ ਬਾਅਦ ਕਿਤੇ ਅੱਖ ਲੱਗੀ। ਪਰੰਤੂ ਪੁੱਲੀ ਦਾ ਰੋਣਾ ਕਿਤੇ ਮਨ ਵਿਚ ਗੂੰਜ ਰਿਹਾ ਸੀ। ਫਿਰ ਵੀ, ਉਹ ਇੰਨਾ ਥੱਕ ਗਿਆ ਸੀ ਕਿ ਉਹਨੂੰ ਹਲਕੀ ਜਿਹੀ ਨੀਂਦਰ ਆ ਗਈ। ਉਸ ਨੀਂਦ ਵਿਚ ਇਕ ਸੁਪਨਾ ਆਇਆ — ਮਾਲਕ ਨਾਲਾ ਪਾਰ ਕਰ ਰਿਹਾ ਹੈ ਤੇ ਨਾਲਾ ਵੱਧ ਕੇ ਸਮੁੰਦਰ ਜਿਹਾ ਹੋ ਗਿਆ ਸੀ ਤੇ ਸਮੁੰਦਰ ਦੇ ਪਾਰ, ਕਾਲੀ ਦੀ ਮੂਰਤੀ ਸੀ। ਕਿਸੇ ਨੇ ਮੁੰਡੇ ਦੀ ਬਲੀ ਦੇਣ ਲਈ, ਕੋਲ ਪਏ ਪੱਥਰ ਤੇ ਲਿਟਾ ਦਿਤਾ। ਮਾਲਕ ਤੈਰਣ ਦੀ ਕੋਸ਼ਿਸ਼ ਕਰ ਰਿਹਾ ਸੀ ਤੇ ਲਹਿਰਾਂ ਉਹਨੂੰ ਪਿਛਾਂਹ ਧਕੇਲ ਰਹੀਆਂ ਸਨ। ਉਹ ਆਕਾਸ ਵਿਚ ਸੀ ਤੇ ਹੇਠਾਂ ਛਾਲ ਮਾਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਬੱਦਲ ਛਾ ਗਏ ਸਨ ਤੇ ਉਹ ਉਹਨੂੰ ਛੱਡਦੇ ਨਹੀਂ ਸਨ। ਦੋ ਆਦਮੀਆਂ ਨੇ ਪੁੱਲੀ ਨੂੰ ਫੜ ਲਿਆ ਸੀ। ਉਹ ਰੋ ਰਹੀ ਸੀ। ਉਹ ਇੰਨਾ ਸ਼ੋਰ ਕਰ ਰਹੀ ਸੀ ਕਿ ਉਹਦੇ ਸ਼ੋਰ ਦੇ ਕਾਰਨ ਸਮੁੰਦਰ ਦਾ ਸ਼ੋਰ ਹੋਰ ਵੀ ਵੱਧ ਗਿਆ ਸੀ।

ਅੱਧ ਕੱਚੀ ਨੀਂਦ ਵਿਚ ਉਹਨੂੰ ਕੇਵਲ ਪੁੱਲੀ ਦਾ ਰੋਣਾ ਸੁਣਾਈ ਦੇ ਰਿਹਾ ਸੀ, ਬਾਕੀ ਸਭ ਹੌਲੀ ਹੌਲੀ ਚਲਾ ਗਿਆ ਸੀ। ਪਦਾਲੂ ਕੁਝ ਦੇਰ ਇਹ ਨਿਰਣਾ ਨਾ ਕਰ ਸਕਿਆ ਕਿ ਉਹ ਰੋਣਾ ਸੱਚ ਸੀ ਜਾਂ ਸੁਫਨਾ। ਉਹਨੇ ਜਦੋਂ ਅੱਖਾਂ ਖੋਲ੍ਹੀਆਂ ਤਾਂ ਉਧਰ ਸ਼ੋਰ ਸੁਣਾਈ ਦਿਤਾ। ਉਸ ਸ਼ੋਰ ਵਿਚ ਉਹਨੂੰ ਪੁੱਲੀ ਦੀ ਆਵਾਜ਼ ਸਾਫ਼ ਸਾਫ਼ ਸੁਣਾਈ ਦਿਤੀ। ਉਹ ਫਟਾ ਫਟ ਖਿੜਕੀ ਤੇ ਜਾ ਚੜ੍ਹਿਆ। ਪੁੱਲੀ ਵਾਲ ਖਿੱਚ ਖਿੱਚ ਕੇ ਰੋ ਰਹੀ ਸੀ ਤੇ ਗੁੰਡਿਆਂ ਨੇ ਉਹਨੂੰ ਪਕੜ ਰੱਖਿਆ ਸੀ।

"ਦੇਖ, ਜੇ ਸ਼ੋਰ ਕੀਤਾ ਤਾਂ ਹੱਡੀ ਪਸਲੀ ਇਕ ਕਰ ਦਿਆਂਗਾ। ਕਹਿ ਤਾਂ ਰਹੇ ਹਾਂ ਕਿ ਦੋਵੇਂ ਹਨ, ਕਿਉਂ ਨਹੀਂ ਯਕੀਨ ਕਰਦੀ?" ਇਕ ਗੁੰਡੇ ਨੇ ਕਿਹਾ।

"ਕਿਵੇਂ ਯਕੀਨ ਕਰਾਂ? ਮੁਨਸ਼ੀ ਦੇ ਆਦਮੀਆਂ ਦਾ ਕਿਵੇਂ ਯਕੀਨ ਕਰਾਂ? ਜਦੋਂ ਤੱਕ ਮੈਂ ਆਪਣੀਆਂ ਅੱਖਾਂ ਨਾਲ ਨਹੀਂ ਵੇਖ ਲਵਾਗੀ ਉਦੋਂ ਤੱਕ ਯਕੀਨ ਨਹੀਂ ਕਰਾਂਗੀ।"

"ਜੇ ਚੀਕੀ ਤਾਂ ਗਲਾ ਘੁੱਟ ਦਿਆਂਗੇ ਤੂੰ ਨਹੀਂ ਜਾਣਦੀ ਅਸੀਂ ਕੌਣ ਹਾਂ", ਇਕ ਹੋਰ ਗੁੰਡੇ ਨੇ ਕਿਹਾ।

ਪਦਾਲੂ ਖਿੜਕੀ ਵਿਚੋਂ ਚਿਲਾਇਆ।

"ਓ ਉਹਨੂੰ ਛੱਡਦੇ ਹੋ ਜਾਂ ਨਹੀਂ, ਮੁਰਦੇ ਕਿਤੋਂ ਦੇ।"

ਉਹਨਾਂ ਤੋਂ ਆਪਣੇ ਆਪ ਨੂੰ ਛੁਡਾ ਕੇ ਪੁੱਲੀ ਸ਼ੈਡ ਦੇ ਕੋਲ ਡਿੱਗ ਪਈ।

"ਏ, ਜੇ ਮੁੰਡਾ ਨਾ ਦਿਖਾਈ ਦਿਤਾ ਤਾਂ ਮੈਂ ਨਹੀਂ ਜੀਆਂਗੀ। ਪਿੰਡ ਵਿਚ ਸਭ ਕਹਿ ਰਹੇ ਹਨ ਕਿ ਇਹਨਾਂ ਨੇ ਉਸ ਦਾ ਕੰਮ ਤਮਾਮ ਕਰ ਦਿਤਾ ਹੈ। ਤੂੰ ਇਸ ਤਰ੍ਹਾਂ

ਬੰਦ ਰਹਿ ਕੇ ਕੀ ਕਰੇਂਗਾ ਤੇ ਮੈਂ ਜੀ ਕੇ ਕੀ ਕਰਾਂਗੀ ? ਜੇ ਉਹ ਮੈਨੂੰ ਨਾ ਦਿਖਾਈ ਦਿਤਾ, ਤਾ ਮੈਂ ਵੀ ਇਥੇ ਜਾਨ ਦੇ ਦੇਵਾਂਗੀ ।"

ਉਹਦਾ ਰੋਣਾ ਧੋਣਾ ਸੁਣ ਕੇ ਪਦਾਲੂ ਦਾ ਭੈ ਹੋਰ ਵੀ ਵੱਧ ਗਿਆ । ਉਹਦਾ ਮੂੰਹ ਲਾਲ ਹੋ ਗਿਆ । ਉਹਦੇਂ ਬੁੱਲ੍ਹ ਹਿਲੇ, "ਜੇ ਉਹਨੂੰ ਕੁਝ ਹੋ ਗਿਆ, ਤਾਂ ਮੈਂ ਇਹਨਾਂ ਸਾਰਿਆਂ ਦਾ ਖਾਤਮਾ ਕਰ ਦਿਆਂਗਾ ।"

"ਓਏ, ਇਸ ਔਰਤ ਦੀ ਤਾਂ ਅਕਲ ਮਾਰੀ ਹੀ ਗਈ, ਤੇਰੀ ਵੀ ਕੀ ਮਾਰੀ ਗਈ ਹੈ ? ਕਹਿ ਤਾਂ ਰਹੇ ਹਾਂ ਕਿ ਤੁਹਾਡਾ ਬੁਡਤੁਡ (ਮੁੰਡਾ) ਠੀਕ ਹੈ ।"

"ਨਹੀਂ ਇਹ ਕਾਫੀ ਨਹੀਂ ਹੈ, ਤੁਰੰਤ ਉਹਨੂੰ ਸਾਨੂੰ ਦਿਖਾਉ । ਜੇ ਤੁਸੀਂ ਨਹੀਂ ਦਿਖਾਇਆ ਤਾਂ ਮੈਂ ਛੱਤ ਤੋੜ ਕੇ ਬਾਹਰ ਆ ਜਾਵਾਂਗਾ, ਬਾਅਦ ਵਿਚ ਜੋ ਹੋਵੇਗਾ ਸੋ ਦੇਖਿਆ ਜਾਏਗਾ ।"

ਗੁੰਡੇ ਦੁਬਿਧਾ ਵਿਚ ਪੈ ਗਏ । ਪਦਾਲੂ ਦੇ ਹਾਵ ਭਾਵ ਤੋਂ ਲੱਗਦਾ ਸੀ ਕਿ ਜੋ ਕੁਝ ਉਹ ਕਹਿ ਰਿਹਾ ਸੀ, ਉਹ ਕਰਕੇ ਦਿਖਾਏਗਾ ਤੇ ਜਦੋਂ ਦਿਨ-ਦਿਹਾੜੇ ਇੰਨਾ ਸ਼ੋਰ ਹੋਵੇਗਾ, ਤਾਂ ਖੇਤਾਂ ਵਿਚ ਕੰਮ ਕਰਨ ਵਾਲੇ ਭੱਜੇ ਆਉਣਗੇ ਤਾਂ ਰੌਲਾ ਪੈ ਜਾਏਗਾ ।

"ਉਏ ਮੀਰ, ਤੂੰ ਜਲਦੀ ਜਾਹ ਤੇ ਜਾ ਕੇ ਉਹਨਾ ਨੂੰ ਇਹ ਕਹਿ ਦੇ । ਪਦਾਲੂ ਤੂੰ ਜਰਾ ਰਾਤ ਤੱਕ ਸਬਰ ਕਰ ਉਦੋਂ ਅਸੀਂ ਲੜਕੇ ਨੂੰ ਲਿਆ ਕੇ ਦਿਖਾ ਦਿਆਗੇ । ਜੇ ਤੂੰ ਸਾਡੀ ਗੱਲ ਨਾ ਸੁਣੀ ਤੇ ਤੁਹਾਡੇ ਦੋਵਾਂ ਵਿਚੋਂ ਕਿਸੇ ਨੇ ਰੌਲਾ ਪਾਇਆ ਤਾ ਸਮਝ ਲੈ ਕਿ ਲੜਕੇ ਦੀ ਜਾਨ ਗਈ ।"

ਇਹ ਸੁਣ ਕੇ ਪਦਾਲੂ ਤੇ ਪੁੱਲੀ ਦਾ ਸ਼ੋਰ ਘੱਟ ਹੋਇਆ । ਮੀਰ ਮੁਨਸ਼ੀ ਨੂੰ ਕਹਿਣ ਲਈ ਤੁਰ ਗਿਆ । ਪੁੱਲੀ ਸੌਡ ਦੇ ਕੋਲ ਹੀ ਲੇਟ ਗਈ ਤੇ ਪਹਿਰੇ ਵਾਲੇ ਫਿਰ ਤਾਸ ਖੇਡਣ ਲੱਗੇ ।

ਰਾਮਈਆ ਆਰਾਮ ਕੁਰਸੀ ਤੇ ਲੇਟਿਆ ਸੋਚ ਰਿਹਾ ਸੀ । ਨਹੀਂ ਪਤਾ ਉਹਨੂੰ ਕਿਉਂ ਰੰਗਾ ਦੀ ਹੱਤਿਆ ਕੁਝ ਉਟ ਪਟਾਂਗ ਲੱਗ ਰਹੀ ਸੀ । ਰਾਤ ਉਹ ਕਿਤੇ ਇਕੱਲਾ ਵਿਖਾਈ ਦਿੰਦਾ ਤਾਂ ਰਾਜੂ ਉਸ ਤੇ ਹੱਥ ਚੱਕ ਸਕਦਾ ਸੀ । ਕੀ ਰਾਜੂ ਅਜਿਹਾ ਆਦਮੀ ਹੈ, ਜੋ ਜਾਣ ਬੁਝ ਕੇ ਕਿਸੇ ਦੀ ਹੱਤਿਆ ਕਰੇਗਾ ? ਇਹੀ ਨਹੀਂ, ਰੰਗਾ ਦੀ ਲਾਸ ਉਹਨਾ ਦੀ ਝੌਂਪੜੀ ਵਿਚ ਕਿਉਂ ਸੀ ? ਰੰਗਾ ਅੱਧੀ ਰਾਤ ਨੂੰ ਕਿਉਂ ਖੇਤ ਗਿਆ ਸੀ ? ਧਰਮਰਾਜੂ ਤੇ ਵੇਕੰਨਾ ਕਹਿ ਰਹੇ ਸਨ ਕਿ ਉਹ ਰਾਤ ਦੇ ਸਮੇਂ ਖੇਤ ਤੇ ਪਹਿਰਾ ਦੇਣ ਲਈ ਗਿਆ ਸੀ । ਉਹ ਕੰਡਿਆਲੀ ਝਾੜੀ ਦੇ ਕੋਲ ਗਸ਼ਤ ਲਾ ਰਿਹਾ ਸੀ ਕਿ ਰਾਜੂ ਉਨ੍ਹਾਂ ਝਾੜੀਆਂ ਨੂੰ ਉਲੰਘ ਕੇ ਆਇਆ ਤੇ ਉਹਨੂੰ ਉਧਰ ਖਿੱਚ ਕੇ ਲੈ ਗਿਆ । ਉਹਦੇ ਮੂੰਹ ਵਿਚ ਕਪੜੇ ਤੁੰਨ ਕੇ ਝੌਂਪੜੀ ਵਿਚ ਲੈ ਗਿਆ, ਜਿਥੇ ਉਹਨੇ ਉਹਨੂੰ ਮਾਰ ਦਿਤਾ ਸੀ । ਇਹ ਸਭ ਉਹਦੇ ਨਾਲ ਗਏ ਵੇਂਕਟੇਸ਼ ਤੇ ਪੋਤਰਾਜ ਨੇ ਦੇਖਿਆ ਵੀ ਸੀ । ਇਸ ਤੋਂ ਪਹਿਲਾਂ ਕਿ ਉਹ ਭੱਜ ਕੇ ਕਿਸੇ ਹੋਰ ਨੂੰ ਕਹਿੰਦੇ ਰਾਜੂ ਨੇ ਉਹਦਾ ਕੰਮ ਤਮਾਮ ਕਰ ਦਿਤਾ ਸੀ । ਜੇ ਧਰਮਰਾਜੂ ਇਸ ਵਿਚ ਸ਼ਾਮਲ ਨਾ ਹੁੰਦਾ ਤਾਂ ਕੁਝ ਹੱਦ ਤੱਕ ਰਾਮਈਆ ਸਾਇਦ ਇਹ ਕਹਾਣੀ ਮੰਨ ਲੈਂਦਾ । ਜਦੋਂ ਦੁਸਮਣੀ

ਇੰਨੀ ਵੱਧ ਗਈ ਸੀ ਤਾਂ ਛੋਟੀ ਗੱਲ ਤੇ ਵੀ ਮਾਰ ਕੁਟ ਹੋ ਸਕਦੀ ਸੀ। ਜਦੋਂ ਦੁਸ਼ਮਣੀ ਵੱਧ ਜਾਂਦੀ ਹੈ ਤਾਂ ਇਹੀ ਚੋਟ ਹੈ ਜਿਹੜੀ ਲਗਦੀ ਹੈ, ਜੋ ਨਹੀ ਲਗਦੀ ਹੈ ਉਹ ਚੋਟ ਹੀ ਨਹੀਂ ਹੈ। ਰਾਮਈਆ ਆਪਣੇ ਅਨੁਭਵ ਤੋਂ ਜਾਣਦਾ ਸੀ ਕਿ ਧਰਮਰਾਜੂ ਜੋ ਕੁਝ ਕਹਿੰਦਾ ਸੀ, ਉਹਦੇ ਵਿਚ ਥੋੜ੍ਹਾ ਬਹੁਤ ਸੱਚ ਜਰੂਰ ਹੋ ਸਕਦਾ ਹੈ, ਪਰ ਅਧਿਕ ਝੂਠ ਹੀ ਹੁੰਦਾ ਸੀ, ਤਾਂ ਫਿਰ ਰਾਜੂ ਭੱਜ ਕਿਉਂ ਗਿਆ ? ਉਹਦੇ ਆਦਮੀ ਉਥੇ ਕਿਤੇ ਆਸ ਪਾਸ ਲੁਕੇ ਹੋਏ ਹੋਣਗੇ। ਆਖਰ ਪਦਾਲੂ ਦਾ ਕੀ ਹੋਇਆ ? ਜੇ ਰਾਜੂ ਦਾ ਇਸ ਹੱਤਿਆ ਨਾਲ ਕੋਈ ਸੰਬੰਧ ਨਹੀਂ ਤਾਂ ਉਹਨੇ ਪੁਲਸ ਦੇ ਸਾਹਮਣੇ ਜਾ ਕੇ ਅਜਿਹਾ ਕਿਉਂ ਨਹੀਂ ਕਿਹਾ ?

ਪਰ ਛੋਟੀ ਗਲੀ ਵਿਚ ਇਸ ਦਰਮਿਆਨ ਕੁਝ ਸ਼ੋਰ ਸਰਾਬਾ ਹੋਇਆ ਤੇ ਉਹਦੀਆਂ ਸੋਚਾਂ ਦੀ ਲੜੀ ਟੁੱਟੀ। ਉਹ ਝਟ ਉਠ ਕੇ ਉਧਰ ਗਿਆ। ਮੱਲੀ ਦੇ ਦੋਵੇਂ ਹੱਥ ਫੜ ਕੇ ਵੇਕੰਨਾ ਜਲਦੀ ਜਲਦੀ ਛੋਟੀ ਗਲੀ ਦੇ ਦਰਵਾਜੇ ਵੱਲ ਖਿੱਚ ਕੇ ਲੈ ਜਾ ਰਿਹਾ ਸੀ।

"ਕੀ ਹੈ ਇਹ ?" ਰਾਮਈਆ ਚੀਕਿਆ।

ਵੇਕੰਨਾ ਨੇ ਮੱਲੀ ਨੂੰ ਛੱਡ ਕੇ ਕਿਹਾ, "ਇਹ ਰਿਸਤੇਦਾਰਾ ਨੂੰ ਦੇਖਣ ਆਈ ਹੈ।"

"ਕੀ ਕਹਿ ਰਹੀ ਹੈ", ਰਾਮਈਆ ਨੇ ਵੇਕੰਨਾ ਨੂੰ ਦੋ ਚਪੇੜਾ ਮਾਰ ਦਿਤੀਆਂ। ਵੇਕੰਨਾ ਹੈਰਾਨ ਸੀ। ਵਿਆਹ ਤੋ ਬਾਅਦ ਕਦੇ ਵੀ ਉਹਦੇ ਬਾਪ ਨੇ ਉਸ ਤੇ ਹੱਥ ਨਹੀਂ ਚਕਿਆ ਸੀ।

"ਇਕ ਤਾਂ ਵੱਡੇ ਘਰ ਦੀ ਲੜਕੀ ਤੇ ਹੱਥ ਚੱਲੇ ? ਫਿਰ ਇਧਰ ਉਧਰ ਦੀ ਬਕਵਾਸ ਵੀ ਕਰੋ", ਰਾਮਈਆ ਨੇ ਕਿਹਾ।

"ਮੈਂ, ਚਾਚੀ ਤੇ ਲਛਮੀ ਭੈਣ ਕਿਵੇ ਨੇ' ਇਹ ਵੇਖਣ ਆਈ ਸੀ, ਕੀ ਇਸ ਤਰ੍ਹਾਂ ਆਉਣਾ ਵੀ ਗਲਤੀ ਹੈ ?" ਮੱਲੀ ਨੇ ਕਿਹਾ। ਉਹਨੇ ਸਿਰ ਚੱਕ ਕੇ ਰਾਮਈਆ ਵੱਲ ਦੇਖਿਆ। ਉਹਦੀਆਂ ਅੱਖਾਂ ਵਿਚ ਅੱਥਰੂ ਵੇਖ ਕੇ ਰਾਮਈਆ ਕੁਝ ਸਹਿਮਿਆ। ਉਹ ਜਾਣਦਾ ਸੀ ਕਿ ਮੱਲੀ ਦਾ ਮਨ ਕਿੰਨਾ ਸਾਫ ਸੀ ਤੇ ਉਹ ਲਛਮੀ ਨੂੰ ਕਿੰਨਾ ਚਾਹੁੰਦੀ ਸੀ।

ਪਰ ਰਾਮਈਆ ਨੇ ਆਪਣੇ ਲੜਕੇ ਨੂੰ ਚਪੇੜ ਮਾਰ ਕੇ ਆਪਣੀ ਹੀ ਮਰਿਆਦਾ ਨੂੰ ਭੰਗ ਕਰ ਲਿਆ ਸੀ। ਉਹਨੇ ਮੱਲੀ ਦੇ ਸਾਹਮਣੇ ਆਪਣੇ ਹੀ ਲੜਕੇ ਨੂੰ ਘਟੀਆ ਵਿਖਾਇਆ ਸੀ। ਮੱਲੀ ਜਦੋਂ ਹੌਲੀ ਹੌਲੀ ਜਾਣ ਲੱਗੀ ਤਾਂ ਉਹ ਉਹਨੂੰ ਰੋਕ ਵੀ ਨਾ ਸਕਿਆ।

ਇਹ ਸਭ ਲਛਮੀ ਛੱਜੇ ਤੋਂ ਵੇਖ ਰਹੀ ਸੀ। ਜਾਂਦੀ ਹੋਈ ਮੱਲੀ ਨੂੰ ਉਹਨੇ "ਮੱਲੀ" ਕਹਿ ਕੇ ਬੁਲਾਇਆ। ਮੱਲੀ ਖੜ੍ਹੀ ਹੋ ਗਈ ਤੇ ਲਛਮੀ ਉਹਦੇ ਵੱਲ ਦੌੜੀ ਦੌੜੀ ਆਈ। ਉਹਨੇ ਉਹਨੂੰ ਗਲੇ ਲਾ ਲਿਆ।

"ਆ ਮੱਲੀ", ਲਛਮੀ ਨੇ ਉਹਦੇ ਮੋਢਿਆ ਤੇ ਹੱਥ ਰਖਿਆ। ਉਹਨੇ ਬਾਪ ਵਲ ਤੇ ਭਰਾ ਵਲ ਵੇਖਿਆ ਤੇ ਉਹਨੂੰ ਆਪਣੇ ਨਾਲ ਅੰਦਰ ਲੈ ਗਈ। ਰਾਮਈਆ ਨੂੰ ਉਹਦੀਆਂ ਨਜ਼ਰਾਂ ਵਿਚ ਇਉਂ ਲਗਿਆ ਜਿਵੇਂ ਉਹ ਕਹਿ ਰਹੀ ਹੋਵੇ, "ਇਹ ਸਭ

ਆਦਮੀ ਏਦਾਂ ਦੇ ਹੀ ਹੁੰਦੇ ਹਨ ।"

ਮੱਲੀ ਤੇ ਲਛਮੀ ਬਹੁਤ ਦੇਰ ਤੱਕ ਛੱਜੇ ਤੇ ਬੈਠੀਆਂ ਰਹੀਆਂ । ਦੋਵੇਂ ਆਪਣੇ ਆਪਣੇ ਵਿਚਾਰਾਂ ਵਿਚ ਡੁਬੀਆਂ ਹੋਈਆਂ ਸਨ । ਮਨ ਦੀ ਗੱਲ ਕੋਈ ਵੀ ਨਹੀਂ ਦੱਸ ਰਹੀ ਸੀ । ਮੱਲੀ ਚਾਹੁੰਦੀ ਸੀ ਕਿ ਲਛਮੀ ਨਾਲ ਰੰਗਾ ਦੀ ਹੱਤਿਆ ਬਾਰੇ ਕੋਈ ਗੱਲ ਕਰੇ । ਲਛਮੀ ਵੀ ਚਾਹੁੰਦੀ ਸੀ ਕਿ ਉਹਦਾ ਉਹਦੇ ਘਰ ਜੋ ਅਪਮਾਨ ਹੋਇਆ ਉਹਦੇ ਲਈ ਮਾਫ਼ੀ ਮੰਗੇ । ਆਖਿਰ ਲਛਮੀ ਨੇ ਕਿਹਾ, "ਤੂੰ ਜਾਣਦੀ ਏ ਨਾ ਮੇਰੇ ਲਈ ਇਕ ਹੋਰ ਸੰਬੰਧ ਤਹਿ ਕਰ ਦਿਤਾ ਗਿਆ ਹੈ ?"

"ਭਰਾ ਮੇਰੇ ਨਾਲ ਸਾਦੀ ਕਰਨਾ ਚਾਹੁੰਦਾ ਹੈ", ਮੱਲੀ ਨੇ ਕਿਹਾ ।

"ਤਾ ਚੰਗਾ ਹੀ ਹੈ", ਲਛਮੀ ਨੇ ਕਿਹਾ । ਉਹਨੂੰ ਤੁਰੰਤ ਯਾਦ ਆਇਆ ਕਿ ਰਾਜੂ ਤੇ ਖ਼ੂਨ ਦਾ ਮੁਕੱਦਮਾ ਸੀ ਤੇ ਉਹ ਫਰਾਰ ਸੀ, ਉਹ ਪੱਥਰ ਬਣ ਗਈ ਆਪਣੇ ਲਈ ਨਹੀਂ, ਬਲਕਿ ਮੱਲੀ ਲਈ ।

"ਮੈਂ ਇਨ੍ਹਾ ਝਗੜਿਆਂ ਤੋਂ ਪਹਿਲਾਂ ਹੀ ਕਹਿ ਦਿਤਾ ਸੀ ਕਿ ਸ਼ਾਦੀ ਨਾ ਕਰੋ", ਮੱਲੀ ਨੇ ਕਿਹਾ । ਲਛਮੀ ਦਾ ਦਿਲ ਧੱਕ ਧੱਕ ਕਰਨ ਲੱਗਾ । ਉਹਦੇ ਮਨ ਵਿਚ ਕਿਤੇ ਕਿਸੇ ਪਰਤ ਵਿਚ ਇਹ ਗ਼ੱਲ ਦਬੀ ਹੋਈ ਸੀ ਕਿ ਰਾਜੂ ਉਹਦੇ ਤੋ ਦੂਰ ਨਹੀ ਸੀ । ਲਛਮੀ ਜਾਣਦੀ ਸੀ ਕਿ ਮੱਲੀ ਰਾਜੂ ਨੂੰ ਕਿੰਨਾ ਚਾਹੁੰਦੀ ਹੈ । ਜੇ ਮੱਲੀ ਨੇ ਰਾਜੂ ਨਾਲ ਵਿਆਹ ਕਰਨ ਤੋਂ ਇਨਕਾਰ ਕਰ ਦਿਤਾ ਹੈ, ਤਾ ਲਛਮੀ ਲਈ ਹੀ । ਇਹ ਲਛਮੀ ਜਾਣਦੀ ਸੀ । ਲਛਮੀ ਦੀਆ ਅੱਖਾਂ ਭਰ ਆਈਆਂ । ਮੱਲੀ ਆਪਣੀਆਂ ਸਹੇਲੀਆ ਲਈ ਬਿਨਾ ਦਿਖਾਵੇ ਦੇ ਬਹੁਤ ਕੁਝ ਤਿਆਗ ਸਕਦੀ ਸੀ । ਪਰੰਤੂ ਉਹਦਾ ਤਿਆਗ ਹੁਣ ਨਿਰਾਰਥਕ ਸੀ । ਉਹਦੇ ਤੇ ਰਾਜੂ ਦੇ ਵਿਚਕਾਰ ਵੱਡੀ ਖੱਡ ਆ ਗਈ ਸੀ । ਉਹਦੇ ਲਈ ਦੂਸਰਾ ਸੰਬੰਧ ਤਹਿ ਕਰ ਦਿਤਾ ਗਿਆ ਸੀ । ਰੰਗਾ ਦੀ ਹੱਤਿਆ, ਉਨ੍ਹਾ ਦੋਵਾ ਦਰਮਿਆਨ ਪਹਾੜ ਜਿਹੀ ਸੀ ।

"ਭੈਣ ਤੈਨੂੰ ਇਕ ਗੱਲ ਕਹਿਣੀ ਹੈ", ਮੱਲੀ ਨੇ ਕਿਹਾ । ਪਰ ਲਛਮੀ ਚੁੱਪ ਰਹੀ ।

"ਰਾਤ ਦਸ ਵਜੇ ਮਾਤਾ ਦੇ ਮੰਦਰ ਦੇ ਕੋਲ ਆਈ ।"

"ਰਾਤ ਨੂੰ ? ਮਾਤਾ ਦੇ ਮੰਦਰ ਦੇ ਕੋਲ ?"

"ਹਾ ਭੈਣ, ਤੇਰੀ ਜਾਨ ਦੇ ਲਈ ਮੈਂ ਆਪਣੀ ਜਾਨ ਦੇ ਦੇਵਾਗੀ । ਕੁਝ ਵੀ ਹੋਵੇ ਆ ਜਾਵੀਂ ।"

ਮੱਲੀ ਕਬੂਤਰ ਦੀ ਤਰ੍ਹਾ ਹੇਠਾ ਚਲੀ ਗਈ । ਲਛਮੀ ਉਹਦੇ ਪਿਛੇ ਨਹੀਂ ਗਈ । ਪੌੜੀਆਂ ਵਾਲੇ ਕਮਰੇ ਦੇ ਦਰਵਾਜੇ ਕੋਲ ਖੜ੍ਹੀ ਹੋ ਗਈ । ਮੱਲੀ ਵੀ ਤੁਰੰਤ ਬਾਹਰ ਨਹੀਂ ਚਲੀ ਗਈ । ਦੱਖਣ ਵੱਲ ਵੱਡੀ ਸੱਬ ਵੱਲ ਗਈ । ਅੰਦਰ ਸੂਰਾਲੀ ਲੇਟੀ ਹੋਈ ਸੀ । ਉਹ ਏਨੀ ਕਮਜ਼ੋਰ ਸੀ ਜਿਵੇ ਸੌ ਦਿਨ ਤੋਂ ਕੁਝ ਖਾਧਾ ਪੀਤਾ ਨਾ ਹੋਵੇ । ਮੱਲੀ ਜਾ ਕੇ ਉਹਦੇ ਕੋਲ ਬੈਠ ਗਈ । ਮੱਲੀ ਨੂੰ ਦੇਖਦਿਆਂ ਹੀ ਸਾਹਮਣੇ ਬੈਠੀ ਬਹੂ ਦਾ ਚਿਹਰਾ ਸੁੰਗੜ ਗਿਆ ।

"ਚਾਚੀ ਤੂੰ ਕਿੰਨੀ ਕਮਜੋਰ ਹੋ ਗਈ ਏ", ਮੱਲੀ ਨੇ ਕਿਹਾ ।

ਉਸ ਸਮੇਂ ਸੂਰਾਲੀ, ਪਤਾ ਨਹੀਂ ਇਹ ਨਾ ਸੋਚ ਸਕੀ ਕਿ ਮੱਲੀ ਉਨ੍ਹਾਂ ਦੇ ਦੁਸ਼ਮਣਾਂ ਦੇ ਘਰ ਦੀ ਸੀ ਜਿਹਨਾਂ ਰੰਗਾ ਦੀ ਹੱਤਿਆ ਕਰਵਾ ਦਿਤੀ ਸੀ ਤੇ ਉਹ ਰਾਜੂ ਨੂੰ ਬਹੁਤ ਚਾਹੁੰਦੀ ਸੀ ਜਿਹਨੇ ਰੰਗਾ ਦੀ ਹੱਤਿਆ ਕੀਤੀ ਸੀ। ਮੱਲੀ ਦੀ ਆਵਾਜ਼ ਵਿਚ ਕਿੰਨੀ ਦਯਾ ਤੇ ਕਿੰਨਾ ਹੀ ਪ੍ਰੇਮ ਝਲਕ ਰਿਹਾ ਸੀ। ਮੱਲੀ ਲਈ ਕੋਈ ਦੁਸ਼ਮਣ ਨਹੀਂ ਸੀ ਇਸ ਲਈ ਉਹ ਕਿਸੇ ਨੂੰ ਦੁਸਮਣ ਨਹੀਂ ਮੰਨ ਸਕਦੀ ਸੀ।

"ਉਹ ਦਸ ਦਿਨਾਂ ਦਾ ਲੜਕਾ, ਉਹਨੂੰ ਮੈਂ ਆਪਣੇ ਬਿਸਤਰੇ ਤੇ ਪਾ ਕੇ ਵੱਡਾ ਕੀਤਾ", ਸੂਰਾਲੀ ਨੇ ਕਿਹਾ ਤੇ ਉਹ ਰੋ ਪਈ। ਮੱਲੀ ਨੇ ਉਹਦੇ ਕੰਬਦੇ ਸਰੀਰ ਨੂੰ ਸਹਲਾਇਆ। ਲਛਮੀ ਹੌਲੀ ਜਿਹੀ ਪੌੜੀਆਂ ਉਤਰ ਕੇ ਆ ਗਈ। ਉਹ ਅਜੇ ਆਪਣੀ ਮਾਂ ਨੂੰ ਇਸ ਤਰ੍ਹਾਂ ਸਹਿਲਾ ਨਾ ਸਕੀ ਸੀ। ਉਹਦੇ ਮਨ ਵਿਚ ਕਿਤੇ ਗੁੱਸਾ ਦੱਬਿਆ ਪਿਆ ਸੀ, ਰਾਜੂ ਤੇ ਬਾਪ ਤੇ, ਰੰਗਾ ਤੇ, ਪਿੰਡ ਤੇ। ਮੱਲੀ ਦੇ ਮਨ ਵਿਚ ਕੋਈ ਵੀ ਅਜਿਹੀ ਗੱਲ ਨਹੀਂ ਸੀ। ਉਹ ਮਨ ਕਿੰਨਾ ਮਿੱਠਾ ਸੀ, ਉਹ ਮਰ ਗਏ ਰੰਗਾ ਨੂੰ ਤੇ ਮਾਰਨ ਵਾਲੇ ਰਾਜੂ ਨੂੰ ਇਕ ਵੇਲੇ ਦਯਾ ਦੀ ਦ੍ਰਿਸ਼ਟੀ ਨਾਲ ਵੇਖ ਸਕਦੀ ਸੀ। ਰਾਜੂ ਚਾਹੇ ਕੁਝ ਵੀ ਕਹੇ ਪਰ ਉਸ ਤੇ ਅਣਹੋਣੀ ਨਹੀਂ ਆਉਣ ਦਏਗੀ। ਉਹਦੇ ਦੁਸ਼ਮਣਾਂ ਦੇ ਬਾਰੇ ਉਹਦੇ ਮਨ ਵਿਚ ਕਿਤੇ ਵੀ ਕੋਈ ਜਹਿਰ ਨਹੀਂ ਸੀ। ਸੂਰਾਲੀ ਨੂੰ ਹੌਲੀ ਹੌਲੀ ਪੁਚਕਾਰਦਿਆਂ ਮੱਲੀ ਨੇ ਕਿਹਾ, "ਚਾਚੀ ਲਗਦਾ ਹੈ, ਹੁਣ ਮਾਤਾ ਦੀ ਕ੍ਰਿਪਾ ਪਿੰਡ ਤੋਂ ਹੱਟ ਗਈ ਹੈ। ਪਤਾ ਨਹੀਂ ਕਿੰਨੇ ਹੋਰ ਮਰਨਗੇ ਤੇ ਪਤਾ ਨਹੀਂ ਕਿੰਨੇ ਨਾਲੇ ਦੇ ਹੜ੍ਹ ਵਿਚ ਰੁੜ੍ਹਣਗੇ।"

ਲੰਮੀ ਸਾਹ ਭਰਦੀ ਮੱਲੀ ਉਠੀ। ਲਛਮੀ ਮਾਂ ਦੇ ਕੋਲ ਆ ਕੇ ਬੈਠ ਗਈ, ਉਥੇ, ਜਿਥੋਂ ਮੱਲੀ ਉਠੀ ਸੀ। ਜਿਥੇ ਮੱਲੀ ਨੇ ਸਹਿਲਾਇਆ ਸੀ, ਉਸ ਜਗ੍ਹਾ ਉਹ ਵੀ ਮਾਂ ਨੂੰ ਸਹਿਲਾਉਣ ਲੱਗੀ। ਉਹਨੂੰ ਕੁਝ ਅਜਿਹੀ ਰਾਹਤ ਮਿਲੀ ਜੋ ਉਸ ਤੋਂ ਪਹਿਲਾਂ ਕਦੀ ਨਹੀਂ ਮਿਲ ਸਕੀ ਸੀ। ਮਨ ਹਲਕਾ ਹੋ ਗਿਆ।

ਰਾਮਈਆ ਕਾਰ ਵਿਚ ਸ਼ਹਿਰ ਲਈ ਰਵਾਨਾ ਹੋਇਆ। ਰਾਜੂ ਦੇ ਟਰੈਕਟਰ ਦੇ ਸਾੜੇ ਜਾਣ ਵਾਲੇ ਮੁਕਦਮੇ ਵਿਚ ਰਾਜੂ ਦੇ ਵਕੀਲ ਨੇ ਉਹਨੂੰ ਗਵਾਹ ਦੇ ਤੌਰ ਤੇ ਬੁਲਾਇਆ ਸੀ। ਧਰਮਰਾਜੂ ਤੇ ਵੇਕੰਨਾ ਇਹ ਕਹਿ ਕੇ ਕਿ ਉਨ੍ਹਾਂ ਨੂੰ ਕੰਮ ਹੈ, ਉਹਦੇ ਨਾਲ ਨਹੀਂ ਗਏ।

ਦਿਨ ਦਿਹਾੜੇ ਮੰਗੀ ਦੇ ਘਰ ਧਰਮਰਾਜੂ ਤੇ ਵੇਕੰਨਾ ਪਹਿਲੀ ਵਾਰ ਮਿਲ ਰਹੇ ਸਨ। ਹਾਲਾਂ ਕਿ ਸਭ ਜਾਣਦੇ ਸਨ, ਫਿਰ ਵੀ ਉਹ ਖੁਲੇਆਮ ਉਥੇ ਨਹੀਂ ਆਉਂਦੇ ਸਨ। ਚੌਕੜੀ ਹਮੇਸ਼ਾਂ ਰਾਤ ਨੂੰ ਹੀ ਲੱਗਿਆ ਕਰਦੀ ਸੀ। ਰਾਤ ਨੂੰ ਭਾਵੇਂ ਕੋਈ ਵੀ ਮੰਗੀ ਦੇ ਘਰ ਚਲਾ ਜਾਏ, ਕਿਸੇ ਨੂੰ ਕੋਈ ਇਤਰਾਜ ਨਹੀਂ ਸੀ। ਜੇ ਕੋਈ ਦਿਨ ਵਿਚ ਜਾਂਦਾ ਤਾਂ ਲੋਕ ਨੱਕ ਤੇ ਉਂਗਲੀ ਰੱਖ ਲੈਂਦੇ। ਪਿੰਡ ਦਿਆਂ ਨੈਤਿਕ ਨਿਯਮਾਂ ਵਿਚ ਇਹ ਪਹਿਲਾਂ ਪਰੰਪਰਾਗਤ ਨਿਯਮ ਸੀ।

ਇਸ ਤਰ੍ਹਾਂ ਮਿਲਣ ਦੇ ਦੋ ਮੁਖ ਕਾਰਨ ਸਨ।

ਮੀਰ ਨੇ ਆ ਕੇ ਦੱਸਿਆ ਸੀ ਕਿ ਪਦਾਲੂ ਤੇ ਪੁੱਲੀ ਬਹੁਤ ਸ਼ੋਰ ਮਚਾ ਰਹੇ ਸਨ,

ਜੇ ਰਾਤ ਨੂੰ ਉਨ੍ਹਾਂ ਦਾ ਮੁੰਡਾ ਉਨ੍ਹਾਂ ਨੂੰ ਨਾ ਵਿਖਾਇਆ ਗਿਆ, ਤਾਂ ਉਹ ਚੁੱਪ ਨਹੀਂ ਰਹਿਣਗੇ। ਜੇ ਆਲੇ ਦੁਆਲੇ ਤੋਂ ਲੋਕ ਜਮ੍ਹਾਂ ਹੋ ਗਏ, ਤਾਂ ਉਨ੍ਹਾਂ ਨੂੰ ਉਥੇ ਰੋਕਣਾ ਵੀ ਅਸੰਭਵ ਹੋਏਗਾ ਤੇ ਬਾਕੀ ਗੁੰਡੇ ਵੀ ਉਥੇ ਉਦੋਂ ਤੱਕ ਪਹਿਰਾ ਦੇਣਗੇ, ਜਦੋਂ ਤਕ ਪਦਾਲੂ ਚੁੱਪ ਰਹੇਗਾ, ਜੇ ਵੇਖਿਆ ਤਾਂ ਪੁਲਸ ਦੇ ਆਉਣ ਦੀ ਅਸ਼ੰਕਾ ਹੈ, ਉਹ ਵੀ ਖਿਸਕ ਜਾਣਗੇ। ਇਹੀ ਨਹੀਂ ਧਰਮਰਾਜੂ ਨੇ ਉਨ੍ਹਾਂ ਨੂੰ ਓਨਾ ਪੈਸਾ ਨਹੀਂ ਦਿਤਾ ਜਿੰਨਾ ਕਿ ਤਹਿ ਹੋਇਆ ਸੀ। ਵੈਸੇ ਵੀ ਉਹ ਮਨਹੂਸ ਕੰਮ ਕਰ ਰਹੇ ਸਨ। ਜੇ ਵਕਤ 'ਤੇ ਰੁਪਈਆ ਨਾ ਮਿਲਿਆ, ਤਾਂ ਕੀ ਭਰੋਸਾ ਬਾਅਦ ਵਿਚ ਮਿਲੇਗਾ ਤੇ ਇਹ ਅਜਿਹੀ ਗੱਲ ਹੈ ਜੋ ਦੂਜਿਆਂ ਨੂੰ ਕਹੀ ਵੀ ਨਹੀਂ ਜਾ ਸਕਦੀ।

ਧਰਮਰਾਜੂ ਘਬਰਾ ਗਿਆ। ਇਹ ਸੱਚ ਸੀ ਕਿ ਇਸ ਪਹਿਰੇ ਲਈ ਜੋ ਪੈਸਾ ਵੇਕੰਨਾ ਤੋਂ ਠੱਗਿਆ ਸੀ, ਉਹਦਾ ਅੱਧਾ ਪੈਸਾ ਉਹਨੇ ਆਪਣੀ ਹੀ ਜੇਬ ਵਿਚ ਪਾ ਲਿਆ ਸੀ। ਫਿਰ ਵੀ ਜੋ ਕੁਝ ਪੈਸਾ ਗੁੰਡਿਆਂ ਨੂੰ ਦੇਣਾ ਸੀ, ਉਸ ਹਿਸਾਬ ਨਾਲ ਲਿੰਗਰਾਜੂ ਦੇ ਹੱਥ ਭੇਜ ਦਿਤਾ ਸੀ। ਜੇ ਵੇਕੰਨਾ ਦੇ ਸਾਹਮਣੇ ਇਹ ਗੱਲ ਤੁਰ ਪੈਂਦੀ ਕਿ ਗੁੰਡਿਆਂ ਨੂੰ ਕਿੰਨਾ ਮਿਲਿਆ ਤੇ ਕਿੰਨੇ ਪੈਸਿਆਂ ਤੇ ਉਨ੍ਹਾਂ ਨਾਲ ਸੌਦਾ ਹੋਇਆ ਸੀ, ਤਾ ਉਹਦੀ ਚੋਰੀ ਵੀ ਸਭ ਨੂੰ ਪਤਾ ਲੱਗ ਜਾਏਗੀ। ਲਿੰਗਰਾਜੂ ਤੇ ਮੀਰ ਨੂੰ ਇਕ ਜਗ੍ਹਾ ਬੁਲਾ ਕੇ, ਅਜਿਹੇ ਵਕਤ ਜਦੋਂ ਕਿ ਵੇਕੰਨਾ ਕਿਤੇ ਆਸ ਪਾਸ ਨਾ ਹੋਵੇ, ਫੁਸਲਾ ਕੇ ਮਨਾ ਲੈਣਾ ਚੰਗਾ ਹੈ, ਇਸ ਲਈ ਖ਼ਬਰ ਮਿਲਦਿਆਂ ਹੀ ਉਹ ਉਥੋਂ ਜਾਣ ਲਈ ਤਿਆਰ ਹੋ ਰਿਹਾ ਸੀ ਕਿ ਵੇਕੰਨਾ ਉਥੇ ਆਇਆ। ਉਹਨੂੰ ਜਿਵੇਂ ਹੀ ਪਤਾ ਲੱਗਾ ਕਿ ਪਦਾਲੂ ਰੌਲਾ ਪਾ ਰਿਹਾ ਸੀ ਕਿ ਵੇਕੰਨਾ ਉਥੇ ਆਇਆ।

"ਤੂੰ ਕਿਉਂ ਇਥੇ ਆਇਆ ਤੇ ਉਹ ਵੀ ਇਸ ਵਕਤ ?" ਧਰਮਰਾਜੂ ਨੇ ਕਿਹਾ।

"ਜੇ ਉਹਦੇ ਰੌਲੇ ਦੇ ਕਾਰਨ ਕਿਤੇ ਉਹਦੀ ਖ਼ਬਰ ਬਾਹਰ ਫੈਲ ਗਈ ਤਾਂ ਪਿਤਾ ਜੀ ਮੇਰੀ ਚਮੜੀ ਉਧੇੜ ਦੇਣਗੇ। ਉਹ ਅੱਜ ਸਹਿਰ ਗਏ ਹਨ", ਵੇਕੰਨਾ ਨੇ ਕਿਹਾ।

ਵੇਕੰਨਾ ਨੂੰ ਇਹ ਨਹੀਂ ਪਤਾ ਲਗਣਾ ਚਾਹੀਦਾ ਕਿ ਉਸ ਨੇ ਗੁੰਡਿਆਂ ਨੂੰ ਦਿਤੇ ਜਾਣ ਵਾਲੇ ਰੁਪਏ ਵਿਚੋਂ ਕਮਿਸ਼ਨ ਵਸੂਲ ਕੀਤਾ ਸੀ। ਇਹ ਵੀ ਨਹੀਂ ਕਿ ਵੇਕੰਨਾ ਨਾ ਜਾਣਦਾ ਹੋਵੇ ਕਿ ਉਹ ਚੰਗੀ ਨੀਅਤ ਦਾ ਆਦਮੀ ਨਹੀਂ ਸੀ। ਪਰ ਜਦੋਂ ਤੱਕ ਉਹਨੂੰ ਇਹ ਨਾ ਪਤਾ ਹੋਵੇ ਕਿ ਇਸ ਗੱਲ ਵਿਚ ਉਹਦਾ ਆਪਣਾ ਸਵਾਰਥ ਕੋਈ ਨਹੀਂ ਸੀ, ਤਾਂ ਉਹ ਪੈਸਾ ਨਹੀਂ ਦਏਗਾ। ਇਸ ਲਈ ਧਰਮਰਾਜੂ ਨੇ ਮਨ ਹੀ ਮਨ ਮਾਤਾ ਨੂੰ ਧਿਆਇਆ ਕਿ ਮੀਰ ਇਹ ਗੱਲ ਮੰਗੀ ਦੇ ਘਰ ਨਾ ਉਠਾਏ।

ਮੰਗੀ ਦੇ ਕੰਨਾਂ ਦੀਆਂ ਵਾਲੀਆਂ ਧਰਮਰਾਜੂ ਨੂੰ ਐਵੇਂ ਲਗੀਆਂ ਜਿਵੇਂ ਉਹ ਉਹਦੇ ਮੂੰਹ ਤੇ ਥੱਪੜ ਮਾਰ ਰਹੀਆਂ ਹੋਣ। ਮੰਗੀ ਦਿਆਂ ਕੰਨਾਂ ਵਿਚ ਵਧੀਆ, ਸਫੇਦ ਪੱਥਰਾਂ ਦੀਆਂ ਵਾਲੀਆਂ ਲਮਕ ਰਹੀਆਂ ਸਨ। ਮੰਗੀ ਉਨ੍ਹਾਂ ਲਈ ਬਹੁਤ ਦਿਨਾਂ ਤੋਂ ਉਹਨੂੰ ਤੰਗ ਕਰ ਰਹੀ ਸੀ, ਉਹ ਵੀ ਕਲ੍ਹ ਕਲ੍ਹ ਕਰਕੇ ਟਾਲਦਾ ਆਇਆ ਸੀ। ਉਹ ਇਹ ਤਾਂ ਨਹੀਂ ਕਹਿੰਦਾ ਸੀ ਕਿ ਨਹੀਂ ਦੇਵਾਂਗਾ ਤੇ ਨਾ

ਦਿੰਦਾ ਸੀ। ਇਹ ਮੰਗੀ ਵੀ ਜਾਣਦੀ ਸੀ, ਇਸ ਲਈ ਉਹਨੇ ਇਕ ਹੋਰ ਤਰੀਕੇ ਨਾਲ ਆਪਣੀ ਇੱਛਾ ਪੂਰੀ ਕਰ ਲਈ ਸੀ। ਉਹਨੇ ਲਿੰਗਰਾਜੂ ਨੂੰ ਉਕਸਾਇਆ, ਕੋਲ ਬੁਲਾਇਆ, ਲਲਚਾਇਆ, ਪੁਚਕਾਰਿਆ, ਦੁਲਾਰਿਆ, ਉਹਨੂੰ ਦੂਰ ਹੀ ਰੱਖਿਆ, ਅੰਤ ਤੇ ਸ਼ਰਤ ਰੱਖੀ ਕਿ ਜਦੋਂ ਤਕ ਉਹ ਸੋਨੇ ਦੀਆਂ ਸਫ਼ੇਦ ਪੱਥਰਾਂ ਦੀਆਂ ਵਾਲੀਆਂ ਨਹੀਂ ਲਿਆ ਕੇ ਦਏਗਾ, ਉਹ ਦੂਰ ਹੀ ਰਹੇਗਾ। ਇਸ ਲਈ ਧਰਮਰਾਜੂ ਨੂੰ ਪਤਾ ਵੀ ਲੱਗ ਜਾਏ, ਤਾ ਦੋਸ਼ ਉਹਨੂੰ ਨਹੀਂ ਦੇਣਾ ਚਾਹੀਦਾ। ਅੰਤ ਜਿਉਂ ਵੇਕੰਨਾ ਨੇ ਧਰਮਰਾਜੂ ਦੇ ਕਮਰੇ ਵਿਚ ਪੈਰ ਰਖਿਆ, ਉਹਨੇ ਕਿਹਾ, "ਦੇਖ ਸਾਡੇ ਮੁਨਸ਼ੀ ਸਾਹਿਬ ਨੇ ਦਿਤੇ ਨੇ।" ਕਹਿੰਦਿਆਂ ਮੰਗੀ ਨੇ ਉਨ੍ਹਾ ਵਾਲੀਆਂ ਨੂੰ ਵੇਕੰਨਾ ਨੂੰ ਦਿਖਾਇਆ, ਧਰਮਰਾਜੂ ਤਾ ਪੀਲਾ ਭੂਕ ਹੋ ਗਿਆ। ਬਾਪ ਦੀ ਨਜ਼ਰ ਜਦੋਂ ਉਨ੍ਹਾ ਤੇ ਪਈ ਤਾਂ ਲਿੰਗਰਾਜੂ ਵੀ ਚੁੱਪਚਾਪ ਖਿਸਕ ਗਿਆ। ਮੰਗੀ ਨੇ ਦੇਖਿਆ ਕਿ ਧਰਮਰਾਜੂ ਦੇ ਮੂੰਹ ਤੇ ਗੁੱਸਾ ਝਲਕ ਰਿਹਾ ਸੀ। ਉਹਨੂੰ ਵਾਲੀਆ ਵਿਖਾਦਿਆਂ ਉਹਨੇ ਕਿਹਾ, "ਓ, ਦੇਖ ਕੀ ਕਰ ਰਹੇ ਹੋ ? ਕੀ ਚੰਗੀਆ ਨਹੀਂ ਹਨ ? ਪਤਾ ਨਹੀਂ, ਭਲਾ ਮੈਂ ਕਿਵੇਂ ਜਾਣਾ ਕਿ ਚੰਗਾ ਮਾਲ ਹੈ ਜਾ ਖ਼ਰਾਬ। ਫਿਰ ਵੀ ਇਨ੍ਹਾ ਨੂੰ ਖਰੀਦਣ ਲਈ ਉਸ ਅਣਜਾਣ ਲੜਕੇ ਨੂੰ ਕਿਉਂ ਭੇਜਿਆ ਸੀ"। ਮੰਗੀ ਨੇ ਕਹਾਣੀ ਜਿਹੀ ਬਣਾਈ।

ਧਰਮਰਾਜੂ ਸਮਝ ਗਿਆ ਕਿ ਜੋ ਪੈਸੇ ਮੀਰ ਨੂੰ ਦੇਣ ਲਈ ਲਿੰਗਰਾਜੂ ਨੂੰ ਦਿਤੇ ਸਨ, ਉਨ੍ਹਾ ਵਿਚੋਂ ਅੱਧਿਆ ਦਾ ਕੀ ਹੋਇਆ ਸੀ।

ਜਦੋਂ ਤੋਂ ਰਾਮੀ ਦੇ ਹੱਥੋਂ ਮਾਰ ਖਾਧੀ ਸੀ, ਮੰਗੀ ਉਹਨੂੰ ਹਰ ਤਰ੍ਹਾ ਨਾਲ ਚਿੜ੍ਹਾ ਰਹੀ ਸੀ ਤੇ ਧਰਮਰਾਜੂ ਨੇ ਉਹਨੂੰ ਖੁਸ ਕਰਨ ਲਈ ਕਿੰਨੀਆ ਹੀ ਗੱਲਾ ਕਹੀਆ ਸਨ। ਤੇ ਹਾਲਤ ਉਦੋਂ ਅਜਿਹੀ ਸੀ ਕਿ ਮੰਗੀ ਦੀ ਬਜਾਏ ਉਹਦਾ ਘਰ ਉਹਦੇ ਲਈ ਅਧਿਕ ਬੇਹਤਰ ਸੀ। ਰੰਗਾ ਦੀ ਹੱਤਿਆ ਦੇ ਬਾਅਦ ਮੰਗੀ ਦੇ ਘਰ ਤੋਂ ਚੰਗਾ ਦਫ਼ਤਰ ਉਹਨੂੰ ਕਿਤੇ ਹੋਰ ਨਹੀਂ ਵਿਖਾਈ ਦਿਤਾ ਸੀ। ਪ੍ਰਮੁੱਖ ਨਿਰਣਿਆ ਦੇ ਬਾਰੇ ਵਿਚ ਦੁਸ਼ਮਣਾ ਨੂੰ ਤਾ ਪਤਾ ਲਗਣਾ ਹੀ ਨਹੀਂ ਚਾਹੀਦਾ ਸੀ। ਰਾਮਈਆ ਨੂੰ ਵੀ ਉਹਨਾਂ ਦਾ ਪਤਾ ਨਹੀਂ ਲਗਣਾ ਚਾਹੀਦਾ ਸੀ। ਇਸ ਲਈ ਉਹਨੇ ਮੰਗੀ ਨਾਲ ਕਈ ਵਾਅਦੇ ਕੀਤੇ ਸਨ, ਕਿੰਨੇ ਹੀ ਵਚਨ ਦਿਤੇ ਸਨ। ਉਹਨੇ ਸਭ ਦੇਵਤਿਆਂ ਦੇ ਨਾਂ ਤੇ ਕਸਮਾਂ ਖਾਧੀਆਂ ਪਰ ਆਪਣੇ ਲੜਕੇ ਦੇ ਨਾਂ ਤੇ ਨਹੀਂ। ਧਰਮਰਾਜੂ ਸਮਝ ਗਿਆ ਕਿ ਮੰਗੀ ਨੇ ਉਹਦੀ ਪਰਿਸਥਿਤੀ ਦਾ ਚੰਗਾ ਫਾਇਦਾ ਉਠਾਇਆ ਹੈ। ਜੇ ਇਹ ਗੱਲ ਵੇਕੰਨਾ ਨੂੰ ਪਤਾ ਲੱਗ ਗਈ, ਤਾਂ ਉਸ ਤੇ ਹੀ ਆਫਤ ਆ ਸਕਦੀ ਹੈ, ਸਭ ਕੁਝ ਉਲਟਾ ਹੋ ਜਾਂਦਾ, ਇਸ ਲਈ ਗੁੰਡਿਆ ਨੂੰ ਜੋ ਪੈਸਾ ਮਿਲਣਾ ਸੀ, ਉਹਨੇ ਮੀਰ ਦੇ ਹੱਥ ਰੱਖ ਦਿਤਾ।

ਵੇਕੰਨਾ, ਧਰਮਰਾਜੂ ਤੇ ਮੀਰ ਬਹੁਤ ਦੇਰ ਤੱਕ ਸਲਾਹ ਮਸ਼ਵਰਾ ਕਰਦੇ ਰਹੇ ਕਿ ਕੀ ਕਰਨਾ ਚਾਹੀਦਾ ਹੈ। ਰਾਜੂ ਜਦੋਂ ਤੱਕ ਫੜਿਆ ਨਹੀਂ ਜਾਂਦਾ ਅਤੇ ਉਸ ਤੇ ਮੁਕੱਦਮਾ ਨਹੀਂ ਚਲਾਇਆ ਜਾਦਾ, ਉਦੋਂ ਤਕ ਪਦਾਲੂ ਨੂੰ ਨਹੀਂ ਛੱਡਣਾ ਚਾਹੀਦਾ ਚਾਹੇ ਉਹ ਆਪਣੇ ਲੜਕੇ ਨੂੰ ਕਿੰਨਾ ਵੀ ਚਾਹੁੰਦਾ ਹੋਵੇ, ਚਾਹੇ ਪੁੱਲੀ ਕਿੰਨਾ ਵੀ

ਰੌਲਾ ਪਾਏ, ਉਹਦੇ ਮਨ ਵਿਚ ਕਦੇ ਨਾ ਕਦੇ ਮਾਲਿਕ ਦਾ ਅਭਿਮਾਨ ਉਭਰੇਗਾ ਤੇ ਉਹਦੀ ਮਦਦ ਕਰਨ ਦੀ ਕੋਸ਼ਿਸ਼ ਕਰੇਗਾ। ਜੇ ਉਸ ਵੇਲੇ ਉਹਨੇ ਪੁਲਿਸ ਦੇ ਸਾਹਮਣੇ ਸੱਚ ਕਹਿ ਦਿਤਾ ਤਾ ਰਾਜੂ ਨਿਰਦੋਸ ਸਬਤ ਹੋ ਜਾਏਗਾ। ਇਹੀ ਗੱਲ ਨਹੀਂ ਜੇ ਪਦਾਲੂ ਦੀ ਗੱਲ ਤੇ ਰਾਮਦੀਆ ਨੇ ਯਕੀਨ ਕਰ ਲਿਆ ਇਹ ਗੱਲ ਨਹੀਂ ਹੈ ਕਿ ਉਹ ਯਕੀਨ ਹੀ ਨਾ ਕਰੇ, ਤਾਂ ਉਸ ਹਾਲਤ ਵਿਚ ਧਰਮਰਾਜੂ ਨੂੰ ਪਿੰਡ ਛੱਡ ਕੇ ਕਿਤੇ ਤੁਰ ਜਾਣਾ ਹੋਏਗਾ। ਇਸ ਲਈ ਪਦਾਲੂ ਨੂੰ ਆਪਣੇ ਹੱਥ ਰਖਣਾ ਹੀ ਹੋਏਗਾ ਤੇ ਉਹ ਉਦੋਂ ਤਕ ਨਹੀਂ ਮੰਨੇਗਾ ਜਦੋਂ ਤਕ ਉਹਨੂੰ ਵਿਸਵਾਸ਼ ਨਾ ਹੋ ਜਾਏ ਕਿ ਉਹਦਾ ਲੜਕਾ ਜਿੰਦਾ ਹੈ।

"ਜੇ ਪਦਾਲੂ ਨੂੰ ਉਥੇ ਹੀ ਮਾਰ ਕੇ ਦੱਬ ਦਿਤਾ ਗਿਆ ਤਾ ?" ਮੀਰ ਨੇ ਕਿਹਾ।

"ਮੀਰ ਲਈ ਕਿਸੇ ਦੀ ਜਾਨ ਲੈਣਾ ਬਹੁਤ ਹੀ ਮਾਮੂਲੀ ਗੱਲ ਸੀ। ਅਜੇ ਤਕ ਉਹਨੇ ਕਿਸੇ ਨੂੰ ਨਹੀਂ ਮਾਰਿਆ ਸੀ ਪਰ ਇਹ ਉਹਦੀ ਗਲਤੀ ਨਹੀਂ ਸੀ। ਉਹਨੇ ਕਈ ਲੋਕਾਂ ਨੂੰ ਏਨੀ ਬੁਰੀ ਤਰ੍ਹਾਂ ਕੁੱਟਿਆ ਸੀ ਕਿ ਜੇ ਉਹ ਜੀਅ ਰਹੇ ਸਨ ਤਾ ਇਹਦਾ ਮਤਲਬ ਇਹ ਸੀ ਕਿ ਉਨ੍ਹਾ ਦੀ ਵਧੀ ਹੋਈ ਸੀ। ਪਰ ਉਹਨੂੰ ਜੇਲ੍ਹ ਜਾਣਾ ਬਿਲਕੁਲ ਪਸੰਦ ਨਹੀਂ ਸੀ। ਇਸ ਲਈ ਜੋ ਕੁਝ ਉਹ ਕਰਦਾ, ਹੁਣ ਤੱਕ ਚੁੱਪਚਾਪ ਹੀ ਕਰਦਾ ਆਇਆ ਸੀ। ਇਕ ਦੋ ਵਾਰ ਉਹ ਜੇਲ੍ਹ ਤੋਂ ਹੋ ਆਇਆ ਸੀ। ਇਹ ਉਹਦੀ ਗਲਤੀ ਨਹੀਂ ਸੀ। ਉਹਦੇ ਆਦਮੀਆ ਨੇ ਡਰ ਦੇ ਮਾਰੇ ਉਹਦਾ ਭੇਦ ਪੁਲਿਸ ਦੇ ਸਾਹਮਣੇ ਖੋਲ੍ਹ ਦਿਤਾ ਸੀ। ਜੇਲ੍ਹ ਤੋਂ ਰਿਹਾਅ ਹੁੰਦਿਆ ਹੀ ਉਹਨੇ ਉਨ੍ਹਾਂ ਤੋਂ ਬਦਲਾ ਲੈਣਾ ਚਾਹਿਆ ਪਰ ਉਹ ਸਾਰੇ ਪਤਾ ਨਹੀਂ ਕਿਥੇ ਗਾਇਬ ਹੋ ਗਏ ਸਨ, ਉਨ੍ਹਾਂ ਦਾ ਪਤਾ ਤੱਕ ਕਿਸੇ ਨੂੰ ਨਹੀਂ ਸੀ। ਇਸ ਲਈ ਉਹਨੇ ਫ਼ੈਸਲਾ ਕੀਤਾ ਕਿ ਸਾਥੀ ਪਾਲ ਕੇ ਕੰਮ ਕਰਨਾ ਖਤਰਨਾਕ ਸੀ। ਬੇਹਦ ਖਤਰਨਾਕ ਕੰਮ। ਉਹ ਪੈਸੇ ਲੈ ਕੇ ਕਰਿਆ ਕਰਦਾ ਸੀ। ਜੇ ਉਹਨੇ ਪਦਾਲੂ ਨੂੰ ਮਾਰ ਦਿਤਾ ਤਾਂ ਉਹਨੂੰ ਪੈਸਾ ਮਿਲੇਗਾ, ਉਦੋਂ ਕੋਈ ਹੋਰ ਕੰਮ ਵੇਖਿਆ ਜਾ ਸਕਦਾ ਸੀ। ਕੀ ਪਤਾ ਫਰਾਰ ਰਾਜੂ ਕਦੋਂ ਮਿਲੇ ਤੇ ਕਦੋਂ ਤਕ ਉਹਦੇ ਖਿਲਾਫ਼ ਮੁਕੱਦਮਾ ਚਲਦਾ ਰਹੇ, ਇਹਦੇ ਬਾਰੇ ਕੁਝ ਵੀ ਨਿਸ਼ਚਿਤ ਰੂਪ ਵਿਚ ਨਹੀਂ ਕਿਹਾ ਜਾ ਸਕਦਾ ਸੀ। ਪਰ ਵੇਕੰਨਾ ਤੇ ਧਰਮਰਾਜੂ ਨੇ ਉਸ ਦਾ ਸੁਝਾਅ ਨਹੀਂ ਮੰਨਿਆ। ਇਕ ਕਤਲ ਹੋਇਆਂ ਅਜੇ ਤਕ ਹਫਤਾ ਨਹੀਂ ਹੋਇਆ ਸੀ, ਜੇ ਇਸ ਦਰਮਿਆਨ ਇਕ ਹੋਰ ਕਤਲ ਹੋ ਗਿਆ ਤਾ ਖਾਹਮਖਾਹ ਰੌਲਾ ਪਏਗਾ। ਇਹੀ ਨਹੀਂ, ਪੁੱਲੀ ਨੇ ਜਾ ਕੇ ਪਹਿਲਾਂ ਹੀ ਪਦਾਲੂ ਨੂੰ ਦੇਖ ਲਿਆ ਸੀ। ਜੇ ਪਦਾਲੂ ਦਿਖਾਈ ਨਹੀਂ ਦਿਤਾ ਤਾਂ ਉਹ ਹੋਰ ਵੀ ਰੌਲਾ ਪਾਏਗੀ। ਇਹ ਸਭ ਸੋਚ ਕੇ ਉਨ੍ਹਾਂ ਨੇ ਨਿਰਣਾ ਕੀਤਾ ਕਿ ਭਲਾ ਇਸੇ ਵਿਚ ਸੀ ਕਿ ਚੁੱਪਚਾਪ ਬੁਡਪੁਡ (ਲੜਕੇ) ਨੂੰ ਉਨ੍ਹਾਂ ਨੂੰ ਦਿਖਾ ਦਿਤਾ ਜਾਏ।

ਲਛਮੀ ਕਾਫੀ ਦੇਰ ਤਕ ਛੱਜੇ ਤੇ ਬੈਠੀ ਰਹੀ। ਹਨੇਰੇ ਵਿਚ ਚਮੇਲੀ ਦੀ ਵੇਲ ਕਿਤੇ ਚਮਕ ਰਹੀ ਸੀ। ਮੱਲੀ ਨੇ ਉਹਨੂੰ ਮੰਦਰ ਦੇ ਕੋਲ ਬੁਲਾਇਆ ਹੈ, ਜ਼ਰੂਰ ਬੁਲਾਇਆ ਹੈ। ਮੱਲੀ ਦੇ ਬੁਲਾਵੇ ਦਾ ਰਾਜੂ ਨਾਲ ਜ਼ਰੂਰ ਕੋਈ ਨਾ ਕੋਈ ਸੰਬੰਧ ਹੈ, ਲਛਮੀ ਦੇ ਮਨ ਵਿਚ ਕਿਤੇ ਇਹ ਸੰਦੇਹ ਸੀ। ਰਾਜੂ ਦਾ ਜਦੋਂ ਉਹਨੂੰ ਖਿਆਲ

ਆਉਂਦਾ ਤਾਂ ਬਾਹਰ ਦਾ ਅੰਧਕਾਰ ਮਾਨੋ ਉਹਦੇ ਅੰਦਰ ਆ ਜਾਂਦਾ। ਉਹਦਾ ਮਨ ਕਸ਼ਮਕਸ਼ ਵਿਚ ਫਸ ਜਾਂਦਾ। ਨਹੀਂ ਰਾਜੂ ਦਾ ਉਹਦੇ ਨਾਲ ਕੋਈ ਸੰਬੰਧ ਨਹੀਂ ਹੈ। ਮੱਲੀ ਸਭ ਕੁਝ ਜਾਣਦੀ ਹੈ, ਕੀ ਉਹ ਰਾਜੂ ਨਾਲ ਮਿਲਣ ਲਈ ਬੁਲਾਏਗੀ ? ਰਾਜੂ ਜੇ ਦਿੱਸ ਪਿਆ ਤਾਂ ਕੀ ਮੈਂ ਜਿੰਦਾ ਰਹਿ ਸਕਾਂਗੀ ? ਕੀ ਮੱਲੀ ਜਾਣਦੀ ਹੈ ਰਾਜੂ ਕਿਥੇ ਹੈ ? ਰਾਤ ਵੇਲੇ ਜਦੋਂ ਸਾਰਾ ਪਿੰਡ ਸੌਂ ਰਿਹਾ ਹੋਏਗਾ, ਕਿਵੇਂ ਘਰ ਛੱਡ ਕੇ ਜਾ ਸਕਦੀ ਹਾਂ ? ਜਾਣ ਦੀ ਲੋੜ ਨਹੀਂ ਹੈ, ਜਾਣਾ ਨਹੀਂ ਚਾਹੀਦਾ। ਪਰ ਮੱਲੀ ਨੇ ਬੁਲਾਇਆ ਹੈ, ਜ਼ਰੂਰ ਆਉਣ ਲਈ ਕਿਹਾ ਹੈ। ਜਾਣ ਤੋਂ ਬਗੈਰ ਰਿਹਾ ਵੀ ਕਿਦਾ ਜਾਵੇ ? ਜਾਣਾ ਹੈ, ਜ਼ਰੂਰ ਜਾਣਾ ਹੈ। ਕੁਝ ਵੀ ਹੋਵੇ, ਜਾਣਾ ਹੈ।

ਬੀਂਡਿਆਂ ਦੀ ਆਵਾਜ਼ ਵੱਧ ਰਹੀ ਸੀ। ਚਾਵਲ ਦੀ ਮਿਲ ਚਲ ਰਹੀ ਸੀ। ਉਹਦੀ ਹਲਕੀ ਆਵਾਜ਼ ਆ ਰਹੀ ਸੀ। ਪਰ ਕਿਤੇ ਕੁਝ ਮਧਮ ਰੋਸ਼ਨੀ ਜਿਹੀ ਹੋਈ, ਕਿਸੇ ਦੇ ਜਾਣ ਦੀ ਆਵਾਜ਼ ਆਈ। ਉਹਨੇ ਕਿਸੇ ਨੂੰ ਜਾਂਦਿਆਂ ਦੇਖਿਆ, ਫਿਰ ਉਹੀ ਹਨੇਰਾ। ਲਛਮੀ ਛੱਜੇ ਵਿਚ ਖੜ੍ਹੀ ਹੋ ਗਈ। ਛੋਟੀ ਗਲੀ ਦੇ ਨਾਲ ਚਾਰ ਦੀਵਾਰੀ ਸੀ, ਉਸ ਦੇ ਨਾਲ ਸੱਥ। ਉਹਦੇ ਬਾਅਦ ਛੋਟੀ ਗਲੀ ਸੀ। ਉਸ ਵੇਲੇ ਉਥੇ ਕੋਈ ਕਾਹਲੀ ਕਾਹਲੀ ਤੁਰਿਆ ਜਾ ਰਿਹਾ ਸੀ, ਫਿਰ ਉਹ ਹਨੇਰੇ ਵਿਚ ਗਾਇਬ ਹੋ ਗਿਆ। ਉਹਨੂੰ ਗਲੀ ਵਿਚ ਉਹ ਇਕ ਛਿਣ ਹੀ ਦਿਖਾਈ ਦਿਤਾ ਸੀ ਪਰ ਲਛਮੀ ਉਹਦੀ ਤੋਰ ਤੋਂ ਜਾਣ ਸਕਦੀ ਸੀ ਕਿ ਉਹ ਉਹਦਾ ਭਰਾ ਵੇਕੰਨਾ ਹੀ ਸੀ। ਭਾਵੇਂ ਉਹ ਠੀਕ ਠਾਕ ਦਿਖਾਈ ਨਹੀਂ ਦਿੰਦਾ ਸੀ ਪਰ ਉਹ ਸਹਿਜ ਹੀ ਅਨੁਮਾਨ ਕਰ ਸਕਦੀ ਸੀ। ਲਛਮੀ ਦਾ ਮੱਥਾ ਠਣਕਿਆ। ਇਸ ਵੇਲੇ ਖਬਰੇ ਕਿਥੇ ਜਾ ਰਿਹਾ ਸੀ। ਮੱਲੀ ਦੇ ਬੁਲਾਵੇ ਤੇ ਭਰਾ ਦੇ ਜਾਣ ਵਿਚ ਜ਼ਰੂਰ ਕੋਈ ਸੰਬੰਧ ਹੈ। ਭਰਾ ਦੇ ਜਾਣ ਦਾ ਰਾਜੂ ਨਾਲ ਵੀ ਸੰਬੰਧ ਹੈ। ਰਾਜੂ ਤੇ ਕੋਈ ਮੁਸੀਬਤ ਆਉਣ ਵਾਲੀ ਹੈ, ਮੰਦਰ ਦੇ ਕੋਲ ਰਾਜੂ ਦਾ ਕੀ ਕੰਮ ਹੈ ? ਮੱਲੀ ਨੇ ਉਹਨੂੰ ਮੰਦਰ ਦੇ ਕੋਲ ਕਿਉਂ ਬੁਲਾਇਆ ਹੈ, ਮੱਲੀ ਨੂੰ ਕਿਦਾਂ ਪਤਾ ਹੈ ਕਿ ਰਾਜੂ ਤੇ ਕੋਈ ਮੁਸੀਬਤ ਆਉਣ ਵਾਲੀ ਹੈ ? ਮੱਲੀ ਨੂੰ ਕਿਦਾਂ ਪਤਾ ਹੈ ਕਿ ਉਹਦਾ ਭਰਾ ਰਾਤ ਵੇਲੇ ਇਸ ਤਰ੍ਹਾਂ ਘਰ ਛੱਡ ਕੇ ਜਾ ਰਿਹਾ ਹੈ। ਰਾਜੂ, ਰਾਜੂ, ਰਾਜੂ ਬਸ ਇਹੀ ਬਾਹਰ ਅੰਦਰ ਸੀ। ਸਭ ਥਾ ਤੇ ਉਹਦਾ ਹੀ ਨਾਮ ਗੂੰਜ ਰਿਹਾ ਸੀ। ਕੀ ਰਾਜੂ ਮੰਦਰ ਦੇ ਕੋਲ ਹੈ ? ਕੀ ਭਰਾ ਮੰਦਰ ਵਲ ਗਿਆ ਹੈ ? ਉਸ ਦਿਨ ਰਾਜੂ ਤੇ ਰੰਗਾ ਉਲਝ ਗਏ ਸਨ, ਰੰਗਾ ਮਰ ਗਿਆ ਸੀ। ਜੇ ਭਰਾ ਤੇ ਰਾਜੂ ਲੜ ਪਏ ਤਾ ?

ਲਛਮੀ ਕਾਹਲੀ ਕਾਹਲੀ ਪੌੜੀਆ ਉਤਰੀ। ਉਹਦੀ ਹਰ ਪੌੜੀ ਉਹ ਜਾਣਦੀ ਸੀ, ਇਸ ਲਈ ਕਾਹਲੀ ਕਾਹਲੀ ਤੁਰਨ ਤੇ ਵੀ ਉਹਦੇ ਪੈਰ ਨਹੀਂ ਲੜਖੜਾਏ। ਉਹ ਬਾਹਰ ਚਬੂਤਰੇ ਤੇ ਜਾ ਕੇ ਖੜ੍ਹੀ ਹੋਈ, ਪਹਿਰਾ ਦੇਣ ਵਾਲਾ ਪੋਤਗਡੁ ਉਥੇ ਨਹੀਂ ਸੀ। ਪਿਤਾ ਜੀ ਸ਼ਹਿਰ ਗਏ ਹੋਏ ਸਨ। ਉਹਨਾਂ ਦਾ ਮੰਜਾ ਖਾਲੀ ਸੀ। ਉਹਨੇ ਜਾਂਦਿਆਂ ਹੋਇਆਂ ਦਰਵਾਜ਼ੇ ਵੀ ਬੰਦ ਨਾ ਕੀਤੇ। ਛੋਟੀ ਗਲੀ ਦੀ ਸੱਥ ਤੋਂ ਉਹ ਚਲੀ ਗਈ। ਉਹਨੇ ਗਲੀ ਵਿਚ ਪੈਰ ਰੱਖਿਆ ਹੀ ਸੀ ਕਿ ਹਨੇਰੇ ਵਿਚ ਉਹ ਗੁਆਚ ਜਿਹਾ ਗਈ। ਉਹ ਇਕ ਪਲ ਲਈ ਖੜੋ ਗਈ। ਕਿਸੇ ਅਗਿਆਤ

ਡਰ ਨੇ ਉਹਨੂੰ ਉਕਸਾਇਆ। ਉਹਨੂੰ ਡਰ ਸੀ ਕਿ ਕਿਤੇ ਉਥੇ ਕੁਝ ਹੋਰ ਮੁਸੀਬਤ ਨਾ ਆ ਜਾਏ। ਜੇ ਰਾਜੂ ਵਿਖਾਈ ਦਿਤਾ ਤਾਂ ਉਹ ਜਿੰਦਾ ਨਹੀਂ ਰਹਿ ਸਕੇਗੀ, ਇਸ ਡਰ ਨੇ ਉਹਨੂੰ ਹੋਰ ਪ੍ਰੇਸ਼ਾਨ ਕਰ ਦਿਤਾ ਸੀ। ਉਹ ਉਹਨੂੰ ਨਹੀਂ ਦੇਖ ਸਕਦੀ ਸੀ, ਉਹਦੇ ਨਾਲ ਗੱਲ ਨਹੀਂ ਕਰ ਸਕਦੀ ਸੀ। ਉਹ ਉਹਨੂੰ ਬੁਰਾ ਭਲਾ ਵੀ ਨਹੀਂ ਕਹਿ ਸਕਦੀ ਸੀ। ਮਨ ਕਹਿ ਰਿਹਾ ਸੀ ਕਿ ਪਿਛੇ ਹੱਟ ਜਾ, ਪਰ ਪੈਰ ਅੱਗੇ ਵਧਦੇ ਜਾ ਰਹੇ ਸਨ।

ਮੰਦਰ ਦੇ ਪਿਛੇ, ਜਿਥੇ ਮੇਲਾ ਲੱਗਿਆ ਕਰਦਾ ਸੀ, ਇਕ ਵੱਡਾ ਇਮਲੀ ਦਾ ਰੁੱਖ ਸੀ ਤੇ ਇਸ ਇਮਲੀ ਦੇ ਰੁੱਖ ਦੇ ਕੋਲ ਘੋਰ ਹਨੇਰੇ ਵਿਚ ਗੰਗਪਾ ਤੇ ਰਾਮੀ ਬੈਠੇ ਹੋਏ ਸਨ। ਉਹ ਦੋਵੇਂ ਮੰਦਰ ਦਾ ਪਹਿਰਾ ਦੇ ਰਹੇ ਸਨ। ਪਿੰਡ ਵਲੋਂ ਜੋ ਗਲੀ ਆਉਂਦੀ ਸੀ, ਉਸ ਤੇ ਗੰਗਪਾ ਪਹਿਰਾ ਦੇ ਰਿਹਾ ਸੀ ਤੇ ਬਾਹਰੋਂ ਜਿਹੜੀ ਸੜਕ ਆਉਂਦੀ ਸੀ, ਉਥੇ ਰਾਮੀ ਪਹਿਰਾ ਦੇ ਰਹੀ ਸੀ। ਦੋਵਾਂ ਦੀਆਂ ਪਿੱਠਾਂ ਆਪਸ ਵਿਚ ਛੂਹ ਰਹੀਆਂ ਸਨ। ਇਸ ਹਨੇਰੇ ਵਿਚ ਪਤਾ ਨਹੀਂ ਕਿਥੋਂ ਗੰਗਪਾ ਵਿਚ ਹਿੰਮਤ ਆ ਗਈ ਸੀ, ਰਾਮੀ ਦੀ ਪਿੱਠ ਨਾਲ ਪਿੱਠ ਜੋੜ ਕੇ ਬੈਠਣ ਦੀ। ਰਾਮੀ ਨੂੰ ਉਹਦੀ ਇਸ ਹਿੰਮਤ ਤੇ ਹਾਸਾ ਆ ਰਿਹਾ ਸੀ। ਉਹ ਕੁਝ ਅੱਗੇ ਝੁਕੀ ਤੇ ਗੰਗਪਾ ਕਿਉਂਕਿ ਉਹਦੀ ਪਿੱਠ ਦੇ ਸਹਾਰੇ ਸੀ, ਉਹਦੀ ਪਿੱਠ ਤੇ ਜਾ ਡਿੱਗਿਆ। ਰਾਮੀ ਚੁੱਪਚਾਪ ਹੱਸੀ। ਗੰਗਪਾ ਨੂੰ ਉਹਦਾ ਹਾਸਾ ਬੜਾ ਪਿਆਰਾ ਲੱਗਾ। ਉਹ ਸੰਭਲ ਕੇ ਬੈਠ ਗਿਆ ਤੇ ਰਾਮੀ ਨੂੰ ਉਹਨੇ ਆਪਣੀ ਗੋਦ ਵਿਚ ਲੈ ਲਿਆ।

"ਓ, ਛੋਟੇ ਮਾਲਕ ਦੀ ਏਨੀ ਹਿੰਮਤ ?" ਰਾਮੀ ਨੇ ਗੋਦ ਵਿਚ ਬੈਠਿਆਂ ਹੋਇਆਂ ਕਿਹਾ। ਗੰਗਪਾ ਦਾ ਦਿਲ ਧੱਕ ਧੱਕ ਕਰਨ ਲੱਗਾ। ਉਹ ਗਰਮਾ ਗਿਆ। ਉਸ ਸਰਦ ਰਾਤ ਨੂੰ ਵੀ ਉਹਦੇ ਪਸੀਨੇ ਛੁੱਟਣ ਲੱਗੇ।

"ਕੋਈ ਆ ਰਿਹਾ ਹੈ", ਰਾਮੀ ਨੇ ਝੱਟ ਉਠਦਿਆਂ ਹੋਇਆਂ ਹੌਲੀ ਜਿਹੀ ਕਿਹਾ। ਗੰਗਪਾ ਦਾ ਜੋਸ਼ ਠੰਢਾ ਪੈ ਗਿਆ। ਉਹਨੇ ਤਲਾਅ ਦੇ ਕਿਨਾਰੇ ਵੱਲ ਵੇਖਿਆ। ਕੋਈ ਪਿੰਡ ਵਲੋਂ ਲੜਖੜਾਂਦਾ ਤੁਰਿਆ ਆ ਰਿਹਾ ਸੀ। ਗੰਗਪਾ ਨੇ ਉਠਣ ਦੀ ਕੋਸ਼ਿਸ਼ ਕੀਤੀ ਪਰ ਰਾਮੀ ਨੇ ਉਹਨੂੰ ਫੜ ਲਿਆ।

"ਲਛਮੀ ਮਾਲਕਣ ਹੈ", ਰਾਮੀ ਨੇ ਹੌਲੀ ਜਿਹੀ ਕਿਹਾ। ਗੰਗਪਾ ਜ਼ਰਾ ਸੰਭਲਿਆ।

ਮੰਦਰ ਦੀ ਪਰਕਰਮਾ ਦਾ ਬੂਹਾ ਖੁਲ੍ਹਿਆ ਹੋਇਆ ਸੀ, ਲਛਮੀ ਉਹਦੇ ਅੰਦਰ ਦੌੜੀ। ਜਿਵੇਂ ਕੋਈ ਉਹਦਾ ਪਿੱਛਾ ਕਰ ਰਿਹਾ ਹੋਵੇ। ਮੱਲੀ ਨੇ ਉਹਨੂੰ ਗਲੇ ਲਾ ਲਿਆ। ਲਛਮੀ ਦੇ ਮਨ ਵਿਚ ਤੁਰੰਤ ਇਕ ਅਪੂਰਵ ਸ਼ਾਂਤੀ ਆ ਗਈ। ਉਹਨੇ ਇਧਰ ਉਧਰ ਦੇਖਿਆ ਕਿ ਗਨੇਰ ਦੇ ਫੁੱਲਾਂ ਵਿਚ ਭੌਰੇ ਕਿਸੇ ਜ਼ਰੂਰੀ ਕੰਮ ਵਿਚ ਉਲਝੇ ਜਿਹੇ ਲਗਦੇ ਸਨ।

"ਕਿੰਨਾ ਚੰਗਾ ਹੈ ਇਥੇ ?" ਲਛਮੀ ਨੇ ਕਿਹਾ।

ਮੱਲੀ ਨੇ ਉਹਨੂੰ ਜੱਫੀ ਪਾ ਲਈ। ਮੰਦਰ ਦਾ ਦਰਵਾਜ਼ਾ ਬੰਦ ਕਰ ਦਿਤਾ ਤੇ ਕੁੰਡਾ ਲਾ ਦਿਤਾ।

"ਆ ਜਾ", ਉਹਨੇ ਹੌਲੀ ਜਿਹੀ ਕਿਹਾ । ਇਕ ਦੂਜੇ ਦਾ ਹੱਥ ਪਕੜੀ ਉਹ ਮੰਦਰ ਦੇ ਅਦਰ ਗਈਆਂ ।

ਮਾਤਾ ਦੀ ਮੂਰਤੀ ਦੇ ਸਾਹਮਣੇ ਦੀਵੇ ਦੀ ਮੱਧਮ ਜਿਹੀ ਰੌਸ਼ਨੀ ਹੀ ਸੀ । ਮਾਤਾ ਨੇ ਨਿਰਲੇਪ ਹੋ ਕੇ ਉਹਨਾਂ ਵੱਲ ਵੇਖਿਆ । ਨਾਲ ਬੈਠਾ ਪੁਜਾਰੀ ਖੜ੍ਹਾ ਹੋਇਆ, ਉਹਨੇ ਮੰਦਰ ਦੇ ਦਰਵਾਜ਼ੇ ਬੰਦ ਕਰ ਦਿਤੇ ।

ਰਾਜੂ ਮਾਤਾ ਦੀ ਮੂਰਤੀ ਦੇ ਪਿਛੋਂ ਆਇਆ । ਲਛਮੀ ਹੈਰਾਨ ਰਹਿ ਗਈ, ਉਹ ਉਹਦੇ ਚਿਹਰੇ ਤੋਂ ਨਜ਼ਰ ਨਾ ਹਟਾ ਸਕੀ । ਰਾਜੂ ਵੀ ਉਹਦੇ ਵਲ ਵੇਖਦਾ ਖੜ੍ਹਾ ਰਿਹਾ ਦੋਵਾਂ ਨੇ ਇਸ ਤਰ੍ਹਾਂ ਦੇਖਿਆ, ਜਿਵੇਂ ਉਹ ਯੁਗਾਂ ਯੁਗਾਂ ਤੋਂ ਇਸ ਤਰ੍ਹਾਂ ਜੰਮ ਗਏ ਹੋਣ ।

"ਲਛਮੀ", ਰਾਜੂ ਨੇ ਕਿਹਾ । ਲਛਮੀ ਨੇ ਅੱਖਾਂ ਹੋਰ ਪਾਸੇ ਕਰ ਲਈਆਂ । ਉਹ ਉਹਦੇ ਵੱਲ ਵੇਖ ਨਾ ਸਕੀ । ਰਾਜੂ ਦੇ ਚਿਹਰੇ 'ਤੇ ਕਿੰਨੇ ਹੀ ਦੁਖ, ਸੰਤਾਪ, ਚਿੰਤਾਵਾਂ ਦਿਸਣ ਲੱਗੇ । ਮੱਲੀ ਲਛਮੀ ਦੀ ਪਿੱਠ ਸਹਿਲਾਂਦੀ ਖੜ੍ਹੀ ਹੋ ਗਈ ।

"ਰੰਗਾ ਨੂੰ ਮੈਂ ਨਹੀਂ ਮਾਰਿਆ । ਉਹ ਕਿਵੇਂ ਮਰ ਗਿਆ ਹੈ, ਇਹ ਵੀ ਮੈਂ ਨਹੀਂ ਜਾਣਦਾ । ਜਦੋਂ ਮੈਂ ਝੌਂਪੜੀ ਜਾ ਕੇ ਦੇਖਿਆ, ਤਾਂ ਉਹ ਉਥੇ ਮਰਿਆ ਪਿਆ ਸੀ", ਰਾਜੂ ਨੇ ਕਿਹਾ ।

ਲਛਮੀ ਨੇ ਰਾਜੂ ਵੱਲ ਦੇਖਿਆ । ਲਛਮੀ ਜਾਣਦੀ ਸੀ ਕਿ ਰਾਜੂ ਕਦੇ ਝੂਠ ਨਹੀਂ ਬੋਲੇਗਾ । ਲਛਮੀ ਦੀ ਅੰਤਰਆਤਮਾ ਕਹਿੰਦੀ ਸੀ ਕਿ ਰਾਜੂ ਨੇ ਰੰਗਾ ਨੂੰ ਨਹੀਂ ਮਾਰਿਆ ਹੈ । ਲਛਮੀ ਨੂੰ ਵੇਖ ਕੇ ਰਾਜੂ ਚਿੰਤਤ ਹੋਇਆ ।

"ਲਛਮੀ" ਉਹਨੇ ਇਸ ਤਰ੍ਹਾਂ ਦੇਖਿਆ ਜਿਵੇਂ ਉਹ ਉਹਨੂੰ ਮਨਾ ਰਿਹਾ ਹੋਵੇ ।

ਦੋਵਾਂ ਨੂੰ ਹੀ ਪਤਾ ਨਹੀਂ ਸੀ ਕਿ ਉਹ ਕਿਵੇਂ ਇਕ ਦੂਜੇ ਦੀਆਂ ਬਾਹਾਂ ਵਿਚ ਆ ਗਏ ਸਨ । ਉਹ ਦੋਵੇਂ ਇਹ ਵੀ ਭੁੱਲ ਗਏ ਸਨ ਕਿ ਕੋਲ ਹੀ ਪੁਜਾਰੀ ਤੇ ਮੱਲੀ ਖੜੇ ਸਨ । ਲਛਮੀ ਨੇ ਰਾਜੂ ਦੀ ਛਾਤੀ ਤੇ ਪਤਾ ਨਹੀਂ ਕਿੰਨੇ ਕੁ ਅੱਥਰੂ ਬਹਾਏ, ਇੰਨੇ ਦਿਨਾਂ ਤੋਂ ਜਿਸ ਦੁੱਖ ਦਾ ਉਹਨੇ ਜਬਤ ਕੀਤਾ ਹੋਇਆ ਸੀ, ਉਹ ਹੜ੍ਹ ਦੀ ਤਰ੍ਹਾਂ ਹੁਣ ਵੱਗ ਤੁਰਿਆ ਸੀ । ਮਨ ਦੀ ਪੀੜ ਨੂੰ ਇੰਨੇ ਦਿਨਾਂ ਬਾਅਦ ਬਾਹਰ ਕੱਢਣ ਦਾ ਮੌਕਾ ਮਿਲਿਆ । ਰਾਜੂ ਉਹਨੂੰ ਮਨਾਦਾ, ਇਧਰ ਉਧਰ ਦੀਆਂ ਗੱਲਾਂ ਕਰ ਰਿਹਾ ਸੀ । ਇਮਲੀ ਦੇ ਰੁੱਖ ਦੇ ਪਿੱਛੇ ਉਹਦਾ ਮੂੰਹ, ਸਰਕੰਡਿਆਂ ਦੇ ਕੋਲ ਤਲਾਅ ਦੇ ਕਿਨਾਰੇ ਲੁਕ ਕੇ ਬੈਠਣ ਦੀ ਥਾਂ, ਨਵਾਂ ਮਕਾਨ, ਖੇਤਾਂ ਦਰਮਿਆਨ ਬਣਾਈ ਗਈ ਕੰਡਿਆਲੀ ਦੀਵਾਰ ਤੇ ਪਤਾ ਨਹੀਂ ਕਿੰਨੀਆਂ ਹੀ ਗੱਲਾਂ, ਉਹ ਬੇਮਤਲਬ ਕਰ ਰਿਹਾ ਸੀ । ਉਨ੍ਹਾਂ ਗੱਲਾਂ ਦਾ ਕੋਈ ਅਰਥ ਨਹੀਂ ਸੀ । ਉਨ੍ਹਾਂ ਵਿਚ ਬਸ ਇਕ ਜੋਸ਼ ਸੀ ।

ਜਦੋਂ ਦੋਵੇਂ ਜੱਫੀ ਵਿਚ ਸਨ ਤਾਂ ਸੁਭਾਵਿਕ ਹੀ ਉਨ੍ਹਾਂ ਦੇ ਸਾਹਮਣੇ ਮਾਤਾ ਪ੍ਰਗਟ ਹੋ ਗਈ । ਦੋਵੇਂ ਸ਼ਰਮਾਏ, ਇਉਂ ਲੱਗਿਆ ਜਿਵੇਂ ਕੋਈ ਗਲਤੀ ਕਰ ਬੈਠੇ ਹੋਣ । ਉਨ੍ਹਾਂ ਨੇ ਮਨ ਹੀ ਮਨ ਖਿਮਾਂ ਦੀ ਅਰਦਾਸ ਕੀਤੀ, ਉਦੋਂ ਉਹਨਾਂ ਨੂੰ ਮਾਤਾ ਦੀ ਦ੍ਰਿਸ਼ਟੀ ਵਿਚ ਕਰੁਣਾ ਦਿਖਾਈ ਦਿਤੀ ।

ਰਾਜੂ ਨੇ ਲਛਮੀ ਨੂੰ ਪੱਥਰ ਦੇ ਫ਼ਰਸ਼ ਤੇ ਬਿਠਾ ਦਿਤਾ। ਜੋ ਕੁਝ ਹੋਇਆ ਸੀ, ਉਹਨੇ ਉਹਨੂੰ ਵਿਸਤਾਰ ਨਾਲ ਦੱਸਿਆ ਤੇ ਉਹ ਕੀ ਕਰਨ ਜਾ ਰਿਹਾ ਸੀ, ਉਹ ਵੀ ਦੱਸਿਆ। ਲਛਮੀ ਨੂੰ ਸਾਰੀ ਗੱਲ ਸਮਝ ਵਿਚ ਆ ਗਈ। ਜੇ ਉਹ ਰਾਤ ਠੀਕ ਤਰ੍ਹਾਂ ਨਾ ਗੁਜਰੀ ਤਾਂ ਕਿੰਨਿਆਂ ਦੀਆਂ ਜਾਨਾਂ ਖਤਰੇ ਵਿਚ ਸਨ। ਪਦਾਲੂ, ਪੁੱਲੀ, ਬੁਡਤੁਡ, ਰਾਜੂ ਤੇ ਉਹਦਾ ਭਰਾ, ਸਾਰਿਆਂ ਦੀ ਜਾਨ ਨੂੰ ਖਤਰਾ ਸੀ।

ਲਛਮੀ ਨੇ ਮਾਤਾ ਦੇ ਸਾਹਮਣੇ ਅਰਦਾਸ ਕੀਤੀ। "ਮਾਤਾ ਸਾਰਿਆਂ ਦੀ ਰਖਿਆ ਕਰੋ"। ਉਹਨੇ ਮਨ ਵਿਚ ਕਈ ਵਾਰ ਕਿਹਾ। ਉਹ ਹੌਲੀ ਜਿਹੀ ਉਠੀ।

"ਹੁਣ ਮੈ ਜਾਣਾ ਹੈ", ਰਾਜੂ ਨੇ ਕਿਹਾ।

"ਜਰਾ ਠਹਿਰ ਤਾਂ" ਲਛਮੀ ਨੇ ਪੁਜਾਰੀ ਦੇ ਦੋਵੇਂ ਹੱਥ ਫੜ ਲਏ।

"ਸਾਡੀ ਦੋਵਾਂ ਦੀ ਮਾਤਾ ਦੇ ਸਾਹਮਣੇ ਸ਼ਾਦੀ ਕਰ ਦਿਉ" ਲਛਮੀ ਨੇ ਕਿਹਾ।

ਪੁਜਾਰੀ ਹੈਰਾਨ ਰਹਿ ਗਿਆ। ਉਹਦੇ ਮੂੰਹੋਂ ਨਿਕਲਿਆ, "ਬੇਟੀ" ਮੱਲੀ ਨੇ ਭਰੇ ਮਨ ਨਾਲ ਮਾਤਾ ਵੱਲ ਵੇਖਿਆ, ਉਹਦੇ ਦਿਲ ਦੀ ਕੋਈ ਤਾਰ ਟੁੱਟ ਗਈ ਸੀ ਤੇ ਉਹ ਜਾਣਦੀ ਸੀ ਕਿ ਉਹ ਇਕ ਦਿਨ ਟੁੱਟੇਗੀ। ਇਸ ਪੀੜ ਵਿਚ ਉਹਨੂੰ ਇਕ ਤਰ੍ਹਾਂ ਦੀ ਸ਼ਾਂਤੀ ਵੀ ਮਿਲੀ।

"ਹੁਣੇ ਜਲਦੀ ਕੀ ਹੈ, ਮੈਂ ਵਾਪਸ ਜੁ ਆ ਜਾਵਾਂਗਾ", ਰਾਜੂ ਨੇ ਕਿਹਾ।

"ਨਹੀਂ, ਨਹੀਂ ਜੇ ਇਹ ਵੇਲਾ ਗੁਜਰ ਗਿਆ ਤਾਂ ਕੀ ਪਤਾ ਕੀ ਹੋਏ", ਲਛਮੀ ਨੇ ਕਿਹਾ।

ਪੁਜਾਰੀ ਲਈ ਇਹ ਬੜੀ ਸਮੱਸਿਆ ਸੀ। ਪਿੰਡ ਦੇ ਦੋਨੋਂ ਚੌਧਰੀ ਉਸ ਨੂੰ ਜਿੰਦਾ ਗੱਡ ਦੇਣਗੇ। ਜੇ ਉਹਨਾਂ ਨੂੰ ਇਹਦੇ ਬਾਰੇ ਪਤਾ ਲੱਗ ਗਿਆ। ਲਛਮੀ ਲਈ ਵੱਖਰਾ ਇਕ ਹੋਰ ਸੰਬੰਧ ਤਹਿ ਕੀਤਾ ਗਿਆ ਸੀ। ਪਿੰਡ ਵਿਚ ਵੈਸੇ ਵੀ ਬਹੁਤ ਸਰਗਰਮੀ ਸੀ। ਖਤਰਾ ਕੇਵਲ ਉਹਦੇ ਲਈ ਹੀ ਨਹੀਂ ਸੀ ਸਗੋਂ ਰਾਜੂ ਤੇ ਲਛਮੀ ਲਈ ਵੀ ਸੀ।

"ਬਾਬੂ ਇਹਦੇ ਵਿਚ ਸੋਚਣ ਦੀ ਕੀ ਗੱਲ, ਜਿਵੇਂ ਭੈਣ ਕਹਿ ਰਹੀ ਹੈ ਉਦਾ ਹੀ ਕਰ ਲੈ", ਮੱਲੀ ਨੇ ਕਿਹਾ।

ਪੁਜਾਰੀ ਨੇ ਰਾਜੂ ਵਲ ਵੇਖਿਆ। ਰਾਜੂ ਨੂੰ ਇਸ ਪ੍ਰਕਾਰ ਦੀ ਜਲਦਬਾਜ਼ੀ ਵਿਚ ਕੀਤੀ ਹੋਈ ਸ਼ਾਦੀ ਪਸੰਦ ਨਹੀਂ ਸੀ।

"ਮੇਰੀ ਗੱਲ ਮੰਨ ਲਛਮੀ, ਸਵੇਰ ਹੋਣ ਤਕ ਸਭ ਠੀਕ ਠਾਕ ਹੋ ਜਾਏਗਾ। ਜੇ ਮਾਤਾ ਜੀ ਕਿਰਪਾ ਰਹੀ ਤਾਂ ਸਭ ਅੱਛਾ ਹੋ ਜਾਏਗਾ। ਇਸ ਦਰਮਿਆਨ ਇਸ ਜਲਦਬਾਜ਼ੀ ਦੀ ਕੀ ਜ਼ਰੂਰਤ ਹੈ?" ਰਾਜੂ ਨੇ ਕਿਹਾ।

"ਕੀ ਪਤਾ ਕਿ ਫਿਰ ਇਹ ਅਵਸਰ ਆਏ ਜਾਂ ਨਾ, ਮੈਂ ਚਾਹੁੰਦੀ ਹਾਂ ਕਿ ਇਹ ਹੁਣੇ ਹੀ ਹੋ ਜਾਏ", ਲਛਮੀ ਨੇ ਕਿਹਾ।

"ਕੀ ਤੇਰੀ ਅਕਲ ਮਾਰੀ ਗਈ ਹੈ?" ਰਾਜੂ ਨੇ ਕਿਹਾ।

"ਜੇ ਹੁਣੇ ਨਾ ਹੋਈ ਤਾਂ ਮੈਨੂੰ ਇਉਂ ਲੱਗਦਾ ਹੈ ਕਿ ਫਿਰ ਕਦੇ ਨਹੀਂ"

ਹੋਏਗੀ ।'

"ਤੂੰ ਜਾਣਦੀ ਹੈਂ, ਅਸੀਂ ਕਿਸ ਤਰ੍ਹਾਂ ਦੇ ਕੰਮ ਤੇ ਜਾ ਰਹੇ ਹਾਂ । ਜੇ ਕੋਈ ਮੁਸੀਬਤ ਆ ਗਈ ਤਾਂ ਸਾਡੇ ਵਿਚੋਂ ਕਿੰਨੇ ਵਾਪਸ ਆਉਣਗੇ, ਨਹੀਂ ਪਤਾ । ਮੇਰੀ ਗੱਲ ਮੰਨ ਨਾ ।"

"ਇਸ ਲਈ ਹੀ ਤਾਂ ਕਹਿੰਦੀ ਹਾਂ ਕਿ ਹੁਣੇ ਹੀ ਹੋ ਜਾਣੀ ਚਾਹੀਦੀ ਹੈ । ਜੇ ਤੇਰੇ ਤੇ ਕੋਈ ਮੁਸੀਬਤ ਆਈ ਤਾਂ ਉਹਦੇ ਵਿਚ ਮੇਰਾ ਵੀ ਹਿੱਸਾ ਹੋਣਾ ਚਾਹੀਦਾ ਹੈ । ਜੇ ਅਸੀਂ ਮਾਤਾ ਦੇ ਸਾਹਮਣੇ ਇਕ ਹੋ ਗਏ, ਤਾ ਮੈਨੂੰ ਵੀ ਤੇਰੇ ਨਾਲ ਮਰਨ ਦਾ ਤੇ ਜੀਣ ਦਾ ਅਧਿਕਾਰ ਮਿਲ ਜਾਏਗਾ । ਬਾਬੂ, ਜੇ ਵਿਆਹ ਤੇਰੇ ਨਾਲ ਹੋ ਗਿਆ ਤਾ ਮੈਨੂੰ ਬੜੀ ਖੁਸ਼ੀ ਹੋਵੇਗੀ", ਲਛਮੀ ਨੇ ਕਿਹਾ ।

ਰਾਜੂ ਚਕਰਾ ਜਿਹਾ ਗਿਆ । ਉਹ ਕੋਈ ਵੀ ਕਿੰਤੂ ਨਾ ਕਰ ਸਕਿਆ । ਪੁਜਾਰੀ ਨੇ ਇਹ ਸੋਚ ਕਿ ਉਹਨੂੰ ਕੀ ਕਰਨਾ ਚਾਹੀਦਾ ਹੈ, ਇਹਦਾ ਬੋਧ ਮਾਤਾ ਹੀ ਕਰਾਏਗੀ, ਉਹਦੇ ਵੱਲ ਦੇਖਿਆ । ਉਹਦੀ ਦ੍ਰਿਸ਼ਟੀ ਵਿਚ ਕੀ ਸੀ, ਉਹ ਨਾ ਸਮਝ ਸਕਿਆ । ਉਹਨੇ ਇਕ ਛਿਣ ਲਈ ਅੱਖਾਂ ਬੰਦ ਕੀਤੀਆਂ ? ਫਿਰ ਉਹ ਇਕ ਫੈਸਲੇ ਤੇ ਆ ਗਿਆ ।

"ਮੰਗਲ ਸੂਤਰ ਕਿਥੇ ਹੈ ?" ਉਹਨੇ ਪੁੱਛਿਆ ।

"ਸੂਤਰ, ਹਲਦੀ ਦੀ ਡਲੀ ਕਾਫੀ ਹੈ, ਹੁਣੇ ਬਣਾ ਦਿੰਦੀ ਹਾਂ", ਮੱਲੀ ਨੇ ਕਿਹਾ ।

ਕੰਨਿਆ ਹੀ ਉਸ ਵਿਆਹ ਦੀ ਸਭ ਕੁਝ ਸੀ । ਪੁਜਾਰੀ ਵਿਆਹ ਦੇ ਮੰਤਰ ਵੀ ਨਹੀਂ ਜਾਣਦਾ ਸੀ, ਕਿਉਂਕਿ ਇਹ ਸਭ ਮਾਤਾ ਦੀ ਮੂਰਤੀ ਦੇ ਸਾਹਮਣੇ ਹੋ ਰਿਹਾ ਸੀ, ਇਸ ਲਈ ਸਭ ਤਰੁੱਟੀਆਂ ਮਾਫ ਸਨ ।

ਰਾਜੂ ਨੇ ਲਛਮੀ ਦੇ ਗਲੇ ਵਿਚ ਹਲਦੀ ਦੀ ਡਲੀ ਇਕ ਸੂਤਰ ਨਾਲ ਬੰਨ੍ਹੀ ; ਪੁਜਾਰੀ ਨੇ ਮਾਤਾ ਦੀ ਪੂਜਾ ਕੀਤੀ । ਮਾਤਾ ਦੇ ਸਾਹਮਣੇ ਨਵੇਂ ਜੋੜੇ ਨੇ ਪ੍ਰਣ ਲਿਆ । ਪੁਜਾਰੀ ਨੇ ਮਾਤਾ ਦੀ ਮੂਰਤੀ ਦੇ ਚਰਣਾਂ ਦੇ ਕੋਲੋਂ ਫੁਲ ਤੇ ਚੌਲ ਲੈ ਕੇ ਉਨ੍ਹਾਂ ਤੇ ਸੁੱਟੇ । ਉਨ੍ਹਾਂ ਦੇ ਪਿਛੇ ਖੜ੍ਹੀ ਮੱਲੀ ਦੋਵਾਂ ਵੱਲ ਵੇਖ ਰਹੀ ਸੀ । ਪੁਜਾਰੀ ਨੇ ਉਹਦੇ ਵੱਲ ਵੇਖਿਆ, ਉਹਦੀਆਂ ਅੱਖਾਂ ਭਰੀਆਂ ਹੋਈਆਂ ਸਨ । ਉਹਦੀ ਨਜ਼ਰ ਤੋਂ ਲੱਗਦਾ ਸੀ, ਜਿਵੇਂ ਬਹੁਤ ਦੂਰੋਂ ਉਸ ਨਵ-ਵਿਆਹੇ ਜੋੜੇ ਨੂੰ ਉਹ ਵੇਖ ਰਹੀ ਸੀ । ਪੁਜਾਰੀ ਜਾਣਦਾ ਸੀ ਕਿ ਮੱਲੀ ਰਾਜੂ ਨੂੰ ਬਹੁਤ ਚਾਹੁੰਦੀ ਸੀ । ਜਦੋਂ ਰਾਜੂ ਉਹਦੇ ਨਾਲ ਵਿਆਹ ਕਰਨ ਲਈ ਮੰਨ ਗਿਆ ਸੀ ਉਦੋਂ ਹੀ ਉਹਨੇ ਸ਼ਾਦੀ ਤੋਂ ਇਨਕਾਰ ਕਰ ਦਿਤਾ ਸੀ । ਹੁਣ ਉਹਦੀਆਂ ਅੱਖਾਂ ਵਿਚ ਜੋ ਨੀਰ ਸੀ, ਉਹ ਪੀੜਾ ਸੀ, ਸੰਤੋਖ ਸੀ ਜਾਂ ਸ਼ਾਂਤੀ, ਇਹ ਪੁਜਾਰੀ ਵੀ ਨਾ ਜਾਣ ਸਕਿਆ । ਉਹਨੂੰ ਇਕ ਪਲ ਇਉਂ ਲਗਿਆ ਕਿ ਉਹ ਅੱਖਾਂ ਮਾਤਾ ਦੀਆ ਹੀ ਅੱਖਾਂ ਹਨ । ਪੁਜਾਰੀ ਨੇ ਮਾਤਾ ਵੱਲ ਵੇਖ ਕੇ ਨਮਸਕਾਰ ਕੀਤਾ ।

ਨਵ-ਵਿਆਹੇ ਜੋੜੇ ਨੇ ਪੁਜਾਰੀ ਦੇ ਚਰਣ ਛੂਹੇ ।

"ਤੁਸੀਂ ਦੋਵੇਂ ਸਦਾ ਸੁਖੀ ਤੇ ਸੰਤੁਸ਼ਟ ਰਹੋ ।" ਪੁਜਾਰੀ ਨੇ ਉਨ੍ਹਾਂ ਨੂੰ ਆਸ਼ੀਰਵਾਦ

ਦਿਤਾ।

"ਮੱਲੀ", ਕਹਿੰਦੀ ਲਛਮੀ ਨੇ ਸਨੇਹ ਨਾਲ ਉਹਨੂੰ ਗਲੇ ਲਾ ਲਿਆ।

ਆਪਣੇ ਆਪ ਨੂੰ ਹੌਲੀ ਜਿਹੀ ਛੁਡਾ ਕੇ ਮੱਲੀ ਨੇ ਰਾਜੂ ਨੂੰ ਕਿਹਾ, "ਹੁਣ ਵਕਤ ਹੋ ਗਿਆ ਹੈ"।

"ਮੈਂ ਵੀ ਤੁਹਾਡੇ ਨਾਲ ਆਵਾਂਗੀ", ਲਛਮੀ ਨੇ ਕਿਹਾ।

"ਤੂੰ ਨਹੀਂ, ਤੂੰ ਆਏਗੀ ਤਾਂ ਸਾਰਾ ਕੰਮ ਹੀ ਵਿਗੜ ਜਾਏਗਾ। ਹੋ ਸਕਦਾ ਹੈ ਕਿ ਤੇਰਾ ਭਰਾ ਵੀ ਆਏ। ਜੇ ਤੂੰ ਮੇਰੇ ਕੋਲ ਰਹੀ ਤਾਂ ਸਾਇਦ ਮੇਰੀ ਹਿੰਮਤ ਹੀ ਜਵਾਬ ਦੇ ਜਾਏ। ਪਤਾ ਨਹੀਂ ਕੀ ਮੁਸੀਬਤ ਆਏ, ਤੂੰ ਘਰ ਚਲੀ ਜਾ", ਰਾਜੂ ਨੇ ਕਿਹਾ।

"ਅੱਜ ਰਾਤ ਮੈਂ ਘਰ ਨਹੀਂ ਜਾ ਸਕਾਂਗੀ। ਜਦੋਂ ਤੱਕ ਤੂੰ ਵਾਪਸ ਨਹੀਂ ਆ ਜਾਂਦਾ, ਮੈਂ ਇਥੇ ਰਹਾਂਗੀ", ਲਛਮੀ ਨੇ ਕਿਹਾ।

ਉਨ੍ਹਾ ਪਰਿਸਥਿਤੀਆਂ ਵਿਚ ਲਛਮੀ ਨੂੰ ਇਹ ਵਿਚਾਰ ਸਭ ਤੋਂ ਚੰਗਾ ਲਗਾ। ਰਾਜੂ ਤੇ ਮੱਲੀ ਹਨੇਰੇ ਵਿਚ ਇਮਲੀ ਦੇ ਰੁੱਖ ਕੋਲ ਆਏ। ਉਨ੍ਹਾ ਨੂੰ ਦੇਖਦਿਆਂ ਹੀ ਗੰਗਪਾ ਤੇ ਰਾਮੀ ਉਠੇ ਤੇ ਹੌਲੀ ਹੌਲੀ ਨਿਕਲ ਪਏ। ਲਛਮੀ ਨੂੰ ਮੰਦਰ ਦੇ ਗਰਭ ਗ੍ਰਹਿ ਵਿਚ ਸੌਂ ਜਾਣ ਲਈ ਕਹਿ ਕੇ ਪੁਜਾਰੀ ਬਾਹਰ ਆ ਗਿਆ ਤੇ ਉਹਨੇ ਮੰਦਰ ਦੇ ਦਰਵਾਜੇ ਬੰਦ ਕਰ ਦਿਤੇ। ਉਹ ਮੰਡਪ ਵਿਚ ਜਾ ਕੇ ਸੌਂ ਗਿਆ।

"ਜੇ ਇਸ ਕੰਮ ਲਈ ਕਾਰ ਹੁੰਦੀ ਤਾ ਕਿੰਨਾ ਚੰਗਾ ਹੁੰਦਾ", ਧਰਮਰਾਜੂ ਨੇ ਕਿਹਾ।

"ਪਿਤਾ ਜੀ ਲੈ ਗਏ ਹਨ ਨਾ ?" ਵੇਕੰਨਾ ਨੇ ਕਿਹਾ।

ਗੱਡੇ ਦੇ ਅੱਗੇ ਪਿਛੇ ਪਰਦੇ ਲੱਗੇ ਹੋਏ ਹਨ। ਚੁਫੇਰੇ ਅੰਬਾਂ ਦੇ ਬਾਗ਼ ਸਨ। ਉਹ ਥਾਂ ਪਿੰਡ ਤੋਂ ਕੋਈ ਪੰਜ ਛੇ ਮੀਲ ਦੂਰ ਸੀ। ਯੁਧ ਦੇ ਜ਼ਮਾਨੇ ਵਿਚ ਉਥੇ ਇਕ ਛੋਟੀ ਜਿਹੀ ਸਿਪਾਹੀਆਂ ਦੀ ਟੁਕੜੀ ਰਹਿੰਦੀ ਸੀ। ਅੱਧੇ ਮੀਲ ਦੇ ਫਾਸਲੇ 'ਤੇ ਟਰੰਕ ਰੋਡ ਸੀ। ਬਾਗ਼ਾ ਵਿਚ ਸਿਪਾਹੀਆਂ ਲਈ ਬਣਾਏ ਗਏ ਦਸ ਪੰਦਰਾਂ ਸ਼ੈਡ ਸਨ। ਉਦੋਂ ਤੋਂ ਹੀ ਉਹ ਸ਼ੈਡ ਉਥੇ ਸਨ। ਸਰਦੀਆਂ ਦੇ ਦਿਨਾ ਵਿਚ ਕਦੇ ਕਦੇ ਉਨ੍ਹਾਂ ਵਿਚੋਂ ਕੁਝ ਨੂੰ ਅੰਬਾ ਨੂੰ ਪਕਾਉਣ ਲਈ ਛੱਡ ਦਿਤਾ ਜਾਂਦਾ ਸੀ। ਉਹ ਸ਼ੈਡ ਤਾ ਠੀਕ ਸਨ, ਉਨ੍ਹਾ ਦੀਆ ਦੀਵਾਰਾਂ ਤੇ ਛੱਤਾਂ ਸਨ। ਕਦੇ ਕਦੇ ਉਨ੍ਹਾ ਦੀ ਮੁਰੰਮਤ ਵੀ ਕਰ ਦਿਤੀ ਜਾਂਦੀ ਸੀ। ਬਾਕੀ ਸਭ ਖੰਡਰ ਜਿਹੇ ਸਨ, ਉਨ੍ਹਾਂ ਨੂੰ ਢਾਉਣਾ ਵੀ ਫਜ਼ੂਲ ਖਰਚੀ ਸੀ। ਇਸ ਲਈ ਇਹ ਕੰਮ ਵੀ ਸਭਾ ਨੂੰ ਸੌਂਪ ਦਿਤਾ ਗਿਆ ਸੀ। ਸਿਵਾਏ ਅੰਬਾਂ ਦੀ ਬਹਾਰ ਦੇ ਉਥੇ ਕੋਈ ਹਲਚਲ ਨਹੀਂ ਹੁੰਦੀ ਸੀ। ਉਨ੍ਹਾ ਵਿਚੋਂ ਇਕ ਸ਼ੈਡ ਵਿਚ ਹੀ ਬੁਡਤੁਡ ਨੂੰ ਰੱਖਿਆ ਗਿਆ ਸੀ।

ਮੀਰ ਤੇ ਦੋ ਆਦਮੀ ਲੜਕੇ ਦੇ ਮੂੰਹ ਵਿਚ ਕਪੜੇ ਤੁੰਨ ਕੇ ਉਹਨੂੰ ਚੱਕ ਲਿਆਏ ਤੇ ਉਹਨੂੰ ਗੱਡੇ ਵਿਚ ਬਿਠਾ ਦਿਤਾ। ਧਰਮਰਾਜੂ, ਮੀਰ ਤੇ ਦੋ ਆਦਮੀ ਗੱਡੇ ਤੇ ਸਵਾਰ ਹੋ ਗਏ। ਪੇਂਟਈਆ ਨੇ ਪਿੱਛੇ ਪਰਦੇ ਲਾ ਦਿਤੇ। ਗੱਡਾ ਤੁਰਨ ਹੀ ਲੱਗਾ ਸੀ ਕਿ ਪੋਤਗਾਡੂ ਭੱਜਦਾ ਭੱਜਦਾ ਆਇਆ। ਵੇਕੰਨਾ ਜੋ ਗੱਡੇ ਦੇ ਅੱਗੇ ਬੈਠਿਆ ਹੋਇਆ

ਸੀ ਨੇ ਹੇਠਾਂ ਛਾਲ ਮਾਰੀ। ਉਹ ਇਕਦਮ ਇਹ ਨਾ ਜਾਣ ਸਕਿਆ ਕਿ ਕੌਣ ਆਇਆ ਸੀ।

"ਮਾਲਕ ਮੰਦਰ ਵਿਚ ਕਿਸੇ ਦੀ ਆਵਾਜ ਸੁਣਾਈ ਦੇ ਰਹੀ ਹੈ", ਪੋਤਗਾਡੂ ਨੇ ਕਿਹਾ।

"ਮੰਦਰ ਵਿਚ ?" ਵੇਕੰਨਾ ਨੇ ਪੁੱਛਿਆ।

"ਜੀ ਮਾਤਾ ਦੇ ਮੰਦਰ ਵਿਚ। ਸਾਰੇ ਬੂਹੇ ਬੰਦ ਹਨ। ਮੰਦਰ ਦੇ ਪਿਛੇ ਇਮਲੀ ਦੇ ਰੁੱਖ ਕੋਲ ਗੰਗਪਾ ਤੇ ਰਾਮੀ ਬੈਠੇ ਹੋਏ ਹਨ। ਹਨੇਰੇ ਵਿਚ ਪਹਿਲਾਂ ਉਨ੍ਹਾ ਨੂੰ ਪਛਾਣ ਨਾ ਸਕਿਆ। ਪਰ ਜਦੋਂ ਉਠ ਕੇ ਉਹ ਤਲਾਅ ਵੱਲ ਆਏ, ਤਾਂ ਹੀ ਮੈਂ ਉਨ੍ਹਾ ਨੂੰ ਪਹਿਚਾਣ ਸਕਿਆ।"

"ਵੇਕੰਨਾ, ਕਿਤੇ ਉਹ ਰਾਜੂ ਮੰਦਰ ਵਿਚ ਹੀ ਤਾ ਨਹੀਂ ਹੈ ?" ਧਰਮਰਾਜੂ ਨੇ ਪਰਦੇ ਦੇ ਪਿਛੋਂ ਕਿਹਾ।

"ਇਨਸਪੈਕਟਰ ਨੇ ਉਥੇ ਦੇਖਿਆ ਤਾ ਸੀ", ਵੇਕੰਨਾ ਨੇ ਕਿਹਾ।

"ਫਿਰ ਵੀ, ਤੇਰਾ ਵੇਖ ਲੈਣਾ ਚੰਗਾ ਹੈ। ਓ ਪੋਤੁਗਾਡੁ, ਦਸ ਪੰਦਰਾਂ ਆਦਮੀ ਇਕੱਠੇ ਕਰ ਲਿਆ, ਉਹ ਬੜਾ ਖੂੰਖਾਰ ਆਦਮੀ ਹੈ, ਐਵੇਂ ਹੀ ਕਾਬੂ ਵਿਚ ਨਹੀਂ ਆਏਗਾ, ਖਬਰਦਾਰ।"

"ਬੂਡਤੁਡ ਨੂੰ ਤੁਸੀਂ ਕਿਥੇ ਲੈ ਜਾਉਗੇ", ਵੇਕੰਨਾ ਨੇ ਪੁੱਛਿਆ।

"ਇਸ ਕੰਮ ਲਈ ਕਿੰਨੇ ਆਦਮੀਆਂ ਦੀ ਜਰੂਰਤ ਹੈ ? ਮੀਰ, ਵੇਂਕਟਸ ਤੇ ਪੇਂਟਈਆ ਹਨ ਹੀ ਤੇ ਉਥੇ ਪਹੁੰਚਣ 'ਤੇ ਸਾਡੇ ਪਹਿਰੇ ਦੇਣ ਵਾਲੇ ਆਦਮੀ ਹਨ ਹੀ। ਜਲਦੀ ਜਾਉ", ਧਰਮਰਾਜੂ ਨੇ ਕਿਹਾ। ਪੇਂਟਈਆ ਤੇ ਵੇਂਕਟੇਸ ਗੱਡਾ ਹੱਕਣ ਲਈ ਅੱਗੇ ਜਾ ਬੈਠੇ। ਗੱਡਾ ਤੁਰ ਪਿਆ। ਵੇਕੰਨਾ ਤੇ ਪੋਤਗਾਡੁ ਪਿੰਡ ਵੱਲ ਚੱਲ ਪਏ।

ਗੱਡੇ ਨੂੰ ਕੁਝ ਦੂਰੀ ਤੋਂ ਵੇਖਦਿਆਂ ਹੀ ਪੁੱਲੀ "ਮੇਰੇ ਬੇਟੇ, ਮੇਰੇ ਲਾਡਲੇ" ਕਹਿੰਦੀ ਹੋਈ ਭੱਜੀ। ਇਹ ਸਭ ਨਾਟਕ ਦਾ ਹੀ ਹਿੱਸਾ ਸੀ। ਤਿੰਨ ਗੁੰਡਿਆ ਨੇ ਉਹਦਾ ਪਿੱਛਾ ਕੀਤਾ ਤੇ ਉਹਨੂੰ ਫੜ ਲਿਆ। ਉਹ ਆਪਣੇ ਆਪ ਨੂੰ ਛੁਡਾਉਣ ਲਈ ਜੀਅ-ਤੋੜ ਕੋਸਿਸ ਕਰਨ ਲੱਗੀ। ਬਾਕੀ ਦੋਵੇਂ ਗੱਡੇ ਦੇ ਪਾਸ ਪਹੁੰਚੇ ਤੇ ਉਹਦਾ ਰਸਤਾ ਰੋਕ ਕੇ ਖੜੇ ਹੋ ਗਏ। ਇਹੀ ਮੌਕਾ ਦੇਖ ਕੇ ਰਾਜੂ ਹਨੇਰੇ ਵਿਚ ਸਾਹਮਣੇ ਬੂਹੇ ਦੇ ਕੋਲ ਆਇਆ ਤੇ ਪੱਥਰ ਨਾਲ ਉਹਦਾ ਤਾਲਾ ਤੋੜ ਦਿਤਾ। ਹੌਲੀ ਜਿਹੀ ਬੂਹਾ ਖੋਲ੍ਹ ਕੇ ਉਹਨੇ ਕਿਹਾ, "ਪਦਾਲੂ"।

"ਮਾਲਕ ?" ਪਦਾਲੂ ਨੇ ਕਿਹਾ।

"ਸੀ...ਅ...", ਰਾਜੂ ਨੇ ਚੁੱਪ ਰਹਿਣ ਦਾ ਇਸਾਰਾ ਕੀਤਾ।

ਸ਼ੈਡ ਵਿਚ ਕੀ ਆਹਟ ਹੋਈ ਸੀ, ਇਹ ਦੇਖਣ ਲਈ ਗੱਡੇ ਦੇ ਕੋਲ ਖੜੇ ਦੋ ਗੰਡੇ ਭੱਜੇ ਭੱਜੇ ਆਏ। ਸ਼ੈਡ ਦਾ ਦਰਵਾਜ਼ਾ ਖੁਲ੍ਹਾ ਸੀ। ਹੈਰਾਨੀ ਨਾਲ ਉਨ੍ਹਾ ਅੰਦਰ ਦੇਖਿਆ। ਇਕਦਮ ਦੋਹਾ ਦੇ ਸਿਰਾਂ ਤੇ ਸਰੀਏ ਵੱਜੇ। ਉਹ ਹੇਠਾਂ ਡਿੱਗ ਪਏ। ਰਾਜੂ ਨੇ ਉਨ੍ਹਾਂ ਨੂੰ ਅੰਦਰ ਘਸੀਟ ਕੇ ਬਾਹਰੋਂ ਦਰਵਾਜੇ ਨੂੰ ਕੁੰਡਾ ਲਾ ਦਿਤਾ। ਸ਼ੈਡ ਵਿਚ ਕੀ ਹੋ ਰਿਹਾ ਸੀ। ਗੱਡੇ ਦੇ ਕੋਲ ਖੜੇ ਲੋਕਾਂ ਨੂੰ ਪਤਾ ਨਾ ਲੱਗ ਸਕਿਆ।

ਤਿੰਨ ਗੁੰਡੇ ਪੁੱਲੀ ਨੂੰ ਖਿਚਦੇ ਸੈਡ ਦੇ ਕੋਲ ਆਏ। ਇੰਨੇ ਵਿਚ ਪੇਂਟਈਆਂ ਨੇ ਗੱਡੇ ਤੋਂ ਉਤਰ ਕੇ ਗੱਡੇ ਦੇ ਪਿੱਛੇ ਦਾ ਪਰਦਾ ਹਟਾਇਆ। ਮੀਰ ਉਤਰਿਆ। ਗੰਗਪਾ ਨੇ ਜੋ ਨਾਲ ਦੀਆਂ ਝਾੜੀਆਂ ਦੇ ਪਿੱਛੇ ਸੀ, ਉਹਨੂੰ ਦਬੋਚ ਲਿਆ। ਤਿੰਨੋਂ ਹੀ ਨਾਲ ਖੱਡੇ ਵਿਚ ਜਾ ਡਿਗੇ। ਉਦੋਂ ਧਰਮਰਾਜੂ ਨੂੰ ਪਤਾ ਲੱਗਾ ਕਿ ਮਾਮਲਾ ਕਿਤੇ ਉਲਝ ਗਿਆ ਸੀ। ਲੜਕੇ ਨੂੰ ਗੱਡੇ ਤੇ ਹੀ ਛੱਡ ਕੇ ਉਹਨੇ ਹੇਠਾਂ ਛਾਲ ਮਾਰੀ। ਸੈਡ ਦੇ ਕੋਲ ਝੜਪ ਹੋ ਰਹੀ ਸੀ। ਉਹ ਬਚਣ ਲਈ ਇਕ ਝੁਰਮੁਟ ਦੇ ਪਿਛੇ ਜਾ ਲੁਕਿਆ। ਰਾਮੀ ਨੇ ਮਿਰਚਾਂ ਦੀ ਪੋਟਲੀ ਖੋਲ੍ਹੀ ਤੇ ਉਹਦੀਆਂ ਅੱਖਾਂ ਵਿਚ ਉਲਟ ਦਿਤੀ। ਧਰਮਰਾਜੂ ਹੇਠਾਂ ਡਿੱਗ ਪਿਆ ਤੇ ਤੜਪਣ ਲੱਗਾ। ਮੀਰ ਤੇ ਪੇਂਟਈਆ ਦੇ ਬਹੁਤ ਕੁੱਟਣ ਤੇ ਵੀ ਗੰਗਪਾ ਆਪਣੀ ਪਕੜ ਨਹੀਂ ਛੱਡ ਰਿਹਾ ਸੀ। ਰਾਮੀ ਭੱਜੀ ਭੱਜੀ ਆਈ ਤੇ ਉਹਨੇ ਲਾਲ ਮਿਰਚਾ ਉਨ੍ਹਾ ਦੋਵਾ ਦੀਆਂ ਅੱਖਾਂ ਵਿਚ ਦੇ ਮਾਰੀਆਂ। ਉਨ੍ਹਾਂ ਵਿਚੋਂ ਥੋੜ੍ਹੀ ਜਿਹੀ ਮਿਰਚ ਗੰਗਪਾ ਦੀ ਨੱਕ ਵਿਚ ਪੈ ਗਈ, ਉਹ ਜੋਰ ਨਾਲ ਛਿੱਕਿਆ। ਤੱਕਣ ਨਾਲ ਉਹਦੀ ਪਕੜ ਢਿੱਲੀ ਪੈ ਗਈ ਤੇ ਮੀਰ ਤੇ ਪੇਂਟਈਆ ਇਹ ਮੌਕਾ ਦੇਖ ਕੇ ਅੱਖਾਂ ਤੇ ਹੱਥ ਰੱਖ ਕੇ ਉਥੋਂ ਭੱਜ ਨਿਕਲੇ। ਪਰ ਉਨ੍ਹਾ ਨੂੰ ਇਹ ਪਤਾ ਨਹੀਂ ਸੀ ਕਿ ਉਹ ਕਿਧਰ ਭੱਜ ਰਹੇ ਹਨ। ਪੇਂਟਈਆ ਉਸ ਦੌੜ ਭੱਜ ਵਿਚ ਗੱਡੇ ਦੇ ਪਹੀਏ ਨਾਲ ਜਾ ਟਕਰਾਇਆ ਤੇ ਹੇਠਾ ਡਿੱਗ ਪਿਆ, ਫਿਰ ਉਹ ਉਠ ਨਾ ਸਕਿਆ। ਮੀਰ ਲੜਖੜਾਦਾ ਸੜਕ ਦੇ ਨਾਲ ਦੇ ਖੱਡੇ ਵਿਚ ਜਾ ਡਿੱਗਿਆ। ਗੰਗਪਾ ਨਿੱਛਾ ਮਾਰਦਾ ਉਠਿਆ। ਮੱਲੀ ਗੱਡੇ ਤੇ ਗਈ ਤੇ ਬੁਡਤੁਡ ਦੀਆਂ ਰੱਸੀਆ ਖੋਲ੍ਹ ਦਿਤੀਆ। ਮੂੰਹ ਵਿਚ ਤੁੰਨੇ ਕਪੜੇ ਕੱਢ ਦਿਤੇ। ਇਸ ਦਰਮਿਆਨ ਪੁੱਲੀ ਤੇ ਰਾਮੀ ਵੀ ਆ ਗਈਆਂ। ਬੁਡਤੁਡ ਨੂੰ ਜਿੰਦਾ ਵੇਖ ਉਹ ਉਛਲ ਪਈਆ।

"ਆ ਪੁੱਤ !" ਵਿਲਾਪ ਤੇ ਸੰਤੋਖ ਦਾ ਇਹ ਅਜੀਬ ਮੇਲ ਸੀ। ਪੁੱਲੀ ਨੇ ਉਹਨੂੰ ਗੋਦ ਵਿਚ ਚੁੱਕ ਲਿਆ।

ਇਸ ਤੋਂ ਬਾਅਦ ਲੜਾਈ ਥੋੜ੍ਹੀ ਦੇਰ ਹੀ ਚੱਲੀ। ਬਾਕੀ ਗੁੰਡੇ ਮੈਦਾਨ ਛੱਡ ਕੇ ਭੱਜ ਗਏ। ਗੰਗਪਾ ਗੱਡਾ ਹੱਕਣ ਲਈ ਅੱਗੇ ਜਾ ਬੈਠਾ। ਤੁਹਾਨੂੰ ਡਰਨ ਦੀ ਕੋਈ ਜਰੂਰਤ ਨਹੀਂ।

"ਚੰਗਾ ਜਿਵੇਂ ਤੁਸੀਂ ਕਹੋ। ਮੈਂ ਜਾ ਰਿਹਾ ਹਾ। ਜੇ ਮੈਂ ਜੇਲ੍ਹ ਚਲਾ ਗਿਆ ਤਾ ਪੁੱਲੀ ਤੇ ਬੱਚੇ...।"

"ਓ, ਤੂੰ ਜੇਲ੍ਹ ਗਿਆ ਤਾ ਤੇਰੇ ਨਾਲ ਮੈਂ ਵੀ ਆਵਾਂਗਾ। ਪਰ ਅਜਿਹਾ ਹੋਏਗਾ ਨਹੀਂ। ਪੁਲਸ ਨੂੰ ਸਿੱਧਾ ਇਥੇ ਲੈ ਆਈਂ। ਇਨ੍ਹਾਂ ਸਾਰਿਆਂ ਨੂੰ ਗ੍ਰਿਫਤਾਰ ਕਰਾਓ। ਇਨ੍ਹਾਂ ਲੋਕਾਂ ਦੀ ਗਵਾਹੀ ਕਾਫੀ ਹੈ, ਸਾਡੇ ਤੇ ਕੀਤੇ ਗਏ ਮੁਕੱਦਮੇ ਨੂੰ ਰੱਦ ਕਰਨ ਲਈ।"

ਰਾਜੂ ਤੇ ਪਦਾਲੂ ਨੇ ਧਰਮਰਾਜੂ, ਪੇਂਟਈਆ, ਮੀਰ ਤੇ ਵੇਂਕਟੇਸ ਦੇ ਹੱਥ ਪੈਰ ਬੰਨ੍ਹ ਕੇ ਉਨ੍ਹਾਂ ਨੂੰ ਸੈਡ ਵਿਚ ਡੱਕ ਦਿਤਾ ਤੇ ਦਰਵਾਜਾ ਬੰਦ ਕਰ ਦਿਤਾ। ਪਦਾਲੂ ਪਗਡੰਡੀ ਦੇ ਰਾਹ ਤਹਿਸੀਲ ਚਲਾ ਗਿਆ। ਰਾਜੂ ਗੱਡਾ ਫੜਣ ਲਈ ਤੇਜ਼ ਤੇਜ ਚੱਲਣ ਲੱਗਾ।

ਵੇਕੰਨਾ ਤੇ ਦਸ ਪੰਜ ਆਦਮੀਆਂ ਨੂੰ ਦੇਖ ਕੇ ਪੁਜਾਰੀ ਘਬਰਾਇਆ। ਉਹ ਉਠ ਕੇ ਮੰਦਰ ਵੱਲ ਜਾ ਰਿਹਾ ਸੀ ਕਿ ਤਿੰਨ ਚਾਰ ਜਣਿਆਂ ਨੇ ਉਹਨੂੰ ਆ ਕੇ ਫੜ ਲਿਆ। ਮੰਦਰ ਦੇ ਸਾਹਮਣੇ ਵਿਰਾਟ ਸਤੰਭ ਨਾਲ ਉਹਨੂੰ ਬੰਨ੍ਹ ਦਿਤਾ। ਇਹ ਰੌਲਾ ਸੁਣ ਕੇ ਲਛਮੀ ਨੇ ਬੂਹੇ ਖੋਲ੍ਹੇ। ਵੇਕੰਨਾ ਉਸ ਹਨੇਰੇ ਵਿਚ ਪਹਿਲਾਂ ਤਾ ਉਹਨੂੰ ਪਹਿਚਾਣ ਨਾ ਸਕਿਆ। ਉਹ ਆਪਣੇ ਆਦਮੀਆ ਨਾਲ ਅੰਦਰ ਗਿਆ। ਲਛਮੀ ਨੇ ਮਾਤਾ ਦੇ ਚਰਣ ਘੁਟ ਕੇ ਫੜ ਲਏ। ਜਦੋਂ ਵੇਕੰਨਾ ਨੇ ਦੀਵੇ ਦੀ ਰੌਸ਼ਨੀ ਵਿਚ ਉਹਨੂੰ ਵੇਖਿਆ ਤਾਂ ਉਹ ਅੱਗ ਬਾਗੁਲਾ ਹੋ ਗਿਆ।

"ਓ ਕੁਲਟਾ, ਰਾਤ ਵੇਲੇ ਤੂੰ ਇਥੇ ਕੀ ਕਰ ਰਹੀ ਏਂ ?" ਕਿਹਦੇ ਲਈ ਆਈ ਏਂ ?" ਉਹਨੇ ਚੀਖ ਕੇ ਕਿਹਾ।

"ਉਸ ਖਸਮ ਲਈ, ਜਿਹਨੇ ਮੇਰੇ ਗਲੇ ਵਿਚ ਮੰਗਲ ਸੂਤਰ ਬੰਨ੍ਹਿਆ ਹੈ", ਮਾਤਾ ਦੇ ਚਰਣ ਫੜ ਕੇ ਲਛਮੀ ਨੇ ਬਿਨਾ ਝਿਜਕ ਸਾਫ ਸਾਫ਼ ਕਹਿ ਦਿਤਾ, "ਸਾਡੇ ਵਿਆਹ ਦੀ ਗਵਾਹ ਮਾਤਾ ਹੀ ਹੈ।"

"ਨੀ ਕੁਤੀਏ, ਤੁਰ ਘਰ। ਜੇ ਤੇਰੀ ਚਮੜੀ ਨਾ ਉਧੇੜ ਦਿਆ, ਤਾਂ ਮੈਂ ਵੀ ਰਾਮਈਆ ਚੌਧਰੀ ਦਾ ਬੇਟਾ ਨਹੀਂ, ਉਠ", ਵੇਕੰਨਾ ਨੇ ਜਬਰਦਸਤੀ ਉਹਨੂੰ ਖਿਚ ਕੇ ਉਠਾਇਆ।

"ਮੈਨੂੰ ਛੱਡ ਦੇ, ਮੈਂ ਨਹੀਂ ਜਾਵਾਗੀ", ਲਛਮੀ ਗਿੜਗੜਾਈ। ਪਰ ਵੇਕੰਨਾ ਨੇ ਉਹਨੂੰ ਨਾ ਛੱਡਿਆ। ਉਹਦੇ ਆਦਮੀਆ ਨੇ ਸਾਰਾ ਮੰਦਰ ਛਾਣ ਮਾਰਿਆ। ਪਰ ਰਾਜੂ ਕਿਤੇ ਨਹੀਂ ਸੀ।

"ਕਿਥੇ ਹੈ ਤੇਰਾ ਉਹ ਕਿਰਾਏ ਦਾ ਖਸਮ ?" ਵੇਕੰਨਾ ਨੇ ਪੁੱਛਿਆ।

ਲਛਮੀ ਨੇ ਕੋਈ ਉੱਤਰ ਨਾ ਦਿਤਾ। ਉਹ ਉਹਦੇ ਵੱਲ ਇਸ ਤਰ੍ਹਾਂ ਵੇਖ ਰਹੀ ਸੀ ਜਿਵੇਂ ਉਹ ਉਹਦੀ ਕੁਝ ਪ੍ਰਵਾਹ ਹੀ ਨਾ ਕਰਦੀ ਹੋਵੇ। ਉਹਨੇ ਗਿੜਗੜਾਣਾ ਵੀ ਬੰਦ ਕਰ ਦਿਤਾ। ਵੇਕੰਨਾ ਉਹਨੂੰ ਉਠਾ ਕੇ ਘਰ ਵੱਲ ਖਿੱਚ ਕੇ ਲੈ ਜਾਣ ਲੱਗਾ।

ਉਹ ਲਛਮੀ ਨੂੰ ਜਲਦੀ ਜਲਦੀ ਖਿੱਚ ਕੇ ਘਰ ਲੈ ਗਿਆ ਤੇ ਪੌੜੀਆਂ ਵਾਲੇ ਕਮਰੇ ਵਿਚ ਬੰਦ ਕਰ ਦਿਤਾ। ਲਛਮੀ ਦਾ ਰੋਣਾ ਧੋਣਾ ਤੇ ਵੇਕੰਨਾ ਦਾ ਚਿਲਾਣਾ ਸੁਣ ਕੇ ਸੂਰਾਲੀ ਉਥੇ ਆਈ।

"ਕੀ ਹੈ ਇਹ ?" ਉਹਨੇ ਪੁੱਛਿਆ।

"ਕੀ ? ਜਾਣਦੀ ਏਂ ਤੇਰੀ ਇਸ ਲਾਡਲੀ ਨੇ ਕੀ ਕੀਤਾ ਹੈ ? ਰਾਤ ਨੂੰ ਜਾ ਕੇ ਉਸ ਲੁੱਚੇ ਨਾਲ ਇਹਨੇ ਗਲੇ ਵਿਚ ਮੰਗਲ ਸੂਤਰ ਬੰਨ੍ਹਵਾਇਆ ਹੈ ਮਾਤਾ ਦੇ ਮੰਦਰ ਵਿਚ। ਉਹ ਉਥੇ ਆਏ ਬਗੈਰ ਵੀ ਨਹੀਂ ਰਹੇਗਾ, ਮੈਂ ਉਹਨੂੰ ਵੀ ਉਥੇ ਪਹੁੰਚਾ ਕੇ ਆਉਂਦਾ ਹਾਂ ਜਿਥੇ ਰੰਗਾ ਗਿਆ ਹੈ", ਇਹ ਕਹਿੰਦਾ ਵੇਕੰਨਾ ਉਥੋਂ ਚਲਾ ਗਿਆ।

ਸੂਰਾਲੀ ਪਾਗਲ ਜਿਹੀ ਹੋ ਗਈ। ਕ੍ਰੋਧ, ਡਰ, ਦੁੱਖ ਸਾਰੇ ਇਕ ਵਾਰ ਉਲਮ ਪਏ।

"ਕੀ ਵੈਰ ਕਮਾਇਆ ਹੈ, ਕੀ ਕੀਤਾ ਹੈ ਤੂੰ ?" ਉਹ ਇਹ ਕਹਿੰਦੀ ਹੇਠਾ ਡਿੱਗ ਪਈ।

"ਸੱਸ ਜੀ"। ਬਹੂ ਜੋ ਅਜੇ ਤੱਕ ਬੂਹੇ ਦੇ ਪਿੱਛੇ ਖੜ੍ਹੀ ਸੀ ਉਥੇ ਆ ਕੇ ਉਹਨੂੰ ਉਠਾਇਆ। ਲਛਮੀ ਨੇ ਖਿੜਕੀ ਖੋਲ੍ਹੀ।

"ਮਾ, ਮਾਂ, ਦਰਵਾਜ਼ਾ ਖੋਲ੍ਹ। ਮੈਂ ਉਥੇ ਜਾਣਾ ਹੈ। ਕੀ ਪਤਾ ਭਰਾ ਉਹਦਾ ਕੀ ਵਿਗਾੜੇ। ਮਾ ਜੇ ਪਿਤਾ ਜੀ ਨੂੰ ਕੁਝ ਹੋ ਗਿਆ ਤਾਂ ਤੂੰ ਕੀ ਸੋਚੇਂਗੀ। ਮੈਂ ਵੀ ਤਾਂ ਤੇਰੇ ਵਾਂਗ ਇਸਤਰੀ ਹਾਂ। ਜਦੋਂ ਮਰਦ ਦੀ ਜਾਨ ਤੇ ਆ ਪਏ, ਤਾਂ ਇਸਤਰੀ ਦੀ ਕੀ ਹਾਲਤ ਹੁੰਦੀ ਹੈ। ਕੀ ਤੂੰ ਨਹੀਂ ਜਾਣਦੀ ? ਮਾਂ ਦਰਵਾਜਾ ਖੋਲ੍ਹ। ਜੇ ਤੂੰ ਦਰਵਾਜਾ ਨਾ ਖੋਲ੍ਹਿਆ ਤਾਂ ਸਮਝ ਲੈ ਕਿ ਤੂੰ ਹੀ ਮੇਰੀ ਜਾਨ ਲੈ ਰਹੀ ਏਂ। ਮਾਂ ਮਾਂ...।"

ਸੂਰਾਲੀ ਇਹ ਸਭ ਨਾ ਵੇਖ ਸਕੀ। ਲੜਕੀ ਨੂੰ ਸਮਝਾਣ ਬੁਝਾਣ ਦੀ ਸੂਝ ਬੂਝ ਵੀ ਉਹਦੇ ਵਿਚ ਨਹੀਂ ਸੀ। ਉਹ ਨਹੀਂ ਜਾਣਦੀ ਸੀ ਕਿ ਆਖਰ ਹੋਇਆ ਕੀ ਸੀ ? ਇਹ ਸੋਰ ਸਰਾਬਾ ਕਿਸ ਲਈ ਹੈ ? ਰੰਗਾ ਦੀ ਮੌਤ ਤੋਂ ਬਾਅਦ ਉਹ ਪਾਗਲ ਜਿਹੀ ਹੋ ਗਈ ਸੀ ਤੇ ਉਹ ਹੁਣ ਰੋਂਦੀ ਹੋਈ ਉਥੇ ਬੈਠੀ ਸੀ।

"ਭਾਬੀ ਤੂੰ ਹੀ ਬੂਹਾ ਖੋਲ੍ਹ ਭਾਬੀ, ਭਾਬੀ", ਲਛਮੀ ਜ਼ੋਰ ਜ਼ੋਰ ਨਾਲ ਰੋਣ ਲੱਗੀ। ਭਾਵੇਂ ਉਹ ਵੇਕੰਨਾ ਤੋਂ ਬਹੁਤ ਡਰਦੀ ਹੋਵੇ ਪਰ ਦੋਵੇਂ ਹੀ ਲਛਮੀ ਨੂੰ ਚਾਹੁੰਦੇ ਸਨ। ਉਹਦਾ ਦਿਲ ਪਿਘਲ ਗਿਆ। ਹੋਵੇ, ਜੋ ਹੋਣਾ ਹੈ, ਇਹ ਸੋਚ ਕੇ ਉਹਨੇ ਬੂਹਾ ਖੋਲ੍ਹ ਦਿਤਾ।

ਲਛਮੀ ਇਸ ਤਰ੍ਹਾਂ ਭਜੀ ਜਿਵੇਂ ਪਿੰਜਰੇ ਵਿਚੋਂ ਕਿਸੇ ਪੰਛੀ ਨੂੰ ਛੱਡ ਦਿਤਾ ਜਾਂਦਾ ਹੈ।

ਜਦੋਂ ਗੱਡਾ ਤਲਾਅ ਦੇ ਕਿਨਾਰੇ ਆ ਰਿਹਾ ਸੀ ਤਾਂ ਕੁਝ ਕੁਝ ਸਵੇਰਾ ਹੋ ਗਿਆ ਸੀ। ਰਾਜੂ ਨੇ ਗੰਗਪਾ ਨੂੰ ਕਿਹਾ, "ਉਏ, ਪੁੱਲੀ ਰਾਮੀ ਤੇ ਬੁਡਤੁਡ ਨੂੰ ਉਨ੍ਹਾ ਦੇ ਘਰ ਛਡ ਆ।" ਮੱਲੀ ਗੱਡੇ ਤੋਂ ਉਤਰੀ। ਗੱਡਾ ਚਲਿਆ। ਰਾਜੂ ਨੇ ਮੰਦਰ ਦੀ ਪਰਕਰਮਾ ਦਾ ਦਰਵਾਜ਼ਾ ਖੋਲ੍ਹਿਆ ਤਾਂ ਚਕਰਾ ਗਿਆ। ਪੁਜਾਰੀ ਵਿਰਾਟ ਸਤੰਭ ਨਾਲ ਬੰਨ੍ਹਿਆ ਹੋਇਆ ਸੀ। ਉਹਦੇ ਮੂੰਹ ਵਿਚ ਕਪੜੇ ਤੁੰਨੇ ਹੋਏ ਸਨ। ਮੰਦਰ ਦੇ ਅੰਦਰਲਾ ਕਮਰਾ ਖੁਲ੍ਹਾ ਹੋਇਆ ਸੀ। ਮੱਲੀ ਦੌੜੀ ਦੌੜੀ ਉਹਦੇ ਕੋਲ ਗਈ ਤੇ ਬੰਧਨ ਖੋਲ੍ਹ ਦਿਤੇ। ਰਾਜੂ ਨੇ ਮੰਦਰ ਦੀ ਪਰਕਰਮਾ ਵਿਚ ਪੈਰ ਰਖਿਆ। ਉਦੋਂ ਹੀ ਮੱਲੀ ਨੇ ਪੁਜਾਰੀ ਦੇ ਮੂੰਹ ਵਿਚੋਂ ਕਪੜੇ ਕੱਢੇ।

"ਬਾਬੂ ਨਾ ਆ"। ਇਸ ਦਰਮਿਆਨ ਦਸ ਆਦਮੀ ਰਾਜੂ ਤੇ ਆਣ ਪਏ। ਰਾਜੂ ਨੇ ਇਕ ਝਟਕੇ ਨਾਲ ਸਭ ਨੂੰ ਦੂਰ ਕਰ ਦਿਤਾ। ਮੱਲੀ ਨੇ ਮੰਦਰ ਦੀ ਚਾਰ ਦੀਵਾਰੀ ਵੱਲ ਵੇਖਿਆ। ਵੇਕੰਨਾ ਹੱਥ ਵਿਚ ਇਕ ਪੱਥਰ ਲੈ ਕੇ ਉਸ ਤੇ ਖੜ੍ਹਾ ਸੀ ਤੇ ਉਹ ਉਸ ਪੱਥਰ ਨੂੰ ਉਸ ਤੇ ਸੁਟਣ ਹੀ ਵਾਲਾ ਸੀ। ਉਹ ਹਵਾ ਵਾਗ ਰਾਜੂ ਵੱਲ ਭੱਜੀ ਤੇ ਉਹਨੂੰ ਇਕ ਪਾਸੇ ਕਰ ਦਿਤਾ। ਪੱਥਰ ਮੱਲੀ ਦੇ ਸਿਰ ਤੇ ਜਾ ਡਿੱਗਾ। ਮੱਲੀ ਢੇਰ ਹੋ ਗਈ। ਵੇਕੰਨਾ ਨੇ ਤਲਾਅ ਵੱਲ ਛਾਲ ਮਾਰੀ। ਮੱਲੀ ਦੇ ਹੇਠਾਂ ਡਿੱਗਦੇ ਹੀ

ਵੇਕੰਨਾ ਦੇ ਹੋਰ ਸਾਥੀ ਵੀ ਉਥੋਂ ਨੌਂ ਦੋ ਗਿਆਰਾਂ ਹੋ ਗਏ ।

ਲਛਮੀ ਤੂਫਾਨ ਵਾਗ ਆਈ । ਬੂਹੇ ਦੇ ਕੋਲ ਹੀ ਉਹਨੇ ਮੱਲੀ ਨੂੰ ਖੂਨ ਨਾਲ ਲਥ ਪਥ ਦੇਖਿਆ ।

"ਮੱਲੀ, ਮੱਲੀ", ਕਹਿੰਦੀ ਉਹ ਉਸ ਤੇ ਜਾ ਡਿੱਗੀ । ਰਾਜੂ ਤੁਰੰਤ ਨਾ ਜਾਣ ਸਕਿਆ ਕਿ ਆਖਰ ਹੋਇਆ ਕੀ ਸੀ । ਉਹ ਹੇਠਾ ਬੈਠ ਗਿਆ ਤੇ ਮੱਲੀ ਦਾ ਸਿਰ ਆਪਣੀ ਝੋਲੀ ਵਿਚ ਰਖ ਲਿਆ । ਪੁਜਾਰੀ ਮਾਤਾ ਦੀ ਮੂਰਤੀ ਦੇ ਕੋਲ ਰੱਖਿਆ ਜਲ ਕਲਸ ਲੈ ਆਇਆ ਤੇ ਪਾਣੀ ਨਾਲ ਉਹਦੇ ਜਖ਼ਮ ਧੋਣ ਲੱਗਾ । ਰਾਜੂ ਬਹੁਤ ਦੁੱਖੀ ਸੀ, ਬੇਵਸ ਸੀ ।

"ਮੱਲੀ ਮੱਲੀ", ਕਹਿੰਦਾ ਉਹ ਰੋਣ ਲੱਗਾ ।

ਵੇਕੰਨਾ ਦੀ ਅਕਲ ਮਾਰੀ ਗਈ । ਜੋ ਗੱਡਾ ਗਿਆ ਸੀ, ਉਹ ਵਾਪਸ ਆ ਗਿਆ ਸੀ । ਗੰਗਪਾ ਗੱਡੇ ਤੋਂ ਉਤਰ ਗਿਆ । ਰਾਮੀ, ਪੁੱਲੀ ਤੇ ਬੁਡਤਡੂ ਨੂੰ ਉਹ ਘਰ ਛੱਡ ਆਇਆ ਸੀ । ਧਰਮਰਾਜੂ ਤੇ ਬਾਕੀ ਸਾਰਿਆ ਦਾ ਕੀ ਹੋਇਆ ? ਕੀ ਉਹਦੀ ਚਾਲ ਵਿਅਰਥ ਚਲੀ ਗਈ ? ਕੀ ਪਦਾਲੂ ਰਿਹਾਅ ਹੋ ਗਿਆ ਹੈ ? ਯਾਨੀ ਸਾਡੀ ਕਹਾਣੀ ਖਤਮ ਹੋ ਗਈ ਹੈ ?

ਸਹਿਰੋਂ ਕਾਰ ਆ ਰਹੀ ਸੀ । ਬਾਪ ਨੂੰ ਇਹ ਸਭ ਪਤਾ ਲਗ ਜਾਵੇਗਾ, ਇਸ ਡਰੋਂ ਅਜੇ ਕਾਰ ਤਲਾਅ ਦੇ ਕਿਨਾਰੇ ਵੱਲ ਮੁੜੀ ਹੀ ਸੀ, ਉਹ ਉਥੋਂ ਭੱਜ ਗਿਆ ।

ਕਾਰ ਮੰਦਰ ਦੇ ਨਾਲੋਂ ਜਾ ਰਹੀ ਸੀ ਕਿ ਪੁਜਾਰੀ ਸੜਕ ਨੂੰ ਰੋਕ ਕੇ ਖੜ੍ਹਾ ਹੋ ਗਿਆ । ਰਾਮਈਆ ਨੇ ਇਹ ਦੇਖਿਆ । ਪਹਿਲਾ ਤਾਂ ਉਹ ਘਬਰਾਇਆ ਫਿਰ ਆਪਣੇ ਆਪ ਨੂੰ ਸੰਭਾਲ ਕੇ ਪਿਛਲੇ ਦਰਵਾਜੇ ਦੇ ਕੋਲ ਗਿਆ । ਰਾਮਈਆ ਨੇ ਹੈਰਾਨੀ ਨਾਲ ਉਹਦੇ ਵੱਲ ਵੇਖਿਆ ।

"ਰਾਮਈਆ ਬਾਬੂ ਹੁਣ ਤੁਹਾਨੂੰ ਹੀ ਸਾਡੀ ਰੱਖਿਆ ਕਰਨੀ ਪਵੇਗੀ । ਬੇਟੀ ਦੀ ਹਾਲਤ ਬਹੁਤ ਖਰਾਬ ਹੈ । ਜੇ ਕਾਰ ਵਿਚ ਉਹਨੂੰ ਸਹਿਰ ਦੇ ਹਸਪਤਾਲ ਵਿਚ ਨਾ ਪਹੁੰਚਾਇਆ ਗਿਆ ਤਾ ਲੜਕੀ ਸਾਡੀ ਨਹੀਂ ਰਹੇਗੀ", ਉਹਨੇ ਕਿਹਾ ।

"ਕੌਣ ?" ਰਾਮਈਆ ਨੇ ਪੁੱਛਿਆ ।

"ਮਲੱਮਾ ?"

"ਮੱਲੀ ?"

ਰਾਮਈਆ ਕਾਰ ਤੋਂ ਉਤਰਿਆ । ਸਭ ਲੋਕ ਮੰਦਰ ਦੇ ਦਰਵਾਜੇ ਕੋਲ ਜਮ੍ਹਾ ਹੋ ਗਏ । ਰਾਮਈਆ ਚੋਧਰੀ ਨੂੰ ਵੇਖ ਕੇ ਉਨ੍ਹਾਂ ਨੇ ਰਾਹ ਦੇ ਦਿਤਾ । ਰਾਮਈਆ ਚੋਧਰੀ ਅੰਦਰ ਗਿਆ ।

ਰਾਜੂ ਦੀ ਗੋਦੀ ਵਿਚ ਮੱਲੀ ਪਈ ਸੀ ਤੇ ਮੱਲੀ ਦੇ ਉਪਰ ਪਈ ਉਹਦੀ ਲੜਕੀ ਰੋ ਰਹੀ ਸੀ । ਰਾਮਈਆ ਨੂੰ ਕੁਝ ਸਮਝ ਨਾ ਆਇਆ । ਉਹ ਕੋਲ ਗਿਆ । ਰਾਜੂ ਨੇ ਉਹਨੂੰ ਦੇਖ ਕੇ ਕਿਹਾ, "ਮਾਮਾ, ਮੱਲੀ ਸਾਡੀ ਦੁਸਮਣੀ 'ਤੇ ਕੁਰਬਾਨ ਹੋ ਗਈ ਹੈ ।"

"ਰਾਜੂ ਨੇ ਜਿਉਂ ਹੀ ਉਹਨੂੰ "ਮਾਮਾ" ਕਹਿ ਕੇ ਬੁਲਾਇਆ, ਉਹਦੇ ਮਨ ਵਿਚ

ਕਿਤੇ ਕੁਝ ਸੱਟ ਲੱਗੀ। ਲਛਮੀ ਉਠ ਕੇ ਬੈਠ ਗਈ। ਉਹਨੇ ਬਾਪ ਵੱਲ ਵੇਖਿਆ, ਉਹਨੂੰ ਉਹਦਾ ਵੀ ਡਰ ਨਹੀਂ ਸੀ ਕਿ ਬਾਪ ਨੂੰ ਜੇ ਸਭ ਕੁਝ ਪਤਾ ਲਗ ਗਿਆ ਤਾਂ ਉਹ ਕੀ ਕਰੇਗਾ ?

"ਅਸੀਂ ਸਾਰਿਆਂ ਨੇ ਮਿਲ ਕੇ ਦੇਵੀ ਜਿਹੀ ਲੜਕੀ ਨੂੰ ਮਾਰ ਦਿਤਾ ਹੈ। ਤੂੰ, ਮੈਂ ਭਰਾ, ਸਭ ਨੇ", ਰੋ ਦੀ ਹਿਚਕਾਦੀ ਲਛਮੀ ਨੇ ਕਿਹਾ।

ਰਾਮਈਆ ਹੌਲੀ ਹੌਲੀ ਆਇਆ ਤੇ ਉਹਨੇ ਮੱਲੀ ਦੇ ਚਿਹਰੇ ਵੱਲ ਵੇਖਿਆ। ਉਹ ਸਾਤ ਸੁੱਤੀ ਹੋਈ ਲਗ ਰਹੀ ਸੀ। ਪੁਜਾਰੀ ਨੇ ਉਹਦੇ ਮੂੰਹ ਪਾਣੀ ਛਿੜਕਿਆ।

"ਓ, ਦੇਖ ਕੀ ਰਹੇ ਹੋ ? ਬੇਟੀ ਨੂੰ ਕਾਰ ਵਿਚ ਪਾਓ", ਉਹਦੀ ਆਵਾਜ਼ ਵਿਚ ਕਾਂਬਾ ਸੀ। ਮੱਲੀ ਥੋੜ੍ਹੀ ਹਿੱਲੀ ਉਹਨੇ ਅੱਖਾ ਖੋਲ੍ਹੀਆਂ, "ਨਹੀਂ ਨਹੀਂ ਇਹ ਸਵਾਸ ਸਹਿਰ ਤਕ ਨਹੀਂ ਰਹਿਣਗੇ" ਉਹਨੇ ਘੁੱਟੀ ਹੋਈ ਆਵਾਜ ਵਿਚ ਕਿਹਾ।

"ਮੱਲੀ", ਰਾਜੂ ਨੇ ਕਿਹਾ।

"ਅਸੀਂ ਤੈਨੂੰ ਮਰਨ ਨਹੀਂ ਦਿਆਂਗੇ, ਅਸੀਂ ਤੈਨੂੰ ਜਿੰਦਾ ਰੱਖਾਂਗੇ", ਲਛਮੀ ਨੇ ਕਿਹਾ।

ਹੌਲੀ ਜਿਹੀ ਮੁਸਕਰਾਂਦੀ ਮੱਲੀ ਨੇ ਸਿਰ ਹਿਲਾਇਆ।

"ਭੈਣ, ਤਾਂ ਮੈਂ ਕੀ ਤੁਹਾਨੂੰ ਸਾਰਿਆਂ ਨੂੰ ਛੱਡ ਕੇ ਜਾਣਾ ਚਾਹੁੰਦੀ ਹਾਂ ? ਵੀਰ, ਮੈਨੂੰ ਮਾਤਾ ਦੇ ਕੋਲ ਲੈ ਜਾਓ", ਮੱਲੀ ਨੇ ਹੌਲੀ ਜਿਹੀ ਕਿਹਾ।

ਰਾਜੂ ਉਹਨੂੰ ਦੋਵਾ ਹੱਥਾ ਨਾਲ ਉਠਾ ਕੇ ਮਾਤਾ ਦੀ ਮੂਰਤੀ ਦੇ ਕੋਲ ਲੈ ਗਿਆ।

ਭੀੜ ਵਿਚੋਂ ਕਿਸੇ ਨੇ ਕਿਹਾ, "ਮੰਦਰ ਅਪਵਿੱਤਰ ਹੋ ਜਾਏਗਾ।"

"ਅਪਵਿੱਤਰ ? ਮਾਤਾ ਲਈ ਕੀ ਅਪਵਿੱਤਰਤਾ ਹੈ, ਅਪਵਿੱਤਰ ਹੁੰਦੇ ਨੇ ਮਨੁੱਖ", ਪੁਜਾਰੀ ਨੇ ਕਿਹਾ। ਰਾਮਈਆ ਵੀ ਅੰਦਰ ਆ ਗਿਆ।

ਹੇਠਾ ਲੇਟਾਂਦਿਆਂ ਹੀ ਮੱਲੀ ਕਰਾਹੀ — "ਬਾਪੂ"। ਇਸ ਕਰਾਹਟ ਵਿਚ ਦਰਦ ਸੀ।

"ਕਿਉਂ, ਕੀ ਗੱਲ ਹੈ ਮੱਲੀ ?" ਲਛਮੀ ਨੇ ਪੁੱਛਿਆ।

"ਭੈਣ ਦਿਲ 'ਤੇ ਕੋਈ ਭਾਰ ਜਿਹਾ ਮਹਿਸੂਸ ਹੁੰਦਾ ਹੈ। ਜਰਾ ਜਾਕੇਟ ਦੀ ਗੰਠ ਤਾਂ ਖੋਲ੍ਹ ਦੇ", ਮੱਲੀ ਨੇ ਕਿਹਾ। ਲਛਮੀ ਨੇ ਚੁੰਨੀ ਦੇ ਅੰਦਰੋਂ ਗੰਢ ਖੋਲ੍ਹੀ। ਗੰਢ ਖੁਲ੍ਹਦਿਆਂ ਹੀ ਇਕ ਪੁਰਾਣਾ ਲਿਫਾਫਾ ਹੇਠਾਂ ਡਿੱਗਿਆ।

"ਇਹ ਕੀ ਹੈ ?" ਲਛਮੀ ਨੇ ਪੁੱਛਿਆ। ਮੱਲੀ ਨੇ ਉਹਨੂੰ ਝੱਟ ਲੈ ਲਿਆ। ਇਹ ਉਹ ਹੀ ਖ਼ਤ ਸਨ, ਜਿਹਨਾ ਨੂੰ ਮੱਲੀ ਰਾਜੂ ਦੇ ਨਾ ਲਿਖਿਆ ਕਰਦੀ ਸੀ। ਇਹ ਸੋਚ ਕੇ ਕਿ ਉਹਦਾ ਰਹੱਸ ਸਭ ਨੂੰ ਪਤਾ ਲੱਗ ਗਿਆ ਸੀ, ਉਹ ਕੁਝ ਸਰਮਾਈ। ਫਿਰ ਸਰਮ ਨਾਲ ਮੁਸਕਰਾਹਟ ਪੈਦਾ ਹੋਈ। ਖਤਾ ਨੂੰ ਹੱਥ ਵਿਚ ਫੜ ਕੇ ਉਹਨੇ ਕਿਹਾ, "ਅੰਤਮ ਖਤ ਅੱਜ ਲਿਖਣਾ ਸੀ। ਹੁਣ ਨਹੀਂ ਲਿਖ ਸਕਦੀ, ਇਹ ਸਭ ਮੈਂ ਵੀਰੇ ਦੇ ਨਾਂ ਲਿਖੇ ਸਨ, ਊਟ ਪਟਾਂਗ ਖ਼ਤ"।

ਰਾਜੂ ਨੇ ਕੰਬਦੇ ਹੱਥਾ ਵਿਚ ਉਨ੍ਹਾਂ ਨੂੰ ਲੈ ਲਿਆ। ਉਹਦੇ ਹੱਥ ਪਹਿਲਾਂ ਉਹ ਖ਼ਤ ਆਇਆ ਜਿਹੜਾ ਮੱਲੀ ਨੇ ਉਸ ਦਿਨ ਲਿਖਿਆ ਸੀ ਜਦੋਂ ਗਾਂ ਸਈ ਸੀ।